
੧ੴ ਸਤਿਗੁਰ ਪ੍ਰਸਾਦਿ ॥


ਗੁਣ ਗਾਵੈ ਮੁਨਿ ਬ੍ਯਾਸੁ ਜਿਨਿ ਬੇਦ ਬ੍ਯਾਕਰਣ ਬੀਚਾਰਿਅ ॥
ਬ੍ਰਹਮਾ ਗੁਣ ਉਚਰੈ ਜਿਨਿ ਹੁਕਮਿ ਸਭ ਸ੍ਰਿਸਟਿ ਸਵਾਰੀਅ॥
[ਪੰਨਾ ੧੩੯੦

# ਨਵੀਨ
# ਗੁਰਬਾਣੀ ਸਰਲ ਵਿਆਕਰਣ

-ਲੇਖਕ-

**ਗਿਆਨੀ ਹਰਿਬੰਸ ਸਿੰਘ**

(ਭਾਈ ਸਾਹਿਬ)
ਸਾਬਕਾ ਫ਼ੈਲੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ।




**ਗੁਰਬਾਣੀ ਪ੍ਰਕਾਸ਼ਨ**
ਪਟਿਆਲਾ।

Navin

# Gurbani Saral Viyakaran

*by*

**Giani Harbans Singh**

**(Bhai Sahib)**



(ਸੋਧਿਆਂ ਹੋਇਆ ਨਵਾਂ ਐਡੀਸ਼ਨ ੨੦੧੨)

ਭੇਟਾ 200/-

*ਪ੍ਰਕਾਸ਼ਕ*

ਗੁਰਬਾਣੀ ਪ੍ਰਕਾਸ਼ਨ

੧੭-ਏ, ਡੋਗਰਾਂ ਸਟਰੀਟ, ਪਟਿਆਲਾ।

*ਕੰਪਿਊਟਰ ਕੰਪੋਜ਼ਿੰਗ*

ਸ਼ਰਨਾਗਤ ਸਿੰਘ, ਪਟਿਆਲਾ।

**Printed in India**

ਛਾਪਕ

ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ।

# ਸਮਰਪਣ

ਧੁਰੋਂ ਆਈ ਗੁਰਬਾਣੀ ਦਾ

ਸ਼ੁੱਧ-ਪਾਠ ਅਤੇ ਅਰਥ-ਗਿਆਨ

ਸਿਖਣ ਸਿਖਾਉਣ ਦਾ ਚਾਉ ਰਖਣ ਵਾਲੇ

ਪਿਆਰੇ ਪ੍ਰੇਮੀਆਂ ਨੂੰ

(ਹ. ਸ.)

# ਨਵੀਂ ਦੂਜੀ ਛਾਪ

ਇਸ ਸਚਾਈ ਤੋਂ ਹਰੇਕ ਸੁਘੜ ਵਿਅਕਤੀ ਭਲੀ ਪ੍ਰਕਾਰ ਜਾਣੂੰ ਹੈ ਕਿ ਜੁੱਗੋ ਜੁੱਗ ਅਟੱਲ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜੋ ਅੰਮ੍ਰਿਤ ਬਾਣੀ ਅੰਕਿਤ ਹੈ, ਓਹ ਵਿਆਕਰਣਿਕ ਨੇਮਾਂ ਤੇ ਆਧਾਰਤ ਹੈ। ਮਾਨੋ ਗੁਰਬਾਣੀ ਦੇ ਲਗ- ਮਾਤਰੀ ਨੇਮ, ਗੂਹੜ ਅਰਥਾਂ ਨੂੰ ਖੋਲ੍ਹਣ ਦੀ ਕੁੰਜੀ ਹੈ। ਬਹੁ-ਰੰਗੀ ਅਰਥਾਂ ਨੂੰ ਕੇਵਲ ਗੁਰਬਾਣੀ ਵਿਆਕਰਣ ਹੀ ਠਲ ਪਾ ਕੇ ਇਕ-ਅਰਥੀ ਸੇਧ ਦੇ ਸਕਦਾ ਹੈ।

ਭਾਰਤੀ ਧਰਮ ਗ੍ਰੰਥਾਂ ਵਿਚ ਸਰਬ ਸਾਂਝਾ ਉਪਦੇਸ਼ ਨਹੀਂ, ਉਹ ਇਕ ਭਾਸ਼ਾ ਅਤੇ ਇਕ ਫ਼ਿਰਕੇ ਤਕ ਸੀਮਤ ਹੈ, ਜਦੋਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਵਿਚ ਵਿਭਿੰਨ ਭਾਸ਼ਾਵਾਂ ਦਾ, ਪ੍ਰਯੋਗ ਅਤੇ ਸਰਬ ਜੀਆਂ ਲਈ ਇਕ ਸਾਂਝਾ ਉਪਦੇਸ਼ ਵਿਦਮਾਨ ਹੈ। ਗੁਰਵਾਕ ਹਨ:-

**ਖਤ੍ਰੀ ਬ੍ਰਾਹਮਣ ਸੂਦ ਵੈਸ, ਉਪਦੇਸੁ ਚਹੁ ਵਰਨਾ ਕਉ ਸਾਂਝਾ॥**
**ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ,**
**ਘਟਿ ਘਟਿ ਨਾਨਕ ਮਾਝਾ॥** **[ਸੂਹੀ ਮਹਲਾ ੫, ਪੰਨਾ ੭੪੮**

ਸੋ, ਅਧਿਆਤਮਕ ਗਿਆਨ ਦੇ ਚਾਹਵਾਨਾਂ ਨੂੰ ਗੁਰਬਾਣੀ ਦੇ ਲੜ ਲਗ ਕੇ ਆਪਣਾ ਆਪਾ ਸਵਾਰਨ ਲਈ ਸ਼ੁਭ ਗੁਣਾਂ ਦਾ ਧਾਰਨੀ ਬਣ ਕੇ "ਇਹ ਲੋਕ ਸੁਖੀਏ ਪਰਲੋਕ ਸੁਹੇਲੇ ॥ ਨਾਨਕ ਹਰਿ ਪ੍ਰਭਿ ਆਪਹਿ ਮੇਲੇ" (ਪੰਨਾ ੨੯੨) ਵਾਲਾ ਸੁਜੱਸ ਖਟਣ ਦਾ ਪਾਤਰ ਬਣਨਾ ਚਾਹੀਦਾ ਹੈ।

ਪਹਿਲੀ ਛਾਪ ਵਿਚ ਸਹਵਨ ਰਹੀਆਂ ਉਕਾਈਆਂ ਦੀ ਸੁਧਾਈ ਦੀ ਸੇਵਾ ਗੁਰਬਾਣੀ ਦੇ ਪ੍ਰੇਮੀ ਭਾ.ਸ. ਓਅੰਕਾਰ ਸਿੰਘ ਜੀ ਨੇ ਬੜੇ ਹਿਤ ਚਿਤ ਨਾਲ ਕੀਤੀ ਅਤੇ ਪ੍ਰਕਾਸ਼ਨਾ ਵਾਲਾ ਕਾਰਜ ਕਾਕਾ ਸ਼ਰਨਾਗਤ ਸਿੰਘ ਦੇ ਸਹਯੋਗ ਨਾਲ ਨੇਪਰੇ ਚੜ੍ਹਿਆ ਹੈ। ਗੁਰਦੇਵ ਪਿਤਾ ਇਨ੍ਹਾਂ ਦੋਹਾਂ ਪ੍ਰੇਮੀਆਂ ਨੂੰ ਆਪਣੇ ਦਰੋਂ ਘਰੋਂ ਸਰੀਰਕ ਅਰੋਗਤਾ ਅਤੇ ਸਿਖੀ-ਦਾਨ ਪਰਦਾਨ ਕਰਨ ਤਾਂ ਜੋ ਇਹ ਸਚੀ ਲਗਨ ਨਾਲ ਗੁਰਬਾਣੀ ਦੀ ਸੇਵਾ ਵਿਚ ਮਗਨ ਹੋ ਜਾਣ। ਆਸ ਹੈ ਕਿ ਪਾਠਕ ਬੜੇ ਚਾਉ ਨਾਲ ਇਸ ਪੁਸਤਕ ਦਾ ਚਿੰਤਨ ਕਰਨ ਮਗਰੋਂ ਜੇ ਕਿਤੇ ਕੋਈ ਉਕਾਈ ਦ੍ਰਿਸ਼ਟੀ ਪਏ ਤਾਂ ਉਸ ਤੋਂ ਦਾਸਰੇ ਨੂੰ ਸੂਚਿਤ ਕਰਨ ਦੀ ਕਿਰਪਾਲਤਾ ਕਰਨਗੇ।

ਧੰਨਵਾਦ ਸਹਿਤ।

**ਗੁਰੂ ਪੰਥ ਦਾ ਦਾਸਰਾ**

**(ਹਰਿਬੰਸ ਸਿੰਘ)**
**5 ਮਾਰਚ, 2012**

**ਗੁਰਬਾਣੀ ਸੇਵਾ ਪ੍ਰਕਾਸ਼ਨ**
**ਪਟਿਆਲਾ।**

# ਵਿਸ਼ੈ-ਸੂਚੀ


ਸਮਰਪਣ 3

ਗੁਰਬਾਣੀ ਦੀਆਂ ਦਾਤਾਂ 4

ਮੁੱਖਬੰਧ- ਡਾ. ਹਰਨਾਮ ਸਿੰਘ ਜੀ 'ਸ਼ਾਨ' 7

ਕੁਝ ਜ਼ਰੂਰੀ ਨੁਕਤੇ- ਪ੍ਰੋ. ਗੁਰਮੁਖ ਸਿੰਘ 23

ਆਪਣੇ ਵਲੋਂ - ਵਿਆਕਰਣਿਕ ਚੇਤਨਾ ਬਾਰੇ 26

ਗੁਰਬਾਣੀ ਵਿਆਕਰਣ ਦਾ ਸੰਕਲਪ 31

ਵਿਆਕਰਣਿਕ ਸਿਖਿਆ ਦੀ ਲੋੜ 44

ਵਿਆਕਰਣ ਦੀ ਰੂਪ ਰੇਖਾ (ਪਰਿਭਾਸ਼ਾ ਗਿਆਨ) 48

ਗੁਰਬਾਣੀ ਦੀ ਬੋਲੀ 53

ਗੁਰਬਾਣੀ ਵਿਆਕਰਣ ਦਾ ਉਦੇਸ਼ 57

ਗੁਰਮੁਖੀ ਲਿਪੀ - ਨਿਕਾਸ ਵਿਕਾਸ 62

ਅਖਰਾਂ ਦੀ ਮਹੱਤਤਾ 66

ਸ਼ਬਦੀ ਗਿਆਨ 69

*ਪਹਿਲਾ ਪਰਕਰਣ*

- ਵਰਣ ਬੋਧ 74
- ਵਰਣ ਮਾਲਾ 77
- ਲਗਾਂ ਮਾਤਰਾਂ ਦੀ ਵਰਤੋਂ 81
- ਸ਼ਬਦ ਬੋਧ 83
- ਮੁਕਤਾ 88
- ਕੰਨਾ 96
- ਸਿਹਾਰੀ 100
- ਬਿਹਾਰੀ 107
- ਔਂਕੜ 111
- ਦੁਲੈਂਕੜੇ 119
- ਲਾਂ 121
- ਦੁਲਾਈਆਂ 125
- ਹੋੜਾ 129
- ਕਨੌੜਾ 131
- ਲਗਾਂ ਦੇ ਚਿੰਨ੍ਹ (ਬਿੰਦੀ ਅਤੇ ਟਿੱਪੀ) 132

*ਦੂਜਾ ਪਰਕਰਣ*

- ਸ਼ਬਦ-ਵੰਡ 134
- ਸ਼ਬਦ-ਵੰਡ ਪੜਨਾਵ 141
- ਨਾਵਾਂ ਦੇ ਕੁਝ ਹੋਰ ਸਰੂਪ 143
- ਸਮਾਸੀ ਤੇ ਸੰਧੀ ਸੰਬੰਧੀ ਕੁਝ ਨੇਮ 154
- ਵਿਸ਼ੇਸ਼ਣ (Adjective) 157
- ਕਿਰਿਆ (Verb) ਦੀਆਂ ਕਿਸਮਾਂ 162

## ਤੀਜਾ ਪਰਕਰਣ

ਕਾਲ (Tense)
ਵਰਤਮਾਨ ਕਾਲ 170
ਭੂਤ ਕਾਲ 174
ਭਵਿਖਤ ਕਾਲ 176

## ਚਉਥਾ ਪਰਕਰਣ

(ਕਾਰਕ ਸਾਧਨਾ)
1- ਕਰਤਾ ਕਾਰਕ 186
2- ਕਰਮ ਕਾਰਕ 191
3- ਕਰਣ ਕਾਰਕ 194
4- ਸੰਪ੍ਰਦਾਨ ਕਾਰਕ 197
5- ਅਪਾਦਾਨ ਕਾਰਕ 199
6- ਸੰਬੰਧ ਕਾਰਕ 200
7- ਅਧਿਕਰਣ ਕਾਰਕ 202
8- ਸੰਬੋਧਨ ਕਾਰਕ 203

## ਪੰਜਵਾਂ ਪਰਕਰਣ

1) ਗੁਰਬਾਣੀ ਸ਼ੁੱਧ ਉਚਾਰਨ
(ਮਹੱਤਤਾ ਤੇ ਸੋਧਾਂ) 205
2) ਪਿੰਗਲ 226
3) 'ਮਹਲਾ' ਸਹੀ ਉਚਾਰਨ ਕਿਵੇਂ? 228
4) 'ਹ' ਦੀ ਉਚਾਰਨ ਸਥਿਤੀ 242
5) 'ਯ' ਦਾ ਪ੍ਰਯੋਗ- ਉਚਾਰਨ ਬਿਧੀ 247
6) ਗੁਰਬਾਣੀ ਉਚਾਰਨ ਦਾ ਏਕੀਕਰਨ 251
7) ਗੁਰਬਾਣੀ ਉਚਾਰਨ ਵਿੱਚ ਲਾ-ਪਰਵਾਹੀ 259
8) ਦੋ ਮਾਤ੍ਰਕ ਸ਼ਬਦ 267
9) ਗੁਰਬਾਣੀ ਵਿੱਚ ਅੰਕਿਤ ਬਿੰਦੀਆਂ ਵਾਲੇ
ਸ਼ਬਦਾਂ ਦੀ ਕ੍ਰਮਵਾਰ ਸੂਚੀ 270
10) ਅਲੰਕਾਰਕ ਸ਼ਬਦਾਵਲੀ 285
11) ਮੁਹਾਵਰੇ 289
12) ਅੰਤਕਾ 291

# ਮੁੱਖਬੰਧ

ਇਹ, ਹੱਥ-ਵਿਚਲੀ, ਪੁਸਤਕ ਮਾਨਯੋਗ ਗਿਆਨੀ ਹਰਿਬੰਸ ਸਿੰਘ ਜੀ ਦੀ ਸਜਰੀ ਤੇ ਸਿਖਰੀ ਕਿਰਤ ਹੈ। ਉਹ ਇਸ ਵੇਲੇ ਗੁਰਬਾਣੀ, ਗੁਰਮਤਿ ਤੇ ਗੁਰਸਿੱਖੀ ਬਾਰੇ ਹੋ ਰਹੀ ਖੋਜ-ਪੜਤਾਲ ਤੇ ਵਿਚਾਰ-ਵਿਮਰਸ਼ ਦੇ ਖੇਤਰ ਵਿੱਚ, ਮੇਰੀ ਜਾਚੇ, ਆਪਣੀ ਮਿਸਾਲ ਆਪ ਹਨ।

ਇਹ ਇਸ ਲਈ ਕਿ ਉਨ੍ਹਾਂ ਦੀ ਸ਼ਖ਼ਸੀਅਤ ਅਤੇ ਕਿਰਤ-ਵਿਰਤ ਗੁਰਮਤਿ ਦੇ ਪਾਵਨ ਸੰਚਾਲਕਾਂ ਤੇ ਗੁਰਬਾਣੀ ਦੇ ਅਮਰ ਉਚਾਰਕਾਂ ਦੀ ਅਪਾਰ ਬਖ਼ਸ਼ਿਸ਼ ਸਦਕੇ, ਉਸੇ ਗੁਰਮਤੀ ਤੇ ਗੁਰਮੁਖੀ ਸਾਂਚੇ ਵਿੱਚ ਢਲੀ ਹੋਈ ਜਾਪਦੀ ਹੈ। ਉਨ੍ਹਾਂ ਨੇ ਹੁਣ ਤਕ ਜੋ ਕੁਝ ਲਿਖਿਆ ਤੇ ਛਾਪਿਆ ਹੈ, ਉਹ ਕੇਵਲ ਇਸੇ ਖੇਤਰ ਨਾਲ ਸਬੰਧਿਤ ਹੈ ਅਤੇ ਉਸ ਉਤੇ ਉਸੇ ਸ਼ਰਧਾ, ਸਿਦਕ ਤੇ ਨਿਸਚੇ ਸਦਕੇ ਹੋਈ ਮਹਾਨ ਮਿਹਰ ਦੀ ਛਾਪ ਲਗੀ ਹੋਈ ਹੈ ਜਿਸ ਬਾਰੇ ਸਤਿਗੁਰਾਂ ਨੇ ਆਪ ਫ਼ਰਮਾਇਆ ਹੈ:

> ਅਪਨੀ ਸੇਵਾ ਆਪਿ ਕਰਾਈ,
> ਗੁਰਮਤਿ ਅੰਤਰਿ ਜਾਗੀ।। (ਧਨਾਸਰੀ, ਮ:੫, ਪੰ. 667)

ਗਿਆਨੀ ਜੀ ਲਗਾਤਾਰ ਕਈ ਦਹਾਕਿਆਂ ਤੋਂ ਗੁਰਮਤਿ ਤੇ ਗੁਰਬਾਣੀ ਨੂੰ ਕੇਵਲ ਪੜ੍ਹਦੇ ਤੇ ਵਿਚਾਰਦੇ ਹੀ ਨਹੀਂ ਰਹੇ, ਸਿਰਫ਼ ਘੋਖਦੇ ਤੇ ਜੋਖਦੇ ਹੀ ਨਹੀਂ ਰਹੇ, ਸਗੋਂ ਉਸ ਨੂੰ ਆਪਣੀ ਰਹਿਣੀ-ਬਹਿਣੀ ਤੇ ਕਥਨੀ-ਕਰਨੀ ਉਤੇ ਘਟਾਉਣ ਦਾ ਨਿਰੰਤਰ ਜਤਨ ਵੀ ਕਰਦੇ ਰਹੇ ਹਨ। ਉਹ ਨਾਮ-ਬਾਣੀ ਦੇ ਕੇਵਲ ਰਸੀਏ ਹੀ ਨਹੀਂ, ਅਭਿਆਸੀ ਵੀ ਹਨ; ਉਸ ਦੇ ਰਸਿਕ ਕੀਰਤਨੀਏ ਤੇ ਅਨੁਭਵੀ ਕਥਾਵਾਚਕ ਵੀ ਹਨ । ਇਸ ਲਈ ਉਹ ਉਮਰ-ਭਰ ਕੀਤੀ ਅਜਿਹੀ ਘਾਲ-ਕਮਾਈ ਰਾਹੀਂ ਪ੍ਰਾਪਤ ਰੰਗ-ਰਸ, ਸੂਝ-ਬੂਝ ਤੇ ਨਿਰਣੈ-ਨਿਸਚੇ ਕੇਵਲ ਆਪਣੇ ਆਪ ਤਕ ਹੀ ਸੀਮਿਤ ਰਖਣ ਦੀ ਥਾਂ, ਇਸ ਖੇਤਰ ਦੇ ਹੋਰ ਜਗਿਆਸੂਆਂ ਤੇ ਆਮ ਪਾਠਕਾਂ ਨਾਲ ਸਾਂਝੇ ਕਰਨ ਲਈ ਵੀ ਸਦਾ ਜਤਨਸ਼ੀਲ ਰਹੇ ਹਨ। ਭਾਵ ਇਹ ਕਿ ਉਹ ਗੁਰਬਾਣੀ ਕੇਵਲ ਪੜ੍ਹਦੇ-ਵਿਚਾਰਦੇ ਤੇ ਲਿਖਦੇ-ਛਾਪਦੇ ਹੀ ਨਹੀਂ ਰਹੇ, ਸਗੋਂ ਕੀਰਤਨ

ਦੁਆਰਾ ਗਾਉਂਦੇ ਤੇ ਸੁਣਾਉਂਦੇ ਵੀ ਰਹੇ ਹਨ, ਕਥਾ ਰਾਹੀਂ ਉਸ ਦੇ ਸਿਧਾਂਤ ਨੂੰ ਵਿਆਖਦੇ ਤੇ ਉਸ ਦੀ ਸਿੱਖਿਆ ਨੂੰ ਪਰਸਾਰਦੇ ਵੀ ਰਹੇ ਹਨ।

–2–

ਗਿਆਨੀ ਹਰਿਬੰਸ ਸਿੰਘ ਜੀ ਨਾਲ ਜਾਣ-ਪਛਾਣ ਤੇ ਵਿਚਾਰ-ਵਟਾਂਦਰੇ ਦਾ ਸੁਭਾਗ ਮੈਨੂੰ ਤਾਂ ਉਨ੍ਹਾਂ ਦੀਆਂ ਅਜਿਹੀਆਂ ਸਰਗਰਮੀਆਂ ਰਾਹੀਂ ਹੀ ਪ੍ਰਾਪਤ ਹੋਇਆ ਸੀ। ਉਂਜ ਅਸੀਂ ਭਾਵੇਂ ਇਕੋ ਇਲਾਕੇ, ਧੰਨ-ਪੋਠੋਹਾਰ, ਅਤੇ ਇਕੋ ਬਰਾਦਰੀ, ਖੱਤਰੀ ਪਰਵਾਰਾਂ, ਦੇ ਜੰਮ-ਪਲ* ਹਾਂ; ਪਰ ਸਾਡਾ ਮੇਲ-ਜੋਲ ਸੰਨ ਸੰਤਾਲੀ ਦੇ ਦੇਸ਼-ਵੰਡਾਰੇ ਤੇ ਘਲੂਘਾਰੇ ਕਾਰਨ ਉਧਰੋਂ ਉਖੜ ਕੇ ਇਧਰ ਆ ਟਿਕਣ ਅਤੇ ਫਿਰ ਚੰਡੀਗੜ੍ਹ ਆ ਵਸਣ ਉਪਰੰਤ ਹੀ ਹੋਇਆ ਸੀ। ਉਹ ਉਦੋਂ ਆਈ.ਜੀ./ਡਾਇਰੈਕਟਰ-ਜਨਰਲ ਪੋਲੀਸ, ਪੰਜਾਬ ਦੇ ਦਫ਼ਤਰ ਵਿੱਚ ਕੰਮ ਕਰ ਰਹੇ ਸਨ ਅਤੇ ਮੈਂ ਪੰਜਾਬ ਯੂਨੀਵਰਸਿਟੀ ਦੇ ਪਬਲੀਕੇਸ਼ਨ ਬਿਓਰੋ ਲਈ ਪੁਸਤਕਾਂ ਤਿਆਰ ਕਰ ਰਿਹਾ ਸਾਂ।

ਉਨ੍ਹਾਂ ਦੀ ਰਸਮੀ ਵਿਦਿਆ ਤਾਂ ਮੈਟ੍ਰਿਕ ਤੇ ਗਿਆਨੀ ਦੇ ਇਮਤਿਹਾਨ ਪਾਸ ਕਰਨ ਤਕ ਹੀ ਸੀਮਿਤ ਸੀ ਪਰ ਉਕਤ ਖੇਤਰ ਦਾ ਗਿਆਨ ਤੇ ਲਿਖਾ-ਪੜ੍ਹੀ ਉਦੋਂ ਵੀ ਕਈ ਵਿਦਵਾਨਾਂ ਨਾਲ ਪੱਲਾ ਮੇਚ ਰਹੀ ਸੀ। ਕਾਰਨ ਇਹ ਕਿ ਉਹ ਆਪਣੇ ਧਰਮੀ, ਸਿਦਕੀ ਤੇ ਨਿਤਨੇਮੀ ਮਾਤਾ ਜੀ ਦੇ ਪਰਭਾਵ ਹੇਠ ਬਚਪਨ ਤੋਂ ਹੀ ਇਸ ਪਾਸੇ ਰੁਚਿਤ ਹੋ ਗਏ ਸਨ। ਜਿਉਂ ਜਿਉਂ ਉਹ ਵੱਡੇ ਹੁੰਦੇ ਗਏ ਸਨ, ਗੁਰਬਾਣੀ ਦਾ ਪਾਠ-ਵਿਚਾਰ, ਕਥਾ-ਕੀਰਤਨ ਅਤੇ ਮਹਾਂ ਪੁਰਸ਼ਾਂ ਦੀ ਸੰਗਤ ਉਨ੍ਹਾਂ ਦੇ ਮੁੱਢਲੇ ਸ਼ੌਕ ਬਣਦੇ ਗਏ ਸਨ। ਅੱਠ ਵਰ੍ਹਿਆਂ ਦੀ ਉਮਰ ਵਿੱਚ ਉਨ੍ਹਾਂ ਨੂੰ ਅਖੰਡਪਾਠੀ ਬਣਨ ਦਾ ਸੁਭਾਗ ਵੀ ਪਰਾਪਤ ਹੋ ਗਿਆ ਸੀ। ਜੀਵਨ-ਨਿਰਬਾਹ ਲਈ ਉਦੋਂ ਉਨ੍ਹਾਂ ਨੂੰ ਨੌਕਰੀ ਵੀ ਅਜਿਹੇ ਗੁਣਾਂ ਤੇ ਸ਼ੌਕਾਂ ਦੇ ਮੇਚੇ ਦੀ ਮਿਲ ਗਈ ਸੀ ਅਤੇ ਉਕਤ ਉਜਾੜੇ ਤੋਂ ਪਹਿਲਾਂ ਉਹ ਪਿਸ਼ਾਵਰ ਦੇ ਗੁਰਦੁਆਰਾ ਭਾਈ ਜੋਗਾ ਸਿੰਘ ਵਿੱਚ ਮੀਤ-ਮੈਨੇਜਰ ਲਗੇ ਹੋਏ ਸਨ।

---

*ਉਨ੍ਹਾਂ ਦਾ ਜਨਮ 25 ਅਪਰੈਲ 1925 ਨੂੰ ਪਿੰਡ ਹਾਸਲ, ਤਹਿਸੀਲ ਚਕਵਾਲ, ਜ਼ਿਲ੍ਹਾ ਜਿਹਲਮ ਵਿਖੇ ਸਰਦਾਰ ਅਤਰ ਸਿੰਘ ਕੋਹਲੀ ਦੇ ਘਰ ਸਰਦਾਰਨੀ ਰਾਜ ਕੌਰ ਜੀ ਦੀ ਕੁੱਖੋਂ ਹੋਇਆ ਸੀ।

ਜਿਥੋਂ ਤਕ ਹੁਣ ਮੈਨੂੰ ਯਾਦ ਹੈ, ਗਿਆਨੀ ਹਰਿਬੰਸ ਸਿੰਘ ਜੀ ਨੇ ਗੁਰਬਾਣੀ, ਗੁਰਮਤਿ ਅਤੇ ਗੁਰ-ਇਤਿਹਾਸ ਬਾਰੇ ਲਿਖਤੀ ਸੇਵਾਸੰਨ 1960 ਦੇ ਲਾਗੇ-ਚਾਗੇ ਸ਼ੁਰੂ ਕੀਤੀ ਸੀ। ਸੰਨ 1965 ਵਿੱਚ ਜਦੋਂ ਮੈਂ ਆਪਣੀ ਪਹਿਲੀ ਵਲੈਤ-ਯਾਤਰਾ (1962-65) ਤੋਂ ਵਾਪਸ ਆਇਆ ਸਾਂ ਤਾਂ ਮੇਰੀ ਗ਼ੈਰਹਾਜ਼ਰੀ ਵਿੱਚ ਛਪੀਆਂ ਉਨ੍ਹਾਂ ਦੀਆਂ ਪਹਿਲੀਆਂ ਦੋ ਕਿਰਤਾਂ, 'ਸਾਡਾ ਗੁਰੂ' ਤੇ 'ਜਪੁ ਨਿਰਣੈ', ਤੱਕ ਪੜ੍ਹ ਕੇ ਬੜੀ ਖ਼ੁਸ਼ੀ ਹੋਈ ਸੀ। 'ਜਪੁਜੀ ਸਾਹਿਬ' ਦੀ ਸਟੀਕ ਤਿਆਰ ਕਰਨ ਲਈ ਵਿਚਾਰ ਤੇ ਵਿਆਖਿਆ ਦੀ ਜੋ ਵਿਧੀ ਆਪ ਨੇ ਵਰਤੀ ਸੀ, ਉਹ ਉਨ੍ਹਾਂ ਬਾਰੇ ਛਪੇ ਹੋਏ ਬਹੁਤ ਸਾਰੇ ਸਟੀਕਾਂ ਤੋਂ ਵੱਖਰੀ ਤੇ ਨਿਰਣਾਜਨਕ ਜਾਪੀ ਸੀ। ਉਸ ਤੋਂ ਬਾਅਦ, ਸੰਨ 1969 ਵਿੱਚ ਛਾਪੀ 'ਚੰਡੀ ਦੀ ਵਾਰ ਨਿਰਣੈ (ਸਟੀਕ)' ਦੀ ਤਿਆਰੀ ਲਈ ਵੀ ਉਨ੍ਹਾਂ ਨੇ ਉਹੀਓ ਵਿਧੀ ਵਰਤੀ ਸੀ ਅਤੇ ਉਸ ਦਾ ਮੁਖਬੰਧ ਲਿਖਣ ਦੀ ਸੇਵਾ ਮੇਰੇ ਜ਼ਿੰਮੇਂ ਲਾਈ ਸੀ। 'ਨਿਰਣੈ ਸਟੀਕਾਂ' ਦੀ ਤਿਆਰੀ ਤੇ ਛਪਵਾਈ ਦਾ ਇਹ ਸਿਲਸਿਲਾ 1997 ਤਕ ਬਕਾਇਦਾ ਜਾਰੀ ਰਿਹਾ ਸੀ ਅਤੇ ਅਗੇ-ਵਰਣਿਤ ਵਿਕੋਲਿਤਰੀਆਂ ਬਾਣੀਆਂ ਬਾਰੇ ਸਮੇਂ-ਸਮੇਂ ਲਿਖੀਆਂ-ਛਾਪੀਆਂ ਅਜਿਹੀਆਂ ਕਿਰਤਾਂ ਇਸ 'ਨਿਰਣਾਇਕ' ਲੜੀ ਦਾ ਸ਼ਿੰਗਾਰ ਬਣਦੀਆਂ ਰਹੀਆਂ ਸਨ। 'ਆਸਾ ਕੀ ਵਾਰ' ਅਤੇ 'ਅਕਾਲ ਉਸਤਤਿ' (1971), 'ਨਿਤਨੇਮ' (1972), 'ਜੈਤਸਰੀ ਕੀ ਵਾਰ' (1974), 'ਰਾਮਕਲੀ ਕੀ ਵਾਰ ਮ: 3' (1992), 'ਰਾਮਕਲੀ ਕੀ ਵਾਰ' ਕ੍ਰਿਤ ਭਾਈ ਸਤਾ ਬਲਵੰਡ ਅਤੇ 'ਸਿਧ ਗੋਸਟਿ' (1994), 'ਬਾਣੀ ਗੁਰੂ ਤੇਗ਼ ਬਹਾਦਰ ਸਾਹਿਬ' (1996), 'ਬਾਣੀ ਸ਼ੇਖ਼ ਫ਼ਰੀਦ' ਅਤੇ 'ਸਲੋਕ ਸਹਸਕ੍ਰਿਤੀ ਤੇ ਗਾਥਾ' (1997)। ਇਨ੍ਹਾਂ ਦੇ ਸੁੱਘੜ ਸੁਜਾਨ ਲੇਖਕ ਨੂੰ, ਇਸੇ ਕਰਕੇ, ਕੇਵਲ 'ਟੀਕਾਕਾਰ' ਹੀ ਨਹੀਂ, 'ਨਿਰਣੈਕਾਰ' ਵੀ ਆਖਿਆ ਜਾਣ ਲਗ ਪਿਆ ਸੀ। ਇਸ ਲੜੀ ਦੀ ਇਹ ਪ੍ਰਕਿਰਿਆ, ਚੰਗੇ ਭਾਗੀਂ; ਅਜੇ ਤਕ ਜਾਰੀ ਹੈ ਅਤੇ ਇਸ ਦੇ ਦੋ ਤਿੰਨ ਹੋਰ ਮਣਕੇ 'ਭਗਤ ਕਬੀਰ ਜੀ ਦੇ ਸਲੋਕ ਸਟੀਕ' ਅਤੇ 'ਸਵਈਏ ਸ੍ਰੀ ਮੁਖਬਾਕ੍ਯ ਮਹਲਾ ੫ ਤੇ ਭੱਟਾਂ ਦੇ ਸਵਈਏ ਸਟੀਕ' ਪਰਕਾਸ਼ਨਾ-ਅਧੀਨ ਹਨ।

ਗਿਆਨੀ ਹਰਿਬੰਸ ਸਿੰਘ ਇਨ੍ਹਾਂ ਪ੍ਰਮੁੱਖ ਤੇ ਵਿਕੋਲਿਤਰੀਆਂ ਬਾਣੀਆਂ ਦੀਆਂ ਅਜਿਹੀਆਂ ਸਟੀਕਾਂ ਦੇ ਨਾਲ ਨਾਲ ਗੁਰਮਤਿ,

ਗੁਰਬਾਣੀ, ਗੁਰਸਿੱਖੀ ਤੇ ਗੁਰ-ਇਤਿਹਾਸ ਆਦਿ ਨਾਲ ਸਬੰਧਿਤ ਕੁਝ ਵਿਸ਼ੇਸ਼ ਵਿਸ਼ਿਆਂ ਬਾਰੇ ਵੀ ਕਈ ਨਿਗਰ ਤੇ ਲਾਭਦਾਇਕ ਪੁਸਤਕਾਂ ਲਿਖਦੇ ਤੇ ਪਰਕਾਸ਼ਦੇ ਰਹੇ ਹਨ। ਜਿਵੇਂ- 'ਗੁਰਮਤਿ ਬੈਰਾਗ ਦਰਸ਼ਨ' ਤੇ 'ਗੁਰਮਤਿ ਪਰਚਾਰ ਕਿਨ੍ਹਾਂ ਲੀਹਾਂ ਤੇ?' (1973), 'ਜੀਵਨ ਗਾਥਾ ਸੰਤ ਬਾਬਾ ਅਜੀਤ ਸਿੰਘ' (1979), 'ਨਿਰਬਾਣ ਕੀਰਤਨ' (1976), 'ਕੜਾਹ ਪ੍ਰਸ਼ਾਦ ਮਰਯਾਦਾ ਨਿਰਣੈ' (1986), 'ਅਰਦਾਸਿ: ਪਰੰਪਰਾ ਅਤੇ ਸ਼ਕਤੀ' (1990), 'ਮੌਤ ਕੀ ਹੈ?' (1994), 'ਗੁਰਬਾਣੀ ਪਾਠ-ਪਰੰਪਰਾ ਨਿਰਣੈ' (1997), 'ਸਮਰਥ ਗੁਰੂ' ਤੇ 'ਨਾਮ-ਦਰਸ਼ਨ' (1998)।

ਗਿਆਨੀ ਜੀ ਨੇ ਅਗੇ-ਵਿਦਿਤ ਕੁਝ ਖ਼ਾਸ ਤੇ ਲੜੀਬਧ ਬਾਣੀਆਂ ਦਾ ਵਿਸ਼ੇਸ਼ ਜਾਂ ਬਹੁਪੱਖੀ ਅਧਿਐਨ ਵੀ ਪਰਕਾਸ਼ਤ ਕੀਤਾ ਹੋਇਆ ਹੈ: 'ਅਨੰਦ ਪਰਮਾਰਥ: ਇਕ ਅਧਿਆਤਮਕ ਅਧਿਐਨ' (1987), 'ਬਾਰਹਮਾਹਾ ਦਰਪਣ' (1994) ਅਤੇ 'ਸੁਖਮਨੀ ਦਰਸ਼ਨ: ਸੰਕਲਪ ਤੇ ਸਿਧਾਂਤ' (1997)। ਇਨ੍ਹਾਂ ਤੋਂ ਛੁਟ, 'ਸ੍ਰੀ ਦਸਮ ਗ੍ਰੰਥ ਦਰਪਣ' (1980) ਵਿੱਚ ਉਨ੍ਹਾਂ ਬਾਰੇ ਇਨ੍ਹਾਂ ਦੀ ਸੂਝ ਤੇ ਜਾਣਕਾਰੀ ਅੰਕਿਤ ਹੈ ਅਤੇ 'ਸਫਲ ਜੀਵਨ ਤੇ ਵੈਰਾਗ-ਲਹਿਰਾਂ' (1977) ਵਿੱਚ ਇਨ੍ਹਾਂ ਦੀਆਂ ਸਮੇਂ-ਸਮੇਂ ਲਿਖੀਆਂ ਕਵਿਤਾਵਾਂ ਸੰਚਿਤ ਹਨ।

-4-

ਪਰ ਉਨ੍ਹਾਂ ਦੀ ਪ੍ਰਮੁੱਖ ਤੇ ਸਿਰਕੱਢ ਪਰਾਪਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸੰਚਿਤ ਸਮੂਹ ਬਾਣੀ ਦਾ ਉਹ ਸੰਪੂਰਨ ਤੇ ਵਿਲੱਖਣ ਸਟੀਕ ਹੈ ਜੋ 14 ਜ਼ਖ਼ੀਮ ਜਿਲਦਾਂ ਵਿੱਚ ਸੰਮਿਲਿਤ ਹੈ। ਇਹ ਉਨ੍ਹਾਂ ਦੀ ਮਾਨੋ ਉਮਰਾ-ਬੱਧੀ ਸ਼ਰਧਾ, ਸਿਦਕ ਤੇ ਘਾਲ-ਕਮਾਈ ਦੀ ਸ਼ਾਹਕਾਰੀ ਤੇ ਯਾਦਗਾਰੀ ਉਪਜ ਹੈ। ਇਹ ਉਸ ਪਾਵਨ ਬੀੜ ਦਾ ਪਹਿਲਾ, ਪੂਰਾ ਅਤੇ ਵੱਡਮੁੱਲਾ ਆਲੋਚਨਾਤਮਕ, ਤੁਲਨਾਤਮਕ ਤੇ ਨਿਰਣਾਤਮਕ ਅਧਿਐਨ ਹੈ। ਇਸ ਦਾ ਸਿਰਨਾਵਾਂ ਹੀ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ' ਸ਼ਾਇਦ ਇਸ ਲਈ ਰਖਿਆ ਗਿਆ ਹੈਂ ਕਿ ਇਸ ਵਿੱਚ ਇਕ ਅਜਿਹੀ ਜ਼ਰੂਰੀ ਮੰਗ ਨੂੰ ਪੂਰਾ ਕਰਨ ਦਾ ਸ਼ੁਭ ਯਤਨ ਕੀਤਾ ਗਿਆ ਹੈ, ਜਿਸ ਦਾ ਜ਼ਿਕਰ ਕਰਦਿਆਂ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਨੇ ਲਿਖਿਆ ਸੀ: 'ਲੋੜ ਸੀ ਕਿ ਕੋਈ ਅਨੁਭਵੀ ਜੀਅੜਾ ਪਹਿਲਾਂ ਗੁਰੂ ਗ੍ਰੰਥ ਸਾਹਿਬ ਨੂੰ ਮੱਥ ਕੇ ਤੱਥ

ਕਢੇ ਤੇ ਫਿਰ ਹੋਏ ਟੀਕਿਆਂ ਅਤੇ ਸੰਥਿਆ ਦੀ ਰੋਸ਼ਨੀ ਵਿੱਚ ਟਿਕਵੇਂ ਬੱਝਵੇਂ ਅਰਥ ਨਿਰਣੈ ਨਾਲ ਲਿਖੇ।... ਗਿਆਨੀ ਹਰਿਬੰਸ ਸਿੰਘ ਜੀ ਨੇ ਇਹ ਬਿਖਮ ਕਾਰਜ ਗੁਰਕ੍ਰਿਪਾ ਸਦਕਾ ਆਪਣੇ ਜ਼ਿੰਮੇ ਲਿਆ ਤੇ ਨੰਗ ਧੜੰਗ ਜੁਟ ਪਏ।'* ਗਿਆਨੀ ਜੀ ਨੇ ਉਹ ਸਾਰਾ ਮਹਾਨ ਤੇ ਵਿਆਪਕ ਕਾਰਜ ਆਪੇ ਸੰਕਲਪਿਆ, ਵਿਉਂਤਿਆ ਤੇ ਸੰਨ 1980 ਵਿੱਚ ਆਰੰਭਿਆ ਸੀ; ਅਤੇ ਉਸ ਦੀ ਲਿਖਾਈ ਤੇ ਛਪਾਈ ਆਦਿ ਦੀ ਸਾਰੀ ਜ਼ਿੰਮੇਵਾਰੀ ਵੀ ਆਪੇ ਨਿਭਾਅ ਕੇ, ਸੰਨ 1996 ਵਿੱਚ ਉਸ ਨੂੰ ਨੇਪਰੇ ਵੀ ਚੜ੍ਹਾ ਦਿੱਤਾ ਸੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਦੁੱਤੀ ਲੇਖਕ ਤੇ ਸੰਪਾਦਕ, ਸ੍ਰੀ ਗੁਰੂ ਅਰਜਨ ਦੇਵ ਜੀ, ਨੇ ਉਨ੍ਹਾਂ ਦੀ ਸਮਾਪਤੀ ਹੇਠ-ਲਿਖੇ ਧੰਨਵਾਦ ਤੇ ਬੇਨਤੀ-ਸੂਚਕ ਸ਼ਬਦਾਂ ਵਿੱਚ ਇਉਂ ਕੀਤੀ ਹੋਈ ਹੈ:

> ਤੇਰਾ ਕੀਤਾ ਜਾਤੋ ਨਾਹੀ,
> ਮੈਨੋ ਜੋਗੁ ਕੀਤੋਈ...
> ਨਾਨਕ ਨਾਮੁ ਮਿਲੈ ਤਾਂ ਜੀਵਾ,
> ਤਨੁ ਮਨੁ ਥੀਵੈ ਹਰਿਆ।। (ਸਲੋਕ, ਮ: ੫, ਪੰ. 1429)

ਉਨ੍ਹਾਂ ਦੇ ਅਨਿੰਨ ਸੇਵਕ ਤੇ ਸ਼ਰਧਾਲੂ ਗਿਆਨੀ ਹਰਿਬੰਸ ਸਿੰਘ ਜੀ ਨੇ, ਆਪਣੀ ਉਕਤ ਸੇਵਾ ਦੀ ਸਮਾਪਤੀ ਉਨ੍ਹਾਂ ਦੇ ਹੀ ਹੇਠ- ਲਿਖੇ ਪਾਵਨ ਬਚਨ ਰਾਹੀਂ ਇਉਂ ਵਿਦਤ ਕਰਦਿਆਂ, ਆਪਣੇ ਸਿਦਕ, ਸਮਰਪਣ, ਸ਼ੁਕਰਾਨੇ ਤੇ ਬੇਨਤੀ ਦੀ ਸਾਖ ਇਉਂ ਭਰੀ ਹੋਈ ਹੈ:-

> ਸਭੁ ਕਿਛੁ ਤੁਮਰੈ ਹਾਥਿ ਪ੍ਰਭ !
> ਆਪਿ ਕਰੇ ਕਰਾਏ ।
> ਸਾਸਿ ਸਾਸਿ ਸਿਮਰਤ ਰਹਾ,
> ਨਾਨਕ ਦਾਨੁ ਪਾਏ । (ਸੂਹੀ, ਮ:੫, ਪੰ. 755)

ਗਿਆਨੀ ਜੀ ਨੇ ਇਹ ਵੱਡਮੁੱਲੀ ਸੇਵਾ ਚੰਡੀਗੜ੍ਹ ਰਹਿੰਦਿਆਂ ਅਤੇ ਉਕਤ ਸਰਕਾਰੀ ਨੌਕਰੀ ਕਰਦਿਆਂ ਹੀ ਸ਼ੁਰੂ ਕੀਤੀ ਸੀ। ਉਹ 1984 ਦੇ ਘਲੂਘਾਰੇ ਤੋਂ ਕੁਝ ਮਹੀਨੇ ਪਹਿਲਾਂ, ਸੰਨ 1984 ਵਿੱਚ, ਉਸ ਤੋਂ ਬਤੌਰ ਸੁਪਰਡੈਂਟ ਰੀਟਾਇਰ ਹੋ ਕੇ ਛੇਤੀ ਹੀ ਪਟਿਆਲੇ ਜਾ ਵਸੇ ਸਨ ਅਤੇ ਇਸ ਦਾ ਰਹਿੰਦਾ ਭਾਗ ਉਨ੍ਹਾਂ ਨੇ ਉਥੇ ਜਾ ਮੁਕਾਇਆ ਸੀ। ਉਨ੍ਹਾਂ ਨੂੰ ਅਜਿਹੀ

---

*ਉਸ ਦੀ ਪਹਿਲੀ ਪੋਥੀ ਦੀ ਦੂਜੇ ਸੰਸਕਰਣ ਐਡੀਸ਼ਨ, ਪਟਿਆਲਾ-1988, ਦੇ ਮੁੱਖ-ਸ਼ਬਦ ("ਘਾਲ ਮਰਦੀ ਘਾਲੀ") ਵਿਚ, ਪੰਨਾ 2

'ਸੇਵਾ' ਦਾ 'ਮੇਵਾ' ਸਤਿਗੁਰਾਂ ਦੀਆਂ ਮਿਹਰਾਂ ਤੇ ਸੰਗਤਾਂ ਦੀਆਂ ਅਸੀਸਾਂ ਤੋਂ ਛੁੱਟ, ਕਈ ਸਬੰਧਿਤ ਸੰਸਥਾਵਾਂ ਵਲੋਂ ਕਈ ਪੁਰਸਕਾਰਾਂ ਤੇ ਸਨਮਾਨਾਂ ਦੇ ਰੂਪ ਵਿਚ ਵੀ ਪਰਾਪਤ ਹੁੰਦਾ ਰਿਹਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੇ ਆਪ ਨੂੰ ਧਾਰਮਿਕ ਸਲਾਹਕਾਰ ਕਮੇਟੀ ਦੀ ਮੈਂਬਰੀ ਨਾਲ; ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਆਪਣੀ ਫ਼ੈਲੋਸ਼ਿਪ ਨਾਲ ਅਤੇ ਭਾਸ਼ਾ ਵਿਭਾਗ, ਪੰਜਾਬ ਨੇ 'ਭਾਈ ਵੀਰ ਸਿੰਘ ਅਵਾਰਡ' ਨਾਲ ਸਨਮਾਨਿਆ ਹੋਇਆ ਹੈ। ਇਤਿਆਦਿ। ਕੇਂਦਰੀ ਸਿੰਘ ਸਭਾ ਸ਼ਤਾਬਦੀ ਕਮੇਟੀ, ਅੰਮ੍ਰਿਤਸਰ ਨੇ ਸੰਨ 1978 ਵਿੱਚ ਜਦੋਂ ਪਾਠ-ਬੋਧ ਸਮਾਗਮਾਂ ਦੀ ਲੜੀ ਆਰੰਭੀ ਸੀ ਤਾਂ ਉਸ ਵਿੱਚ 'ਗੁਰਬਾਣੀ ਵਿਆਕਰਣ ਦੇ ਸਰਲ ਨੇਮ', ਟ੍ਰੈਕਟੀ ਰੂਪ ਵਿੱਚ, ਲਿਖਣ ਦੀ ਸੇਵਾ ਆਪ ਨੂੰ ਹੀ ਸੌਂਪੀ ਸੀ, ਜੋ ਉਦੋਂ ਚੋਖੀ ਸਲਾਹੀ ਤੇ ਸਨਮਾਨੀ ਗਈ ਸੀ।

-5-

ਗਿਆਨੀ ਹਰਿਬੰਸ ਸਿੰਘ ਜੀ ਦੀ ਉਹ ਸੰਖੇਪ ਜਿਹੀ ਟਰੈਕਟੀ ਰਚਨਾ ਹੀ ਇਸ, ਹੱਥ-ਵਿਚਲੀ, ਪੁਸਤਕ ਦਾ ਬੀਜ-ਰੂਪ ਸਿੱਧ ਹੋਈ ਜਾਪਦੀ ਹੈ। ਜਿਵੇਂ ਕਿ ਇਸ ਦੇ ਸਿਰਨਾਵੇਂ ਤੋਂ ਹੀ ਵਿਦਿਤ ਹੈ, ਇਸ ਵਿੱਚ ਗੁਰੂ ਗ੍ਰੰਥ ਸਾਹਿਬ ਦਾ ਵਿਆਕਰਣ, ਉਸ ਦੇ ਨੇਮ ਤੇ ਉਚਾਰਨ-ਸੇਧਾਂ ਕਾਨੀਬੰਦ ਹਨ।

ਗੁਰੂ ਗ੍ਰੰਥ ਸਾਹਿਬ ਦੀ ਲਿਪੀ ਇੱਕੋ ਹੈ, ਭਾਵ ਉਨ੍ਹਾਂ ਵਿੱਚ ਸੰਚਿਤ ਸਾਰੀ ਬਾਣੀ ਕੇਵਲ ਗੁਰਮੁਖੀ ਵਰਣਮਾਲਾ ਦੇ ਅੱਖਰਾਂ ਵਿੱਚ ਲਿਖੀ ਹੋਈ ਹੈ। ਪਰ ਉਸ ਦੀ ਭਾਸ਼ਾ ਇਕ ਨਹੀਂ। ਉਹ ਕਈ ਬੋਲੀਆਂ ਤੇ ਉਪਬੋਲੀਆਂ ਵਿਚ ਰਚੀ ਹੋਈ ਹੈ। ਉਹ ਕਿਸੇ ਇਕੋ ਸਮੇਂ ਤੇ ਕਿਸੇ ਇਕੋ ਖੇਤਰ ਨਾਲ ਵੀ ਸਬੰਧਿਤ ਨਹੀਂ। ਉਸ ਦੇ ਪਾਵਨ ਰਚਨਹਾਰ ਸਾਡੇ ਉਪ-ਮਹਾਂਦੀਪ, ਹਿੰਦੁਸਤਾਨ, ਦੀਆਂ ਵਖ ਵਖ ਦਿਸ਼ਾਵਾਂ ਤੇ ਭਿੰਨ ਭਿੰਨ ਇਲਾਕਿਆਂ ਦੇ ਜੰਮ-ਪਲ ਸਨ। ਉਹ ਇਸ ਦੇ ਬਾਰ੍ਹਵੀਂ (ਸ਼ੇਖ਼ ਫ਼ਰੀਦ ਜੀ ਦੀ) ਤੇ ਸਤਾਰ੍ਹਵੀਂ ਸਦੀ (ਗੁਰੂ ਤੇਗ ਬਹਾਦਰ ਜੀ ਦੀ) ਦੇ ਲੰਮੇ ਸਮੇਂ ਦੌਰਾਨ ਇਸ ਵਿਚ ਵਿਚਰਦੇ ਅਤੇ ਆਪਣੇ ਅਧਿਆਤਮਕ ਅਨੁਭਵ, ਸੰਦੇਸ਼ ਤੇ ਉਪਦੇਸ਼ ਉਚਾਰਦੇ ਤੇ ਪਰਸਾਰਦੇ ਰਹੇ ਹਨ। ਇਸ ਲਈ ਉਨ੍ਹਾਂ ਦੇ ਪਵਿੱਤਰ ਬਚਨਾਂ ਦਾ ਭਾਸ਼ਾਈ ਸਰੂਪ ਇੱਕੋ ਜਾਂ ਇਕਸਾਰ ਹੋਣ ਦਾ ਸਵਾਲ ਹੀ

ਪੈਦਾ ਨਹੀਂ ਹੁੰਦਾ। ਪਰ ਇਸ ਦੇ ਪਾਵਨ ਸੰਪਾਦਕ ਜੀ ਨੇ ਇਨ੍ਹਾਂ ਸਾਰਿਆਂ ਨੂੰ ਇਕ ਅਜਿਹੀ ਨਿਆਰੀ ਸੰਪਾਦਕੀ ਵਿਉਂਤ ਨਾਲ ਬੀੜ ਦਿੱਤਾ ਸੀ ਅਤੇ ਇਕ ਅਜਿਹੇ ਬੇਮਿਸਾਲ ਵਰਣਾਤਮਕ ਸਰੂਪ ਤੇ ਵਿਆਕਰਣਕ ਰੀਤ ਨਾਲ ਸਜਾਅ ਦਿੱਤਾ ਸੀ ਕਿ ਉਹ ਅਸਲੋਂ ਭਿੰਨ-ਭਿੰਨ ਹੋਣ ਦੇ ਬਾਵਜੂਦ ਇਕੋ ਸੁਰ ਤੇ ਸਰੂਪ ਦੇ ਧਾਰਨੀ ਹੋ ਗਏ ਸਨ। ਇਨ੍ਹਾਂ ਨੂੰ ਦਿਤੀ ਗਈ ਅਜਿਹੀ ਨਿਆਰੀ ਰੀਤ, ਵਿਉਂਤ ਤੇ ਸਰੂਪ ਨੇ ਇਨ੍ਹਾਂ ਨੂੰ ਅਜਿਹਾ ਮੁਹਰਬੰਦ ਵੀ ਕਰ ਦਿੱਤਾ ਸੀ ਕਿ ਇਨ੍ਹਾਂ ਦੇ ਪਾਠ ਨੂੰ ਵਿਗਾੜਨ ਜਾਂ ਉਸ ਵਿੱਚ ਕੋਈ ਰਲਾ ਪਾਉਣ ਦੀ ਗੁੰਜਾਇਸ਼ ਹੀ ਨਹੀਂ ਰਹਿਣ ਦਿੱਤੀ ਸੀ।

ਜਿਥੋਂ ਤਕ ਵਿਆਕਰਣਕ ਰੀਤ ਤੇ ਠੁਕ ਦਾ ਸਬੰਧ ਹੈ, ਉਹ ਤਾਂ ਹਰ ਪੱਖੋਂ ਅਨੂਠੀ ਤੇ ਬੇਜੋੜ ਹੈ। ਬਾਣੀ ਦੇ ਲਫ਼ਜ਼ਾਂ, ਭਾਵ ਸ਼ਬਦਾਂ ਨਾਲ ਲਾਈਆਂ ਗਈਆਂ ਲਗਾਂ-ਮਾਤਰਾਂ ਨੇ ਉਨ੍ਹਾਂ ਨੂੰ ਇੰਨਾ ਤੇ ਅਜਿਹਾ ਸਾਰਥਕ ਬਣਾ ਦਿੱਤਾ ਹੈ ਕਿ ਉਨ੍ਹਾਂ ਦੇ ਮੰਤਵ ਤੇ ਨਿਯਮ ਜਾਣੇ ਬਿਨਾ ਬਾਣੀ ਦੇ ਸ਼ੁੱਧ ਅਰਥ-ਭਾਵ ਜਾਣਨੇ ਤੇ ਸਮਝਣੇ ਕੇਵਲ ਔਖੇ ਹੀ ਨਹੀਂ, ਅਸੰਭਵ ਵੀ ਹਨ। ਇਹ ਤਾਂ, ਠੀਕ ਅਰਥਾਂ ਵਿੱਚ, ਬਾਣੀ ਨੂੰ ਅਰਥਾਉਣ, ਸਮਝਣ-ਸਮਝਾਉਣ ਤੇ ਉਸ ਦਾ ਰੰਗ-ਰਸ ਮਾਣਨ ਦੀ ਮਾਨੋ ਕੁੰਜੀ ਸਿੱਧ ਹੋਈਆਂ ਹਨ। ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦਾ ਸੰਨ 1954 ਵਿੱਚ ਲਿਖਿਆ ਇਹ ਕਥਨ ਇਸੇ ਸਚਾਈ ਦੀ ਸਾਖ ਭਰਦਾ ਹੈ: ''ਗੁਰਬਾਣੀ ਅੰਦਰਿ ਆਈਆਂ ਲਗਾਂ ਮਾਤ੍ਰਾਂ ਸਤਿਗੁਰੂ ਦੀ ਅਗਾਧ ਨੇਤ ਅਨੁਸਾਰ ਅਜੇਹੇ ਗੁਰਮਤਿ ਅਸੂਲਾਂ ਬੱਧੇ (set) ਨਿਯਮਾਂ ਅੰਦਰਿ ਸੋਭਨੀਕ, ਮੋਤੀਆਂ ਵਾਂਗੂੰ ਜੜੀਆਂ ਹੋਈਆਂ ਹਨ ਕਿ ਇਹਨਾਂ ਤੋਂ ਬਿਨਾਂ ਕਿਸੇ ਭੀ ਗੁਰਵਾਕ ਪੰਗਤੀ ਦਾ ਭਾਵ ਬਣਦਾ ਹੀ ਨਹੀਂ, ਅਧੂਰਾ ਹੀ ਰਹਿੰਦਾ ਹੈ। ਪੂਰਾ ਹੁੰਦਾ ਹੀ ਨਹੀਂ। ਗੁਰਬਾਣੀ ਦਾ ਤੱਤ ਆਸ਼ਾਵੀ ਭਾਵ ਇਹਨਾਂ ਲਗਾਂ ਮਾਤ੍ਰਾਂ ਅੰਦਰਿ ਹੀ ਗੁਪਤ ਹੈ ਅਤੇ ਅਜੇਹੀ ਤੱਤ ਮਰਯਾਦਾ ਅੰਦਰਿ ਗੁੰਫਤ ਹੈ ਕਿ ਸਮਗ੍ਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅੰਦਰਿ ਇਕ ਰਸ ਨਿਯਮ ਪ੍ਰੋਤਾ ਪੂਰਤ ਸੰਪੂਰਤ ਹੈ। ਵਿਲੱਖਣਤਾਮਈ ਵਾਧਾ ਇਹ ਹੈ ਕਿ ਇਹਨਾਂ ਲਗਾਂ ਮਾਤ੍ਰਾਂ ਅੰਦਰਿ ਨਿਯਮਤ ਹੋਏ ਗੁਰਬਾਣੀ ਦੇ ਭਾਵ ਇਕ ਤੋਂ ਅਨੇਕ ਨਹੀਂ ਹੋ ਸਕਦੇ। ਇਕ ਗੁਰਵਾਕ ਪੰਗਤੀ ਦਾ ਭਾਵ ਇਕੋ ਹੀ ਰਹਿੰਦਾ ਹੈ।''*

---

*ਰਣਧੀਰ ਸਿੰਘ, ਭਾਈ ਸਾਹਿਬ ਭਾਈ, _ਗੁਰਬਾਣੀ ਦੀਆ ਲਗਾ ਮਾਤ੍ਰਾ ਦੀ ਵਿਲੱਖਣਤਾਈ_, ਲੁਧਿਆਣਾ-1954, ਦੂਜੀ ਛਾਪ-1987, ਪੰਨਾ ।

ਇਸ ਪੁਸਤਕ ਦੇ ਵਿਦਵਾਨ ਕਰਤਾ, ਗਿ. ਹਰਿਬੰਸ ਸਿੰਘ, ਵੀ ਆਪਣੀ ਦਹਾਕਿਆਂ ਬਧੀ ਟੀਕਾਕਾਰੀ, ਨਿਰਣੈਕਾਰੀ ਤੇ ਵਿਆਖਿਆਕਾਰੀ ਤੋਂ ਬਾਅਦ ਅਜ, ਸੰਨ 2000 ਵਿੱਚ, ਇਸੇ ਨਤੀਜੇ ਉਤੇ ਪਹੁੰਚੇ ਹਨ ਕਿ "ਗੁਰਬਾਣੀ ਦੀ ਵਿਲੱਖਣਤਾ ਦਾ ਰਾਜ਼ ਇਸ ਵਿੱਚ ਵਰਤੇ ਹੋਏ ਲਗ-ਮਾਤਰੀ ਨੇਮ ਹਨ ਜੋ ਗੁਰਬਾਣੀ ਦਾ ਅਨਿਖੜਵਾਂ ਅੰਗ ਹਨ। ਗੁਰਬਾਣੀ ਵਿਆਕਰਣ ਮਾਨੋ ਸ਼ਬਦ-ਅਰਥਾਂ ਦੀ ਕੁੰਜੀ ਹੈ, ਇਸ ਦੀ ਅਗਵਾਈ 'ਅੰਧਿਆਰੇ ਮਹਿ ਦੀਪ' (ਪੰਨਾ 724) ਸੰਮਾਨ ਹੈ।'*

–6–

ਕਮਾਲ ਇਹ ਹੈ ਕਿ ਵਰਤਮਾਨ ਸਮੇਂ ਵਿੱਚ ਇਸ ਸਚਾਈ ਤੇ ਵਿਲੱਖਣਤਾਈ ਦਾ ਅਨੁਭਵ, ਸੂਝ ਤੇ ਬੋਧ ਸਭ ਤੋਂ ਪਹਿਲਾਂ ਇਕ ਜਰਮਨ ਮਿਸ਼ਨਰੀ, ਡਾ. ਅਰਨਸਟ ਟਰੰਪ (1828-1885), ਨੂੰ ਹੋਇਆ ਸੀ। ਉਹ ਆਪਣੇ ਸਮੇਂ ਦਾ ਇਕ ਉੱਘਾ ਭਾਸ਼ਾ-ਵਿਗਿਆਨੀ ਤੇ ਵਿਆਕਰਣੀ ਸੀ ਅਤੇ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਕਰਨ ਤੋਂ ਪਹਿਲਾਂ ਸਿੰਧੀ ਤੇ ਬਲੋਚੀ ਦੇ ਬੜੇ ਪਰਮਾਣੀਕ ਵਿਆਕਰਣ ਵੀ ਲਿਖ-ਛਾਪ ਚੁਕਾ ਸੀ। ਹਿੰਦੁਸਤਾਨ ਦੀ ਉਦੋਂਕੀ ਬਰਤਾਨਵੀ ਸਰਕਾਰ ਨੇ ਉਸ ਨੂੰ 'ਗੁਰੂ ਗ੍ਰੰਥ ਸਾਹਿਬ' ਤੇ 'ਸ੍ਰੀ ਦਸਮ ਗ੍ਰੰਥ ਸਾਹਿਬ' ਨੂੰ ਅੰਗਰੇਜ਼ੀ ਵਿੱਚ ਅਨੁਵਾਦਣ ਦਾ ਬੜਾ ਕਠਨ ਤੇ ਭਾਰੀ ਕੰਮ ਸੌਂਪਿਆ ਸੀ ਅਤੇ ਉਸ ਸਬੰਧ ਵਿੱਚ ਲੁੜੀਂਦੀ ਸਹਾਇਤਾ ਤੇ ਸਮਗਰੀ ਪਰਾਪਤ ਕਰਨ ਲਈ ਉਸ ਨੂੰ ਸੰਨ 1871 ਵਿੱਚ ਪੰਜਾਬ ਭੇਜਿਆ ਸੀ। ਉਹ ਮਹਾਨ ਕਾਰਜ ਤੇ ਭਾਰੀ ਜ਼ਿੰਮੇਵਾਰੀ ਨਿਭਾਉਣ ਲਈ ਉਸ ਵਾਸਤੇ ਉਦੋਂ ਉਥੇ ਜਾਂ ਇਥੇ, ਅਜ ਕਲ ਵਾਂਗ, ਨਾ ਕੋਈ ਕੋਸ਼, ਨਾ ਟੀਕਾ, ਨਾ ਸਟੀਕ, ਨਾ ਵਿਆਕਰਣ, ਨਾ ਅਨੁਵਾਦ ਅਤੇ ਨਾ ਹੀ ਕੋਈ ਹੋਰ ਸਹਾਇਕ ਜਾਂ ਹਵਾਲਾ-ਪੁਸਤਕ ਮੌਜੂਦ ਸੀ। ਆਪਣੀ ਬੇਸਮਝੀ ਤੇ ਹੈਂਕੜ ਕਾਰਨ ਉਹ ਦਰਬਾਰ ਸਾਹਿਬ ਦੇ ਗ੍ਰੰਥੀ ਸਾਹਿਬਾਨ ਨੂੰ ਵੀ ਨਾਰਾਜ਼ ਕਰ ਬੈਠਾ ਸੀ। ਇਸ ਲਈ ਉਸ ਪਾਸ ਕੇਵਲ ਆਪਣੇ ਬਲ-ਬੋਤੇ ਹੀ ਉਹ ਕੰਮ-ਕਾਰ ਨਜਿੱਠਣ ਤੋਂ ਸਿਵਾ ਹੋਰ ਕੋਈ ਚਾਰਾ ਨਹੀਂ ਸੀ। ਅੰਗਰੇਜ਼ੀ ਵਿੱਚ ਇਹ ਜੋ ਆਖਦੇ ਹਨ : Necessity is the mother of invention, ਅਰਥਾਤ 'ਲੋੜ ਹੀ ਲੱਭਤ ਦੀ ਮਾਂ ਹੈ', ਉਪਰੋਕਤ ਮੂਲਿਕ

---

*ਨਵੀਨ ਗੁਰਬਾਣੀ ਵਿਆਕਰਣ, 'ਆਪਣੇ ਵਲੋਂ (ਵਿਆਕਰਣਿਕ ਚੇਤਨਾ ਬਾਰੇ)' ਪੰਨਾ 20.

ਸਾਧਨਾਂ ਤੇ ਯੋਗ ਸਹਾਇਕਾਂ ਦੀ ਅਣਹੋਂਦ ਅਤੇ ਉਸ ਦੀ ਉਸ ਅਤਿਅੰਤ ਲੋੜ ਨੇ ਹੀ ਉਸ ਨੂੰ ਗੁਰੂ ਗ੍ਰੰਥ ਸਾਹਿਬ ਦਾ ਉਹ ਭੇਦ ਜਾਣਨ, ਸਮਝਣ ਤੇ ਵਰਤਣ ਦਾ ਸਬੱਬ ਬਣਾ ਦਿੱਤਾ ਸੀ।

ਇਸੇ ਲਈ ਸੰਨ 1877 ਵਿਚ ਛਾਪੇ ਅਨੁਵਾਦ, *The Adi Granth*, ਦੀ ਭੂਮਿਕਾ ਵਿੱਚ ਉਸ ਨੇ ਆਪ ਦਸਿਆ ਸੀ: As I went on I noted all grammatical forms and obsolete words I met with and thus I gradually drew up a grammar and dictionary. ਅਰਥਾਤ, 'ਗੁਰੂ ਗ੍ਰੰਥ ਸਾਹਿਬ ਦਾ ਪਾਠ-ਵਿਚਾਰ ਕਰਦਿਆਂ ਮੈਂ ਜਿਉਂ ਜਿਉਂ ਅਗੇ ਵਧਦਾ ਗਿਆ ਸਾਂ, ਉਨ੍ਹਾਂ ਵਿੱਚ ਅੰਕਿਤ ਸਾਰੀਆਂ ਵਿਆਕਰਣਕ ਬਣਤਰਾਂ ਤੇ ਅਪਰਚਲਤ ਸ਼ਬਦ ਨਾਲੇ ਨਾਲ ਨੋਟ ਕਰਦਾ ਰਿਹਾ ਸਾਂ। ਇਸ ਤਰ੍ਹਾਂ ਮੈਂ ਧੀਰੇ-ਧੀਰੇ ਉਨ੍ਹਾਂ ਦਾ ਇਕ 'ਵਿਆਕਰਣ' ਤੇ ਇਕ 'ਕੋਸ਼' ਵੀ ਤਿਆਰ ਕਰ ਲਿਆ ਸੀ।'**

ਟਰੰਪ ਨੇ ਇਸ ਭਾਰੀ ਕੰਮ ਲਈ ਜੋ ਪਾਵਨ ਬੀੜ ਵਰਤੀ ਸੀ ਅਤੇ ਆਪਣੀ ਸਮਝ ਤੇ ਸੁਖੱਲ ਲਈ ਆਪਣੇ ਪੈਨ ਨਾਲ ਬਰੀਕ ਲੀਕਾਂ ਲਾ ਕੇ ਉਸ ਦੇ ਪਾਠ ਦਾ ਪਦਛੇਦ ਕੀਤਾ ਸੀ, ਉਹ ਜਰਮਨੀ ਵਿੱਚ ਅਜੇ ਤਕ ਮੌਜੂਦ ਹੈ ਅਤੇ ਮੈਂ ਆਪ ਸੰਨ 1986 ਵਿਚ, ਉਸ ਦੇ ਦਰਸ਼ਨ ਕੀਤੇ ਹੋਏ ਹਨ। ਟਰੰਪ ਦੇ ਤਿਆਰ ਕੀਤੇ ਹੋਏ ਉਸ 'ਗੁਰਬਾਣੀ ਵਿਆਕਰਣ' ਦਾ ਖਰੜਾ ਵੀ, ਗੁਰੂ-ਮਿਹਰ ਸਦਕੇ ਤੇ ਚੰਗੇ ਭਾਗੀਂ, ਮੈਂ ਆਪਣੀ ਪਹਿਲੀ ਯੋਰਪ-ਯਾਤਰਾ ਦੌਰਾਨ ਸੰਨ 1963 ਵਿਚ ਲਭ ਲਿਆ ਸੀ। ਉਹ ਆਪਣੇ ਅਸਲ ਸਰੂਪ ਵਿੱਚ ਮੀਊਨਿਚ (ਜਰਮਨੀ) ਦੇ ਸਰਕਾਰੀ ਪੁਸਤਕਾਲੇ ਵਿੱਚ ਉਸ ਦੇ ਖਰੜਾ ਨੰ. ਪੰਜਾਬੀ 3 ਅਧੀਨ, Grammar to the Adi Granth** (ਆਦਿ ਗ੍ਰੰਥ ਦਾ ਵਿਆਕਰਣ) ਦੇ ਸਿਰਨਾਵੇਂ ਹੇਠ ਸੁਰੱਖਿਅਤ ਹੈ। ਉਸ ਦੇ ਸਰਵਰਕ ਦਾ ਤਸਵੀਰੀ ਉਤਾਰਾ ਮੈਂ ਸੰਨ 1994 ਵਿੱਚ ਛਪੀ ਆਪਣੀ ਪੁਸਤਕ, 'ਗੁਰੂ ਗ੍ਰੰਥ ਸਾਹਿਬ ਦੀ ਕੋਸ਼ਕਾਰੀ'***, ਵਿਚ ਸ਼ਾਮਲ ਵੀ ਕਰ ਦਿੱਤਾ ਸੀ 'ਤਾਕਿ ਸਨਦ ਰਹੇ'। ਇਹ ਵੀ ਚੇਤੇ ਰਹੇ ਕਿ ਗੁਰੂ

---

*Trumpp, Dr. Ernest, ***The Adi Granth or the Holy Scriptures of the Sikhs***, London-1877; Preface, Munich, dated 23rd January 1877, p.vi.

**Bayerischen Stats Biblithek, Munchen (Germany), Mss. No. Cod. Panj.3 : ***Grammar to the Adi Granth*** by Dr. Ernest Trumpp, dated 1873 (c.).

*** ਸਾਨ, ਡਾ ਹਰਨਾਮ ਸਿੰਘ, *ਗੁਰੂ ਗ੍ਰੰਥ ਸਾਹਿਬ ਦੀ ਕੋਸ਼ਕਾਰੀ*, ਭਾਸ਼ਾ ਵਿਭਾਗ, ਪਟਿਆਲਾ-1994, ਪੰਨਾ 109 ਸਾਹਵੇਂ।

ਗ੍ਰੰਥ ਸਾਹਿਬ ਦੀ ਪਾਵਨ ਬੀੜ ਦੇ ਪਦ ਨਿਖੇੜਨ (ਜਾਂ ਪਦ-ਛੇਦ ਕਰਨ) ਦਾ ਖ਼ਿਆਲ ਵੀ ਪਹਿਲਾਂ ਪਹਿਲ ਟਰੰਪ ਨੂੰ ਹੀ ਆਇਆ ਜਾਪਦਾ ਹੈ। ਹੋਰ ਤਾਂ ਹੋਰ, ਪਾਵਨ ਆਦਿ ਬਾਣੀ, 'ਜਪੁਜੀ ਸਾਹਿਬ', ਦੇ ਪਾਠ ਨੂੰ ਪਦ-ਛੇਦਿਤ ਰੂਪ ਵਿੱਚ ਮਸ਼ੀਨੀ ਛਾਪੇ ਰਾਹੀਂ ਪਰਕਾਸ਼ਣ ਦੀ ਪਹਿਲ ਵੀ ਉਸੇ ਨੇ ਕੀਤੀ ਸੀ।*

-7-

ਜਿਥੋਂ ਤਕ ਦੇਸੀ ਵਿਦਵਾਨਾਂ ਅਤੇ ਗੁਰੂ ਗ੍ਰੰਥ ਸਾਹਿਬ ਦੇ ਉਪਾਸ਼ਕਾਂ ਦਾ ਸਬੰਧ ਹੈ, ਉਨ੍ਹਾਂ ਦੇ ਪਾਵਨ ਪਾਠ ਤੇ ਉਸ ਦੀ ਲਿਖਾਈ ਦਾ ਇਹ ਗੁੱਝਾ ਤੇ ਵਿਲੱਖਣ ਭੇਦ, ਭਾਵ ਉਸ ਦੀ ਵਿਆਕਰਣਕ ਰੀਤ ਅਤੇ ਨੇਮ, ਖੋਜਣ, ਜਾਣਨ, ਪਛਾਣਨ, ਜਾਂਚਣ ਤੇ ਮੁੱਲਾਂਕਣ; ਅਤੇ ਉਨ੍ਹਾਂ ਦੀ ਸੇਧੇ ਗੁਰਬਾਣੀ ਨੂੰ ਸਮਝਣ ਤੇ ਸਮਝਾਉਣ, ਅਤੇ ਉਨ੍ਹਾਂ ਦੀ ਅਗਵਾਈ ਰਾਹੀਂ ਉਸ ਨੂੰ ਅਰਥਾਉਣ ਤੇ ਪਰਸਾਰਨ ਦਾ ਸੁਭਾਗ ਪਹਿਲਾਂ ਪਹਿਲ ਪੰਥ ਦੇ ਉੱਘੇ ਤੇ ਗੰਭੀਰ ਵਿਦਵਾਨ, ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਪ੍ਰੋਫ਼ੈਸਰ (ਮਗਰੋਂ ਪ੍ਰਿੰਸੀਪਲ) ਤੇਜਾ ਸਿੰਘ ਜੀ ਨੂੰ ਪਰਾਪਤ ਹੋਇਆ ਸੀ। ਉਨ੍ਹਾਂ ਨੂੰ ਇਸ ਦੀ ਅਜਿਹੀ ਸੋਝੀ ਤੇ ਗਿਆਨ ਅਕਾਲੀ ਲਹਿਰ ਸਮੇਂ ਕੀਤੀ ਜੇਲ੍ਹ-ਯਾਤਰਾ (1922-23) ਦੌਰਾਨ ਹੋਇਆ ਸੀ ਅਤੇ ਉਨ੍ਹਾਂ ਨੇ ਉਦੋਂ ਹੀ ਇਸ ਦੇ ਨੇਮਾਂ ਨੂੰ ਲਭਣਾ ਤੇ ਕਾਨੀਬੰਦ ਕਰਨਾ ਆਰੰਭ ਦਿੱਤਾ ਸੀ। ਰਿਹਾਈ ਤੋਂ ਬਾਅਦ, ਉਨ੍ਹਾਂ ਨੂੰ ਹੀ ਇਕ ਪੁਸਤਕ ਦਾ ਰੂਪ ਦੇ ਕੇ, 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਸ਼ਬਦਾਂਤਕ ਲੱਗਾਂ ਮਾਤਰਾਂ' ਦੇ ਸਿਰਨਾਵੇਂ ਹੇਠ, ਸੰਨ 1925 ਵਿੱਚ ਪਰਕਾਸ਼ਤ ਵੀ ਕਰਵਾ ਦਿੱਤਾ ਸੀ। ਸੋ, ਇਹ ਪੁਸਤਕਾ 'ਗੁਰਬਾਣੀ ਵਿਆਕਰਣ' ਦਾ ਪਹਿਲਾ ਤੇ ਮੁੱਢਲਾ ਸਰੂਪ ਸੀ ਜੋ ਪ੍ਰੋ. ਤੇਜਾ ਸਿੰਘ ਜੀ ਦੀ ਅਨੂਠੀ ਪ੍ਰਤਿਭਾ, ਮੌਲਿਕ ਸੋਚਣੀ, ਵਿਸ਼ੇਸ਼ ਯੋਗਤਾ, ਵਿਸ਼ਾਲ ਦਰਿਸ਼ਟੀ, ਗੰਭੀਰ ਵਿਦਵਾਨਤਾ, ਬਹੁਪੱਖੀ ਵਾਕਫ਼ੀ, ਭਾਸ਼ਾਈ ਵੱਸੀਕਾਰ ਤੇ ਵਿਆਕਰਣਕ ਸੋਝੀ ਦਾ ਲਖਾਇਕ ਸੀ।

ਉਨ੍ਹਾਂ ਨੇ ਮਗਰੋਂ ਇਸੇ ਜਾਣਕਾਰੀ ਦੇ ਬਲ-ਬੋਤੇ ਗੁਰੂ ਗ੍ਰੰਥ ਸਾਹਿਬ ਦਾ 'ਸ਼ਬਦਾਰਥ' ਤਿਆਰ ਕਰਨਾ ਆਰੰਭਿਆ ਸੀ ਜਿਸ ਵਿਚ ਅੰਕਿਤ ਸਮੂਹ ਬਾਣੀ ਦੇ ਪਾਠ ਨੂੰ ਪਹਿਲੀ ਵਾਰ ਪਦਛੇਦਿਤ

---

*ਆਪਣੀ ਉਪਰੋਕਤ ਪੁਸਤਕ, ***The Adi Granth***, ਦੀ ਅੰਤਿਕਾ ਵਿੱਚ।

ਰੂਪ ਵਿੱਚ ਛਾਪਿਆ ਗਿਆ ਸੀ ਅਤੇ ਉਸ ਦੇ ਔਖੇ ਸ਼ਬਦਾਂ, ਤੁਕਾਂ ਤੇ ਵਾਕੰਸ਼ਾਂ ਆਦਿ ਨੂੰ ਉਸੇ ਦੀ ਸੇਧੇ ਅਰਥਾਉਣ ਤੇ ਸਮਝਾਉਣ ਦਾ ਜਤਨ ਕੀਤਾ ਗਿਆ ਸੀ। ਕਈ ਵਰ੍ਹਿਆਂ ਦੀ ਨਿਰੰਤਰ ਤੇ ਨਿਸ਼ਕਾਮ ਸੇਵਾ ਦੇ ਫਲਸਰੂਪ ਚਾਰ ਸੈਂਚੀਆਂ ਵਿਚ ਤਿਆਰ ਹੋਇਆ ਆਪਣੀ ਕਿਸਮ ਦਾ ਇਹ ਪਹਿਲਾ ਤੇ ਸੰਪੂਰਨ ਸਟੀਕ ਪਹਿਲੀ ਵਾਰ ਸੰਨ 1936 ਵਿੱਚ ਪਰਕਾਸ਼ਤ ਹੋਇਆ ਸੀ। ਉਨ੍ਹਾਂ ਨੇ ਉਸ ਦੀ ਪਹਿਲੀ ਸੈਂਚੀ ਦੀ 'ਭੂਮਿਕਾ' ਵਿੱਚ ਪਾਠੀਆਂ ਤੇ ਪਾਠਕਾਂ ਦੀ ਅਗਵਾਈ ਤੇ ਸਹਾਇਤਾ ਵਜੋਂ, ਉਕਤ ਪੁਸਤਕਾ ਵਿਚ ਪਰਗਟਾਏ ਕੁਝ ਖ਼ਾਸ ਵਿਆਕਰਣਕ ਨੇਮ ਵੀ ਸ਼ਾਮਲ ਕਰ ਦਿੱਤੇ ਸਨ।

ਗੁਰੂ ਗ੍ਰੰਥ ਸਾਹਿਬ ਬਾਰੇ ਅਜਿਹੀ ਖੋਜ, ਪੜਤਾਲ ਤੇ ਅਧਿਐਨ ਦੇ ਖੇਤਰ ਵਿੱਚ ਸਭ ਤੋਂ ਉੱਘਾ ਤੇ ਬਹੁਤ ਹੱਦ ਤਕ ਸਫ਼ਲ ਤੇ ਸੰਪੂਰਨ ਉਦੱਮ ਉਸੇ ਕਾਲਜ ਦੇ ਇਕ ਹੋਰ ਪ੍ਰਸਿੱਧ ਵਿਦਵਾਨ ਪ੍ਰੋਫ਼ੈਸਰ ਸਾਹਿਬ ਸਿੰਘ ਜੀ ਦੀ ਰਚਨਾ, 'ਗੁਰਬਾਣੀ ਵਿਆਕਰਣ', ਦੀ ਸੰਨ 1932 ਵਿਚ ਹੋਈ ਪਰਕਾਸ਼ਨਾ ਰਾਹੀਂ ਵਿਦਮਾਨ ਹੋਇਆ ਸੀ। ਉਸ ਵਿਚ ਤੈਅ ਕੀਤੇ ਨੇਮਾਂ ਦੇ ਆਧਾਰ 'ਤੇ ਹੀ, ਉਨ੍ਹਾਂ ਨੇ ਪਹਿਲਾਂ ਕੁਝ ਪ੍ਰਮੁੱਖ ਤੇ ਵਿਕੋਲਿਤਰੀਆਂ ਬਾਣੀਆਂ ਦੇ ਸਟੀਕ ਪਰਕਾਸ਼ਤ ਕੀਤੇ ਸਨ ਜੋ ਚੋਖੇ ਪ੍ਰਸਿੱਧ ਤੇ ਪਰਵਾਨ ਹੋਏ ਸਨ। ਸੰਨ 1962 ਵਿਚ ਉਨ੍ਹਾਂ ਨੇ ਸਮੂਹ ਬਾਣੀ ਨੂੰ ਹੀ ਉਸੇ ਪੱਧਤੀ ਤੇ ਨੇਮਾਵਲੀ ਅਨੁਸਾਰ ਸਟੀਕਣਾ ਸ਼ੁਰੂ ਕਰ ਦਿਤਾ ਸੀ, ਅਤੇ ਸੰਨ 1964 ਵਿੱਚ ਉਹ ਸਾਰਾ ਮਹਾਨ ਕਾਰਜ, 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਦੇ ਸਿਰਨਾਵੇਂ ਹੇਠ ਦਸ ਪੋਥੀਆਂ ਰਾਹੀਂ ਛਪਵਾ ਕੇ ਸੁਰਖ਼ਰੂ ਹੋਏ ਸਨ।

ਉਨ੍ਹਾਂ ਤੋਂ ਬਾਅਦ ਇਕ ਹੋਰ ਗਹਿਰ-ਗੰਭੀਰ ਵਿਦਵਾਨ, ਪੰਡਿਤ ਕਰਤਾਰ ਸਿੰਘ ਦਾਖਾ ਜੀ ਨੇ ਵੀ ਇਸ ਨਿਆਰੀ ਪੱਧਤੀ ਨੂੰ ਹੋਰ ਚਾਨਿਆਣ ਦਾ ਜਤਨ ਸ਼ੁਰੂ ਕੀਤਾ ਸੀ ਅਤੇ ਆਪਣਾ ਗੂੜ੍ਹ ਗਿਆਨ 'ਸ੍ਰੀ ਗੁਰੂ ਵਿਆਕਰਣ ਪੰਚਾਇਣ' ਦੇ ਸਿਰਨਾਵੇਂ ਹੇਠ ਪਰਕਾਸ਼ਣਾ ਵੀ ਆਰੰਭ ਦਿੱਤਾ ਸੀ। ਉਸ ਦਾ ਪਹਿਲਾ ਭਾਗ ਸੰਨ 1945 ਵਿੱਚ ਛਪ ਵੀ ਗਿਆ ਸੀ; ਪਰ ਉਨ੍ਹਾਂ ਦਾ ਇਹ ਉੱਦਮ, ਮੰਦੇ ਭਾਗੀਂ, ਨੇਪਰੇ ਨਹੀਂ ਚੜ੍ਹ ਸਕਿਆ ਸੀ।

ਪੰਥ ਦੇ ਸੁਪ੍ਰਸਿੱਧ ਕੀਰਤਨੀਏ, ਮਹਾਨ ਸੇਵਕ ਤੇ ਅਨੁਭਵੀ ਲੇਖਕ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨੇ ਵੀ ਇਸ

ਖੋਜ-ਖੇਤਰ ਵਿੱਚ ਚੋਖਾ ਹਿੱਸਾ ਪਾਇਆ ਹੈ ਅਤੇ ਆਪਣੀ ਸੋਚ-ਵਿਚਾਰ ਪਹਿਲੀ ਵਾਰ ਸੰਨ 1954 ਵਿੱਚ 'ਗੁਰਬਾਣੀ ਦੀਆਂ ਲਗਾਂ-ਮਾਤ੍ਰਾਂ ਦੀ ਵਿਲੱਖਣਤਾ' ਦੇ ਸਿਰਨਾਵੇਂ ਹੇਠ ਪਰਕਾਸ਼ਤ ਕੀਤੀ ਸੀ। ਇਸ ਪੁਸਤਕ ਵਿੱਚ ਗੁਰਬਾਣੀ ਦੇ ਸਤ ਸੌ ਵਿਸ਼ੇਸ਼ ਪਦਾਂ ਅਤੇ ਅਨੇਕ ਤੁਕਾਂ ਦੀ ਅਰਥ-ਵਿਆਖਿਆ ਇਨ੍ਹਾਂ ਵਿੱਚ ਸੰਮਿਲਿਤ ਲਗਾਂ-ਮਾਤ੍ਰਾਂ ਦੇ ਨੇਮਾਂ ਅਨੁਸਾਰ ਕੀਤੀ ਹੋਈ ਹੈ।

ਇਸੇ ਸਬੰਧ ਵਿੱਚ ਅਜੋਕੇ ਹੀ, ਭਾਵ ਸੰਨ 1997 ਵਿੱਚ, ਡਾ. ਹਰਕੀਰਤ ਸਿੰਘ ਜੀ ਦੀ ਪੁਸਤਕ, 'ਗੁਰਬਾਣੀ ਦੀ ਭਾਸ਼ਾ ਤੇ ਵਿਆਕਰਣ', ਪਰਕਾਸ਼ਤ ਹੋਈ ਹੈ ਜੋ ਇਕ ਸੁੱਘੜ ਭਾਸ਼ਾ-ਵਿਗਿਆਨੀ ਦੀ ਸ਼ਲਾਘਾਯੋਗ ਕਿਰਤ ਹੋਣ ਕਰਕੇ, ਗੁਰਬਾਣੀ ਦੇ ਭਾਸ਼ਾਈ ਪੱਖ ਨੂੰ ਚਾਨਿਆਣ ਵਲ ਵਧੇਰੇ ਰੁਚਿਤ ਜਾਪਦੀ ਹੈ।

-੪-

ਪਰੰਤੂ ਇਹ, ਹੱਥ-ਵਿਚਲੀ, ਪੁਸਤਕ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਪਾਠ ਦੇ ਇਸ ਮਹੱਤਪੂਰਨ ਪੱਖ ਤੇ ਪੱਧਤੀ ਬਾਰੇ ਹੁਣ ਤਕ ਹੋਏ ਉਪਰੋਕਤ ਅਧਿਐਨ ਤੇ ਸਰਵੇਖਣ ਅਤੇ ਉਨ੍ਹਾਂ ਬਾਰੇ ਹੋਈ ਅਜਿਹੀ ਸੋਚ-ਵਿਚਾਰ ਤੇ ਖੋਜ-ਪੜਤਾਲ ਦੇ ਖੇਤਰ ਵਿੱਚ ਇਕ ਸਿਰਕੱਢ ਮੀਲ-ਪੱਥਰ ਜਾਪ ਰਹੀ ਹੈ। ਗਿਆਨੀ ਹਰਿਬੰਸ ਸਿੰਘ ਜੀ ਦਾ ਲਿਖਿਆ ਤੇ ਛਾਪਿਆ ਇਹ 'ਗੁਰਬਾਣੀ ਵਿਆਕਰਣ' ਮੈਨੂੰ ਤਾਂ ਕੇਵਲ 'ਨਵੀਨ' ਹੀ ਨਹੀਂ, ਬਹੁਤ ਹੱਦ ਤੱਕ ਪਰਿਪੂਰਨ ਵੀ ਜਾਪ ਰਿਹਾ ਹੈ।

ਇਸ ਦੀ ਆਦਿਕਾ ਦੇ ਪੰਜਾਹ ਕੁ ਪੰਨਿਆਂ ਵਿੱਚ ਗੁਰਬਾਣੀ ਵਿਆਕਰਣ ਦੇ ਸੰਕਲਪ, ਸਿੱਖਿਆ, ਰੂਪ-ਰੇਖਾ, ਬੋਲੀ, ਲਿਪੀ ਤੇ ਸ਼ਬਦਾਵਲੀ ਆਦਿ ਬਾਰੇ ਉਨ੍ਹਾਂ ਦੇ ਵਿਚਾਰ ਤੇ ਵਾਕਫ਼ੀ ਅੰਕਿਤ ਹੈ।

ਇਸ ਦੀ ਮੱਧਿਕਾ ਦੇ ਪੰਜ ਪਰਕਰਣਾਂ ਵਿੱਚ ਵਰਣ-ਬੋਧ, ਸ਼ਬਦ-ਬੋਧ, ਸ਼ਬਦ-ਵੰਡ, ਕਾਲ-ਪ੍ਰਬੰਧ, ਕਾਰਕ-ਸਾਧਨਾਂ, ਉਚਾਰਨ-ਵਿਧੀ ਤੇ ਅਲੰਕਾਰਕ ਸ਼ਬਦਾਵਲੀ ਆਦਿ ਦੇ ਸਿਰਲੇਖਾਂ ਹੇਠ ਭਰਪੂਰ ਵਿਆਕਰਣਕ ਜਾਣਕਾਰੀ ਮੁਦਰਿਤ ਹੈ। ਇਹ ਸਤਿਗੁਰਾਂ ਦੇ ਇਸ ਪਾਵਨ ਫ਼ਰਮਾਨ ਨੂੰ ਦਰਿੜ੍ਹ ਕਰਾਉਣ ਦਾ ਭਰਵਾਂ ਜਤਨ ਕਰਦੀ ਹੈ:

ਡਿਠੈ ਮੁਕਤਿ ਨ ਹੋਵਈ,
ਜਿਚਰੁ ਸਬਦਿ ਨ ਕਰੇ ਵੀਚਾਰੁ। (ਸਲੋਕ,ਮ:੩,ਪੰ. 594)

ਇਸ ਮੂਲਿਕ ਸਿਧਾਂਤ ਅਨੁਸਾਰ ਸ਼ਬਦ-ਵੀਚਾਰ, ਅਰਥਾਤ ਗੁਰਬਾਣੀ ਪੜ੍ਹਨ-ਸੁਣਨ, ਸਮਝਣ-ਸਮਝਾਣ ਅਤੇ ਉਸ ਤੋਂ ਲੁੜੀਂਦਾ ਰਸ ਤੇ ਲਾਭ ਪਰਾਪਤ ਕਰਨ ਲਈ ਉਸ ਦੇ ਭਾਸ਼ਾਈ-ਪ੍ਰਬੰਧ, ਸ਼ੁੱਧ ਉਚਾਰਨ, ਵਿਸਰਾਮ-ਪੱਧਤੀ, ਵਿਆਕਰਣਕ ਰੀਤ, ਲਗ-ਮਾਤਰੀ ਨੇਮਾਵਲੀ, ਅਰਥ-ਪ੍ਰਣਾਲੀ, ਅਨੁਭਵੀ ਪੱਖ ਅਤੇ ਸਾਰ-ਸਿਧਾਂਤ ਦੀ ਸਮਝ ਤੇ ਵਾਕਫ਼ੀ ਅਤੀ ਜ਼ਰੂਰੀ ਹੈ, ਕਿਉਂਕਿ ਪ੍ਰਿੰਸੀਪਲ ਤੇਜਾ ਸਿੰਘ ਜੀ ਦੇ ਇਸ ਦ੍ਰਿੜ੍ਹ ਕਥਨ ਮੁਤਾਬਕ, 'ਬਾਣੀ ਬੇਨਿਯਮੀ ਨਹੀਂ ਲਿਖੀ ਗਈ, ਕਿਸੇ-ਨਾ ਕਿਸੇ ਤਰੀਕੇ ਨਾਲ ਲਿਖੀ ਹੋਈ ਹੈ।'* ਇਹ ਪੁਸਤਕ ਉਨ੍ਹਾਂ ਦੇ ਇਸ ਮੁੱਢਲੇ ਵਿਚਾਰ ਦੀ ਵੀ, ਸੁੱਘੜ ਦਲੀਲਾਂ ਤੇ ਉਦਾਹਰਨਾਂ ਸਹਿਤ, ਪੁਸ਼ਟੀ ਕਰਦੀ ਹੈ ਕਿ ਗੁਰਬਾਣੀ ਦੇ ਲਫ਼ਜ਼ਾਂ (ਭਾਵ ਸ਼ਬਦਾਂ) ਨਾਲ ਲਗੀਆਂ ਹੋਈਆਂ ਲਗਾਂ-ਮਾਤਰਾਂ ਗੁਰਬਾਣੀ ਦੇ ਅਰਥਾਂ ਦੀ ਕੁੰਜੀ ਹਨ। ਇਨ੍ਹਾਂ ਦੀ ਜਾਣਕਾਰੀ ਤੇ ਵਰਤੋਂ ਨੇ ਇਹ ਵੀ ਸਾਬਤ ਕਰ ਦਿੱਤਾ ਹੈ ਕਿ ਗੁਰਬਾਣੀ ਦੇ ਸ਼ਬਦਾਂ, ਤੁਕਾਂ ਤੇ ਤੁਕਾਂਗ ਦੇ ਅਰਥ ਇੱਕੋ ਹਨ ਤੇ ਇੱਕੋ ਹੀ ਹੋ ਸਕਦੇ ਹਨ। ਇਸ ਵਿਚਾਰ ਨਾਲ ਸਹਿਮਤ ਅਸੀਂ ਜਾਚਕ ਤੇ ਪ੍ਰਾਰਥਕ ਇਸ ਗੱਲ ਦੇ ਵਿਸ਼ਵਾਸ਼ੀ ਹਾਂ ਕਿ ਸਾਰੀ ਬਾਣੀ ਦੀ ਲਿਖਤ ਕਿਉਂਕਿ ਇੱਕੋ ਤੇ ਇਕਸਾਰ ਵਿਆਕਰਣਕ ਰੀਤ ਤੇ ਲਗ-ਮਾਤਰੀ ਨੇਮਾਵਲੀ ਦੀ ਧਾਰਨੀ ਹੈ, ਇਸ ਲਈ ਇਸ ਦੀ ਹਰ ਤੁਕ ਜਾਂ ਪੰਗਤੀ ਦੇ ਅਰਥ ਵੀ ਇਕੋ ਹੀ ਹੋ ਸਕਦੇ ਹਨ, ਭਾਵੇਂ ਸਾਡੀ ਅਲਪ ਬੁਧੀ ਇਸ ਗਹਿਰ ਗੰਭੀਰ ''ਧੁਰ ਕੀ ਬਾਣੀ'' ਨੂੰ ਸਮਝਣ ਵਿਚ ਕਈ ਵਾਰ, ਸੁਭਾਵਕ ਹੀ, ਸ਼ੰਕੇ ਤੇ ਦੋਚਿੱਤੀ ਆਦਿ ਦਾ ਸ਼ਿਕਾਰ ਹੋ ਜਾਇਆ ਕਰਦੀ ਹੈ।

ਇਸ ਅਤੀ ਪਵਿੱਤਰ 'ਖਸਮ ਕੀ ਬਾਣੀ' ਨਾਲ ਹਾਰਦਿਕ ਪਿਆਰ ਅਤੇ ਇਸ ਦੀ ਪਾਵਨਤਾ ਤੇ ਸਾਰਥਕਤਾ ਵਿੱਚ ਅਟੱਲ ਵਿਸ਼ਵਾਸ਼ ਹੋਣਾ, ਅਜਿਹੀ ਸੂਝ, ਸਮਝ ਤੇ ਜਾਣਕਾਰੀ ਤੋਂ ਵੀ ਵਧ, ਬਹੁਤ ਹੀ ਵਧ ਜ਼ਰੂਰੀ ਹੈ, ਇਤਨਾ ਤੇ ਅਜਿਹਾ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਉਂ ਕਾਨੀਬੰਦ ਕੀਤਾ ਹੋਇਆ ਹੈ:

> ਤੇਰੇ ਬਚਨ ਅਨੂਪ, ਅਪਾਰ, ਸੰਤਨ ਆਧਾਰ,
> ਬਾਣੀ ਬੀਚਾਰੀਐ ਜੀਉ ॥
> ਸਿਮਰਤ ਸਾਸ ਗਿਰਾਸ, ਪੂਰਨ ਬਿਸੁਆਸ,
> ਕਿਉ ਮਨਹੁ ਬਿਸਾਰੀਐ ਜੀਉ ॥ (ਸਿਰੀ, ਮ: ੫, ਪੰ: ੮੦)

---

*ਤੇਜਾ ਸਿੰਘ, ਪ੍ਰਿੰਸੀਪਲ, *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ*, ਅੰਮ੍ਰਿਤਸਰ-1936, ਪੋਥੀ ਪਹਿਲੀ, 'ਭੂਮਿਕਾ', ਪੰਨਾ 'ਅ'

ਇਸ ਪੁਸਤਕ ਦੇ ਵਿਦਵਾਨ ਅਤੇ ਸਿਦਕਵਾਨ ਲੇਖਕ ਗੁਰੂ ਗ੍ਰੰਥ ਸਾਹਿਬ ਦੇ ਖ਼ੁਦ ਆਪ ਇਕ ਅਨਿੰਨ ਸ਼ਰਧਾਲੂ ਅਤੇ ਉਨ੍ਹਾਂ ਵਿੱਚ ਸੰਚਿਤ ਬਾਣੀ ਦੇ ਅਚੁਕ ਵਿਸ਼ਵਾਸੀ ਹਨ। ਇਸ ਲਈ ਉਨ੍ਹਾਂ ਨੇ ਇਸ ਨੂੰ ਲਿਖਣ-ਛਾਪਣ ਲਗਿਆਂ, ਇਨ੍ਹਾਂ ਬੁਨਿਆਦੀ ਜ਼ਰੂਰਤਾਂ ਦੀ ਪੂਰਤੀ ਵਲ ਖ਼ਾਸ ਤੇ ਉਚੇਚਾ ਧਿਆਨ ਦਿੱਤਾ ਹੈ।

–9–

ਇਸ ਸੰਬੰਧ ਵਿੱਚ ਇਕ ਹੈਰਾਨੀ-ਭਰੀ ਖ਼ੁਸ਼ੀ-ਤੇ-ਤਸੱਲੀ ਸੂਚਕ ਗੱਲ ਇਹ ਵੀ ਹੈ ਕਿ ਇਸ ਅਧਿਐਨ-ਤੇ-ਖੋਜ-ਖੇਤਰ ਵਿੱਚ ਪਹਿਲ ਕਰਨ ਵਾਲਿਆਂ ਨੇ ਗੁਰਬਾਣੀ ਨੂੰ ਅਨੁਵਾਦਣ, ਅਰਥਾਉਣ ਤੇ ਵਿਆਖਣ ਆਦਿ ਤੋਂ ਪਹਿਲਾਂ ਇਸ ਦੀ ਵਿਆਕਰਣਕ ਵਿਧੀ ਨੂੰ ਸਮਝਣ, ਉਸ ਦੇ ਗੁੱਝੇ ਭੇਦ ਜਾਣਨ ਤੇ ਕਾਨੀਬੰਦ ਕਰਨ ਦਾ ਜਤਨ ਕੀਤਾ ਸੀ। ਭਾਵ ਇਹ ਕਿ ਡਾ: ਟਰੰਪ ਨੇ ਪਹਿਲਾਂ (1871-72 ਵਿੱਚ) ਇਹ ਨੇਮ ਲਭਣ ਤੇ ਉਲੀਕਣ ਦਾ ਜਤਨ ਕਰ ਕੇ ਇਸ ਦੇ ਤੀਜੇ ਕੁ ਭਾਗ ਨੂੰ ਅੰਗਰੇਜ਼ੀ ਵਿੱਚ ਤਰਜਮਾਉਣ ਤੇ ਪਰਕਾਸ਼ਣ (1877 ਵਿੱਚ) ਦੀ ਪਹਿਲ ਕੀਤੀ ਸੀ। ਪ੍ਰਿੰਸੀਪਲ ਤੇਜਾ ਸਿੰਘ ਨੇ ਵੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਪਾਠ ਨੂੰ ਚਾਰ ਸੈਂਚੀਆਂ ਰਾਹੀਂ 'ਪਦਛੇਦੀ' ਤੇ 'ਸ਼ਬਦਾਰਥੀ' ਸਰੂਪ ਵਿਚ ਵਿਉਂਤਣ, ਸੰਪਾਦਣ ਤੇ ਪਰਕਾਸ਼ਣ (1936 ਵਿਚ) ਦੀ ਪਹਿਲ ਕਰਨ ਤੋਂ ਪਹਿਲਾਂ ਇਸ ਦੀ ਲਿਖਤ ਦੇ ਉਕਤ ਭੇਦ ਜਾਣਨ, ਨੇਮ ਪਛਾਣਨ ਅਤੇ ਉਸ ਦੇ ਅਰਥ-ਭਾਵ ਸਮਝਣ ਤੇ ਸਮਝਾਣ ਦਾ ਉਦੱਮ (1925) ਆਰੰਭਿਆ ਸੀ। ਉਨ੍ਹਾਂ ਨੇ 'ਜਪੁਜੀ' ਤੇ 'ਆਸਾ ਕੀ ਵਾਰ' ਦੇ ਪੰਜਾਬੀ ਸਟੀਕ; 'ਜਪੁਜੀ', 'ਸੁਖਮਨੀ ਸਾਹਿਬ' ਅਤੇ ਪਾਵਨ ਬੀੜ ਦੇ ਮੁੱਢਲੇ ਭਾਗ ਦੇ ਅੰਗਰੇਜ਼ੀ ਅਨੁਵਾਦ* ਵੀ ਇਸੇ ਨਵ-ਲਭੀ ਨੇਮਾਵਲੀ ਦੇ ਆਧਾਰ 'ਤੇ ਹੀ ਕੀਤੇ ਸਨ। ਪ੍ਰੋ. ਸਾਹਿਬ ਸਿੰਘ ਨੇ ਵੀ ਪਹਿਲਾਂ 'ਗੁਰਬਾਣੀ ਵਿਆਕਰਣ' ਦੀ ਰਚਨਾ ਤੇ ਪਰਕਾਸ਼ਨਾ (1932 ਵਿਚ) ਰਾਹੀਂ ਇਨ੍ਹਾਂ ਨੂੰ ਨਜਿੱਠਿਆ ਤੇ ਪੇਸ਼ ਕੀਤਾ ਸੀ ਅਤੇ ਫਿਰ ਇਨ੍ਹਾਂ ਦੇ ਆਧਾਰ 'ਤੇ ਹੀ 'ਗੁਰੂ ਗ੍ਰੰਥ ਸਾਹਿਬ ਦਰਪਣ' ਦੀ ਰਚਨਾ ਤੇ ਪਰਕਾਸ਼ਨਾ(1964 ਵਿਚ) ਨੇਪਰੇ ਚੜ੍ਹਾਈ ਸੀ।

ਪਰ ਗਿਆਨੀ ਹਰਿਬੰਸ ਸਿੰਘ ਜੀ ਨੇ ਉਪਰੋਕਤ ਸਾਰੇ ਪ੍ਰਸੰਸਾਯੋਗ ਜਤਨਾਂ ਨੂੰ ਮੁਖ ਰਖਦਿਆਂ, ਗੁਰਬਾਣੀ ਦੇ ਹਰ ਸ਼ਬਦ ਤੇ

---

*ਜੋ ਉਨ੍ਹਾ ਦੇ ਅਕਾਲਚਲਾਣੇ ਉਪਰੰਤ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ***The Holy Granth*** ਦੇ ਸਿਰਨਾਵੇਂ ਹੇਠ ਸੰਨ 1978 ਵਿੱਚ ਪਰਕਾਸ਼ਤ ਕੀਤਾ ਸੀ।

ਉਸ ਦੀ ਲਗ-ਮਾਤਰਾ ਬਾਰੇ ਲੁੜੀਂਦੀ ਘੋਖ-ਪੜਤਾਲ ਕਰ ਕੇ ਲਿਖੇ ਤੇ ਛਾਪੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ' ਦੀ ਪਰਕਾਸ਼ਨਾ (1980 ਵਿਚ) ਤੋਂ ਸੋਲ੍ਹਾਂ ਕੁ ਵਰ੍ਹੇ ਬਾਅਦ ਇਹ ਵਿਆਕਰਣ ਪਰਕਾਸ਼ਣ ਦਾ ਇਹ ਸੁਭਾਗਾ ਉਦੱਮ ਕੀਤਾ ਹੈ। ਉਨ੍ਹਾਂ ਦਾ ਇਹ ਚਿਰ-ਸਾਂਭਿਆ ਤੇ ਜਾਂਚਿਆ-ਪਰਖਿਆ ਉੱਦਮ ਇਸ ਤੱਥ ਦਾਂ ਲਖਾਇਕ ਹੈ ਕਿ ਉਨ੍ਹਾਂ ਨੇ ਜੀਵਨ-ਭਰ ਦੇ ਅਧਿਐਨ, ਅਨੁਭਵ ਤੇ ਪਰਖ-ਪੜਚੋਲ ਦੇ ਆਧਾਰ 'ਤੇ ਤਿਆਰ ਕੀਤੇ ਉਕਤ ਸਟੀਕ ਨੂੰ ਜਿਨ੍ਹਾਂ ਨੇਮਾਂ ਦੇ ਆਧਾਰ ਤੇ ਤਿਆਰ ਕੀਤਾ ਸੀ ਅਤੇ ਉਨ੍ਹਾਂ ਵਿਚੋਂ ਜਿਹੜੇ ਉਸ ਕਸਵੱਟੀ ਉਤੇ, ਉਨ੍ਹਾਂ ਜਾਚੇ, ਪੂਰੇ ਉਤਰੇ ਸਨ, ਉਨ੍ਹਾਂ ਨੂੰ ਹੀ ਇਨ੍ਹਾਂ ਨੇ ਹੁਣ ਇਸ ਪੁਸਤਕ ਦੇ ਪੰਨਿਆਂ ਵਿੱਚ ਮਾਨੋ ਮੁਹਰਬੰਦ ਕਰ ਦਿੱਤਾ ਹੈ।

ਗਿਆਨੀ ਹਰਿਬੰਸ ਸਿੰਘ ਜੀ ਦਾ ਇਹ ਉੱਦਮ ਕਿੰਨਾ ਕੁ ਸਕਾਰਥਕ ਤੇ ਲਾਭਦਾਇਕ ਸਿੱਧ ਹੋਵੇਗਾ, ਇਹ ਤਾਂ ਇਸ ਪੁਸਤਕ ਦੇ ਪਾਠਕ ਤੇ ਆਉਂਦਾ ਸਮਾਂ ਹੀ ਦਸ ਸਕੇਗਾ। ਪਰ ਜਿੰਨੀ ਸ਼ਰਧਾ, ਸਿਦਕ, ਹਿੰਮਤ ਤੇ ਮਿਹਨਤ ਨਾਲ ਉਨ੍ਹਾਂ ਨੇ ਇਹ ਪੁਸਤਕ ਤਿਆਰ ਕੀਤੀ ਹੈ, ਉਸ ਦਾ ਅਨੁਮਾਨ ਤਾਂ ਹੁਣੇ ਹੀ ਲਾਇਆ ਜਾ ਸਕਦਾ ਹੈ। ਉਨ੍ਹਾਂ ਦਾ ਇਹ ਉਦੱਮ ਕੇਵਲ ਸ਼ਲਾਘਣਯੋਗ ਹੀ ਨਹੀਂ, ਧੰਨਵਾਦਣਯੋਗ ਤੇ ਰੀਸਕਰਨਯੋਗ ਵੀ ਹੈ।

ਮੈਂ ਤਾਂ ਇਸ ਦੇ ਰਿਣ ਵਜੋਂ ਕੇਵਲ ਅਰਦਾਸ ਹੀ ਕਰ ਸਕਦਾ ਹਾਂ ਅਤੇ ਕਰ ਰਿਹਾ ਹਾਂ ਕਿ "ਅਕਾਲਪੁਰਖ ਗਿਆਨੀ ਹਰਿਬੰਸ ਸਿੰਘ ਜੀ ਨੂੰ ਹਮੇਸ਼ਾਂ ਚੜ੍ਹਦੀ ਕਲਾ ਵਿੱਚ ਰਖਣ, ਉਨ੍ਹਾਂ ਦਾ ਦੀਦਾਰੀ ਮੁੱਖੜਾ ਇਵੇਂ ਹੀ ਦਗ-ਦਗ ਕਰਦਾ ਰਹੇ, ਉਨ੍ਹਾਂ ਦਾ ਮਾਣ-ਤਾਣ ਦਿਨੋ ਦਿਨ ਵਧਦਾ ਤੇ ਫੂਲਦਾ ਰਹੇ, ਉਨ੍ਹਾਂ ਦਾ ਸਿੱਖੀ ਤੇ ਸਿਦਕ ਹੋਰ ਉੱਨਤ ਤੇ ਪਰਫੁੱਲਤ ਹੁੰਦਾ ਰਹੇ; ਅਤੇ ਉਹ ਗੁਰੂ-ਘਰ, ਗੁਰਬਾਣੀ, ਗੁਰ-ਮਰਯਾਦਾ ਤੇ ਗੁਰਸਿੱਖੀ ਦੀ ਅਜਿਹੀ ਨਿਗਰ, ਯਾਦਗਾਰੀ ਤੇ ਗੁਣਕਾਰੀ ਸੇਵਾ ਲਈ ਇਵੇਂ ਹੀ ਤਤਪਰ ਰਹਿਣ !"

ਹਰਨਾਮ ਸਿੰਘ ਸ਼ਾਨ (ਡਾ:)
ਸਾਬਕਾ ਚੇਅਰਮੈਨ, ਗੁਰੂ ਨਾਨਕ ਚੇਅਰ
ਅਤੇ ਹੈਡ ਆਫ਼ ਦੀ ਡੀਪਾਰਟਮੈਂਟ ਆਫ਼
ਪੰਜਾਬੀ ਸਟੱਡੀਜ ਐਂਡ ਸਿੱਖ ਸਟੱਡੀਜ਼,
ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।

605,
ਸੈਕਟਰ-16,
ਚੰਡੀਗੜ੍ਹ-160015

12 ਜੁਲਾਈ, 2000

# ਕੁਝ ਜ਼ਰੂਰੀ ਨੁਕਤੇ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ. ਨੂੰ ਨਮਸਕਾਰ ਕਰਨ ਵਾਲਿਆਂ ਦੀ ਗਿਣਤੀ ਬੇ-ਸ਼ੁਮਾਰ ਹੈ ਪਰ ਇਸ ਵਿੱਚ ਅੰਕਿਤ ਧੁਰੋਂ ਆਈ ਕਰਤਾਰੀ ਬਾਣੀ ਦਾ ਵੀਚਾਰ ਕਰਕੇ ਹਿਰਦੇ ਵਿੱਚ ਵਸਾਉਣ ਵਾਲੇ ਵਿਰਲੇ ਜਗਿਆਸੂ ਹਨ।

ਭਾਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਇਤਿਹਾਸ ਤੋਂ ਬਹੁਤੇ ਪਾਠੀ ਸਿੰਘ ਜਾਣੂੰ ਹਨ, ਫਿਰ ਵੀ ਗੁਰਬਾਣੀ ਵਿਆਕਰਣ ਦੀ ਮਹੱਤਤਾ ਬਾਰੇ ਕੁਝ ਜਰੂਰੀ ਨੁਕਤੇ ਪਾਠਕਾਂ ਸਾਹਮਣੇ ਰਖਣੇ ਲਾਹੇਵੰਦ ਹੋਣਗੇ :-

1– ਸੰਸਾਰ ਵਿੱਚ ਜਿਤਨੇ ਧਰਮ ਹਨ ਸਭ ਦੇ ਆਪੋ ਆਪਣੇ ਧਰਮ ਗ੍ਰੰਥ ਹਨ ਪਰ ਉਨ੍ਹਾਂ ਨੂੰ ਗੁਰੂ ਪਦ ਪ੍ਰਾਪਤ ਨਹੀਂ ਹੈ। ਕੇਵਲ ਤੇ ਕੇਵਲ ''ਗੁਰੂ' ਪਦਵੀ ਦਾ ਮਾਣ-ਸਤਿਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪ੍ਰਾਪਤ ਹੈ।

2– ਸਾਰੀ ਗੁਰਬਾਣੀ ਵਿਆਕਰਣਿਕ ਨੇਮਾਂ ਤੇ ਅਧਾਰਤ ਹੈ। ਜਿਸ ਕਰਕੇ ਕਚੀ ਬਾਣੀ ਦੀ ਮਿਲਾਵਟ ਹੋਣੀ ਅਸੰਭਵ ਹੈ।

3– ਗੁਰਬਾਣੀ ਵਿਆਕਰਣ ਅਨੁਸਾਰ ਇਕ ਪੰਕਤੀ ਦਾ ਇਕੋ ਹੀ ਅਰਥ ਹੋ ਸਕਦਾ ਹੈ, ਮਨਮਤੀਏ ਅਟਕਲ ਪਚੂ ਅਰਥਾਂ ਲਈ ਗੁਰੂ ਘਰ ਵਿੱਚ ਕੋਈ ਥਾਂ ਨਹੀਂ ਹੈ।

4– ਗੁਰਬਾਣੀ ਵਿਆਕਰਣ ਦੇ ਲਗਮਾਤਰੀ ਨੇਮ ਅਰਥ ਭੇਦਾਂ ਦਾ ਨਿਰਣਾ ਕਰਨ ਵਿੱਚ ਬਹੁਤ ਸਹਾਇਕ ਹੁੰਦੇ ਹਨ। ਹਾਂ, ਗੁਰਬਾਣੀ ਸ਼ਬਦ-ਪ੍ਰਮਾਣ ਵੀ ਸ੍ਰੋਤਿਆਂ ਨੂੰ ਮੁਗਧ ਕਰ ਦਿੰਦੇ ਹਨ।

5– ਵਿਦਿਅਕ ਪੱਧਰ ਤੇ ਭਾਵੇਂ ਕੋਈ ਕਿਤਨੀ ਯੋਗਤਾ ਰਖਦਾ ਹੋਵੇ, ਇਥੋਂ ਤੱਕ ਕਿ ਤਿੰਨ ਲੋਕਾਂ ਦੀਆਂ ਬਾਤਾਂ ਕਰਨ ਵਾਲਾ ਹੋਵੇ ਪਰ ਗੁਰੂ ਕਿਰਪਾ ਤੋਂ ਬਿਨਾ ਉਹ ਗੁਰਬਾਣੀ ਵਿੱਚ ਵਰਨਣ ਤੱਥਾਂ ਦੀ ਡੂੰਘਾਈ ਤੱਕ ਨਹੀਂ ਪਹੁੰਚ ਸਕਦਾ।

6– ਅਜੋਕੀ ਹਿੰਦੀ ਪੰਜਾਬੀ ਦਾ ਵਿਆਕਰਣ, ਗੁਰਬਾਣੀ ਦੀ ਸ਼ਬਦਾਵਲੀ ਤੇ ਲਾਗੂ ਨਹੀਂ ਹੋ ਸਕਦਾ।

ਪ੍ਰਿੰਸੀਪਲ ਤੇਜਾ ਸਿੰਘ ਜੀ ਨੇ ਸੰਨ 1931 ਵਿੱਚ ਗੁਰਬਾਣੀ

ਲਗਮਾਤ੍ਰੀ ਨੇਮਾਂ ਦੇ ਗੁਝੇ ਭੇਦ ਛੋਟਾ ਜਿਹਾ ਟ੍ਰੈਕਟ ਪ੍ਰਕਾਸ਼ਤ ਕਰਵਾਇਆ। ਪ੍ਰੋ. ਸਾਹਿਬ ਸਿੰਘ ਨੇ ਸੰਨ 1932 ਵਿੱਚ ਸਰਬ-ਪ੍ਰਥਮ ਗੁਰਬਾਣੀ ਵਿਆਕਰਣ ਲਿਖ ਕੇ ਚੰਗਾ ਨਾਮਨਾ ਖਟਿਆ।

1974 ਵਿੱਚ ਕੇਂਦਰੀ ਸਿੰਘ ਸਭਾ ਵਲੋਂ "ਪਾਠ ਬੋਧ ਦੀ ਲਹਿਰ ਨੇ ਗੁਰਬਾਣੀ ਦੇ ਸੈਂਕੜੇ ਪ੍ਰੇਮੀਆਂ ਤੇ ਗ੍ਰੰਥੀਆਂ ਅੰਦਰ ਵਿਆਕਰਣਿਕ ਨੇਮਾਂ ਦੀ ਸੂਝ-ਬੂਝ ਲਈ ਜਾਗ੍ਰਤੀ ਪੈਦਾ ਕੀਤੀ।

1980 ਵਿੱਚ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ ਰਚਿਤ ਗਿਆਨੀ ਹਰਿਬੰਸ ਸਿੰਘ ਜੀ ਦੀ ਪਹਿਲੀ ਪੋਥੀ ਪ੍ਰਕਾਸ਼ਤ ਹੋਣ ਨਾਲ ਗੁਰਬਾਣੀ ਵਿਆਖਿਆ ਦਾ ਇਕ ਨਵਾਂ ਯੁਗ ਆਰੰਭ ਹੋਇਆ ਜਿਸ ਰਾਹੀਂ ਗੁਰਬਾਣੀ ਵਿਆਕਰਣ ਅਨੁਸਾਰ ਅਰਥ ਕਰਨ ਦਾ ਦੌਰ ਆਰੰਭ ਹੋਇਆ। ਗਿਆਨੀ ਜੀ ਨੇ ਵਿਆਕਰਣਿਕ ਬਿਧੀ ਅਨੁਸਾਰ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਬੋਧ 14 ਪੋਥੀਆਂ ਰਾਹੀਂ 1997 ਵਿੱਚ ਮੁਕੰਮਲ ਕੀਤੇ। ਕੀ ਉਹ ਹੱਥਲੀ ਪੁਸਤਕ ਪਹਿਲਾਂ ਨਹੀਂ ਸੀ ਲਿਖ ਸਕਦੇ? ਮੇਰਾ ਅਨੁਮਾਨ ਹੈ ਕਿ 14 ਜਿਲਦਾਂ ਵਿੱਚ ਵਿਆਖਿਆ ਕਰਨ ਤੋਂ ਮਗਰੋਂ ਉਨ੍ਹਾਂ ਦੇ ਵਿਆਕਰਣਿਕ ਬੋਧ ਵਿਚ ਜੋ ਵਾਧਾ ਹੋਇਆ ਉਸ ਦਾ ਪਾਠਕਾਂ ਨੂੰ ਇਸ ਪੁਸਤਕ ਰਾਹੀਂ ਲਾਭ ਹੋਵੇਗਾ ਜੋ ਸ਼ਾਇਦ ਪਹਿਲਾਂ ਲਿਖੇ ਵਿਆਕਰਣ ਰਾਹੀਂ ਇਤਨਾ ਨਾ ਹੁੰਦਾ। ਮੈਂ ਇਸ ਵਿਉਂਤ ਅਤੇ ਉਦਮ ਲਈ ਗਿਆਨੀ ਜੀ ਨੂੰ ਵਧਾਈ ਦਿੰਦਾ ਹਾਂ। 1939 ਤੋਂ ਮਗਰੋਂ 60 ਸਾਲਾਂ ਮਗਰੋਂ ਇਕ ਨਵੀਂ ਸ਼ੈਲੀ ਦਾ ਵਿਆਕਰਣ ਪ੍ਰਕਾਸ਼ਤ ਕਰਕੇ ਗਿਆਨੀ ਜੀ ਨੇ ਵਿਦਵਾਨਾਂ ਨੂੰ ਵਿਆਕਰਣ ਸਬੰਧੀ ਹੋਰ ਖੋਜ ਕਰਨ ਲਈ ਪ੍ਰੇਰਿਤ ਕੀਤਾ ਹੈ।

1998 ਵਿੱਚ ਡਾ. ਹਰਿਕੀਰਤ ਸਿੰਘ ਜੀ ਦਾ ਭੀ ਇਕ ਵਿਆਕਰਣ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ਨੇ ਪ੍ਰਕਾਸ਼ਿਤ ਕੀਤਾ ਹੈ। ਉਸ ਵਿੱਚ ਭਾਸ਼ਾਈ ਨੁਸਖ਼ੇ ਤਾਂ ਬਥੇਰੇ ਹਨ, ਪਰ ਗੁਰਬਾਣੀ ਦੇ ਪ੍ਰਮਾਣਾਂ ਦੀ ਘਾਟ ਚੁਭਦੀ ਹੈ। ਕੇਵਲ ਭਾਸ਼ਾ ਦਾ ਪੱਖ ਮੁਖ ਰਖਣਾ ਇਕ ਧਰਾਤਲ ਹੈ। ਬਾਣੀ ਦੀ ਸ਼ਬਦਾਵਲੀ ਕਈ ਵਾਰੀ ਭਾਸ਼ਾਈ ਨੇਮਾਂ ਤੋਂ ਉਪਰ ਉਠ ਕੇ ਰਹੱਸਮਈ ਖੇਤਰ ਵਿੱਚ ਪ੍ਰਵੇਸ਼ ਕਰ ਜਾਂਦੀ ਹੈ ਜਿਸਦੀ ਵਿਆਖਿਆ ਭਾਸ਼ਾਈ ਗਿਆਨੀਆਂ ਦੀ ਪਹੁੰਚ ਤੋਂ ਬਾਹਰ ਹੋ ਜਾਂਦੀ ਹੈ।

ਵਿਆਕਰਣਾਚਾਰੀਆ ਸਰਲ ਅਰਥ ਤਾਂ ਕਰ ਸਕਦਾ ਹੈ ਪਰ ਰਸਮਈ, ਰਹੱਸਮਈ ਅਤੇ ਅਨੁਭਵੀ ਅਰਥ ਤਾਂ ਕੇਵਲ ਉਹੀ ਗੁਰਮੁਖ ਜੀਉੜਾ ਕਰ ਸਕਦਾ ਹੈ ਜੋ ਨਾਮ-ਬਾਣੀ ਦਾ ਅਭਿਆਸੀ

ਅਤੇ ਰਸੀਆ ਹੋਵੇ।

ਬੁਝਾਰਤ ਬੁਝਣਾ ਹੋਰ ਗਲ ਹੈ, ਪੜ੍ਹਨਾ ਹੋਰ ਗੱਲ ਹੈ। ਗੁਰਬਾਣੀ ਵਿੱਚ ਅਨੇਕਾਂ ਥਾਵਾਂ ਤੇ ਬੁਝਾਰਤਾਂ ਹਨ ਜਿਨ੍ਹਾਂ ਨੂੰ ਖੋਲ੍ਹਣ ਵਿੱਚ ਵਿਆਖਿਆਕਾਰ ਸਫਲ ਨਹੀਂ ਹੋ ਸਕੇ :-

ਰਾਜਾ ਰਾਮ ਕਕਰੀਆ ਬਰੇ ਪਕਾਏ ॥
ਕਿਨੈ ਬੂਝਨਹਾਰੈ ਖਾਏ ॥ [ਪੰਨਾ 477

ਅਜਿਹੀਆਂ ਕਈ ਹੋਰ ਪੰਕਤੀਆਂ ਹਨ ਜਿਨ੍ਹਾਂ ਦਾ ਅਰਥ ਕਰਨ ਵੇਲੇ ਵਿਆਖਿਆਕਾਰ ਸਫਲ ਨਹੀਂ ਹੋ ਪਾਏ ਕਿਉਂਕਿ ਭਗਤ ਕਬੀਰ ਜੀ ਦੀਆਂ ਉਪਰੋਕਤ ਪੰਗਤੀਆਂ ਵਿਚ ਉਹ ਸੰਕੇਤਾਵਲੀ ਹੈ ਜਿਸ ਨੂੰ ਬੁਝਣਾ ਇਕ ਵੱਡੀ ਗੁੰਝਲ ਹੈ।

ਜਦੋਂ ''ਇਸੁ ਪਦ ਜੋ ਅਰਥਾਇ ਲੇਇ ਸੋ ਗੁਰੂ ਹਮਾਰਾ'' (ਪੰਨਾ 229) ਵਾਲੀ ਚਣੌਤੀ ਸਾਹਮਣੇ ਦਿਸਦੀ ਹੈ ਤਾਂ ਕਥਾਵਾਚਕ ਇਕਵਾਰੀ ਡਾਵਾਂ ਡੋਲ ਹੋ ਜਾਂਦਾ ਹੈ। ਮੁਕਦੀ ਗੱਲ ਇਹ ਹੈ ਕਿ ਗੁਰਬਾਣੀ ਵਿਆਕਰਣ ਦੀ ਆਪਣੀ ਸੀਮਾ ਹੈ। ਇਸ ਸੀਮਾ ਤੋਂ ਬਾਹਰ ਰੱਸ ਤੇ ਰਹੱਸ ਓਪਰਾ ਜਿਹਾ ਜਾਪਦਾ ਹੈ। ਇਸ ਤੋਂ ਬਿਨਾ ਵਿਆਕਰਣ ਦਾ ਗੁਰਬਾਣੀ ਅੰਦਰ ਪ੍ਰਗਟਾਏ ਗਏ ਭਿੰਨ ਭਿੰਨ ਵਲਵਲਿਆਂ ਨਾਲ ਕੋਈ ਸੰਬੰਧ ਨਹੀਂ, ਖੁਸ਼ੀ ਦੇ ਛੰਦ, ਵੈਰਾਗ, ਬਿਰਹੜੇ, ਪ੍ਰੀਤ-ਰੀਤਿ, ਸਹਜ ਕਥਾ, ਸਦ ਬਸੰਤ, ਆਦਿ ਤਾਂ ਭਾਵਪੂਰਤ ਹਨ। ਭਾਵ ਸਦਾ ਹੀ ਅੰਤਰ-ਮੁਖੀ ਹੁੰਦੇ ਹਨ। ਵਿਆਕਰਣ, ਅਖਰਾਂ ਦੀ ਤਰਤੀਬ, ਬੋਲੀ ਦੇ ਨਿਯਮਾਂ ਦੇ ਘੇਰੇ ਤੋਂ ਬਾਹਰ ਕਦੀ ਨਹੀਂ ਜਾਂਦਾ। ਗੁਰਬਾਣੀ ਦੀ ਅਰਥਾਵਲੀ ਵਿੱਚ ਲੀਨਤਾ ਵਾਲੀ ਖੇਡ ਅਗੰਮ੍ਹ ਵੀ ਹੈ ਤੇ ਅਗੋਚਰ ਵੀ।

ਗਿਆਨੀ ਜੀ ਨੇ ਇਹ ਪੁਸਤਕ ਬੜੀ ਮਿਹਨਤ ਤੇ ਲਗਨ ਨਾਲ ਤਿਆਰ ਕੀਤੀ ਹੈ ਜੋ ਵਿਦਿਆਰਥੀਆਂ, ਵਿਦਵਾਨਾਂ, ਪ੍ਰਚਾਰਕਾਂ, ਗਿਆਨੀਆ, ਕਥਾ ਵਾਚਕਾਂ ਅਤੇ ਲਾਇਬ੍ਰੇਰੀਆਂ ਲਈ ਇਕ ਯਾਦਗਾਰੀ ਤੋਹਫ਼ਾ ਹੈ। ਗਿਆਨੀ ਜੀ ਦੀ ਦੇਹ-ਅਰੋਗਤਾ ਲਈ ਗੁਰਚਰਨਾਂ ਵਿੱਚ ਅਰਦਾਸਿ ਕਰਦਾ ਹਾਂ ਕਿ ਗੁਰਬਾਣੀ ਦੇ ਪਰਚਾਰ-ਪਰਸਾਰ ਲਈ ਗੁਰੂ ਪਾਤਿਸ਼ਾਹ ਜੀ ਆਪ ਜੀ ਨੂੰ ਚੜ੍ਹਦੀ ਕਲਾ ਵਿੱਚ ਰਖਣ ਅਤੇ ਇਸੇ ਤਰ੍ਹਾਂ ਯੋਗਦਾਨ ਪਾਉਂਦੇ ਰਹਿਣ ਦਾ ਬਲ ਪਰਦਾਨ ਕਰਨ।

ਗੁਰਮੁਖ ਸਿੰਘ
580, ਚੀਮਾ ਨਗਰ ਐਕਸਟੈਨਸ਼ਨ,
ਜਲੰਧਰ-3

6 ਜੁਲਾਈ, 2000

# ਆਪਣੇ ਵਲੋਂ

## (ਵਿਆਕਰਣਿਕ ਚੇਤਨਾ ਬਾਰੇ)

ਪੜਿਐ ਨਾਹੀ ਭੇਦੁ, ਬੁਝਿਐ ਪਾਵਣਾ ।। [ਪੰਨਾ 1204
ਆਪੇ ਲੇਖਣਿ ਆਪਿ ਲਿਖਾਰੀ, ਆਪੇ ਲੇਖੁ ਲਿਖਾਹਾ।।[ਪੰਨਾ 606

ਭਾਸ਼ਾ ਦੇ ਦੋ ਸਾਰਥਕ ਰੂਪ ਹਨ, ਇਕ ਜ਼ਬਾਨੀ ਬੋਲ–ਚਾਲ ਵਾਲਾ (ਮੌਖਿਕ) ਅਤੇ ਦੂਜਾ ਲਿਖਤੀ ਰੂਪ (ਨੇਮਬੱਧ)। ਬੋਲੀ ਦੇ ਇਤਿਹਾਸ ਵਿੱਚ ਇਹਨਾਂ ਦੋਹਾਂ ਸਰੂਪਾਂ ਦਾ ਆਪੋ ਆਪਣਾ ਵੱਖਰਾ ਅਸਥਾਨ ਹੈ। ਵਰਤਮਾਨ ਕਾਲ ਵਿੱਚ ਹਰ ਪ੍ਰਕਾਰ ਦੀ ਲਿਖਣ ਸਮਿਗਰੀ ਅਤੇ ਪੁਰਾਤਨ ਗ੍ਰੰਥ ਉਪਲਬਧ ਹਨ ਜਦੋਂ ਕਿ ਵੇਦਿਕ ਕਾਲ ਵਿੱਚ ਨਾ ਅਜ ਵਰਗਾ ਕਾਗਜ਼ ਬਣਦਾ ਸੀ ਨਾ ਹੋਰ ਲਿਖਤਾਂ ਦੇ ਵਸੀਲੇ ਪ੍ਰਾਪਤ ਸਨ। ਹਾਂ, ਜੋ ਕੁਝ ਸ਼ਿਲਾ–ਲੇਖ ਜਾਂ ਤਾੜ ਦੇ ਪਤਰਾਂ ਤੇ ਲਿਖਿਆ ਹੋਇਆ ਮਿਲਿਆ, ਉਹ ਰੈਫਰੈਂਸ ਲਾਇਬ੍ਰੇਰੀਆਂ ਵਿੱਚ ਸੰਭਾਲ ਕੇ ਰਖਿਆ ਗਿਆ।

ਪੰਡਤਾਂ ਨੂੰ ਜੋ ਵੇਦਿਕ ਮੰਤਰ ਸੂਤਰ ਰੂਪ ਵਿੱਚ ਕੰਠ ਹੁੰਦੇ ਸਨ, ਉਨ੍ਹਾਂ ਨਾਲ ਉਹ ਧਾਰਮਿਕ ਅਤੇ ਸਮਾਜਿਕ ਖੇਤਰਾਂ ਵਿੱਚ ਆਪਣਾ ਸੰਪਰਕ ਬਣਾਈ ਰਖਦੇ ਸਨ। ਸਹਿਜੇ ਸਹਿਜੇ ਜਦੋਂ ਬੋਲੀ ਦਾ ਵਿਸਥਾਰ ਹੋਇਆ ਤਾਂ ਵਿਦਵਾਨਾਂ ਨੇ ਉਸ ਬੋਲੀ ਨੂੰ ਸੰਸਕ੍ਰਿਤ ਦਾ ਨਾਮ ਦਿੱਤਾ। ਮਗਰੋਂ ਮਾਨਵੀ ਸਮਾਜ ਵਿੱਚ ਉਪ ਭਾਖਾਵਾਂ ਦੀ ਪਰਵੇਸ਼ਕਾ ਹੋਈ। ਜਿਵੇਂ ਜਿਵੇਂ ਬੋਲੀਆਂ ਲੋਕਾਂ ਵਿੱਚ ਪਰਵੇਸ਼ ਕਰਦੀਆਂ ਗਈਆਂ, ਤਿਵੇਂ ਤਿਵੇਂ ਉਨ੍ਹਾਂ ਦਾ ਵਿਕਾਸ ਹੁੰਦਾ ਗਿਆ। ਇਸ ਤਰ੍ਹਾਂ ਨਵੇਂ ਸਿੱਕਿਆਂ ਵਾਂਙੂੰ ਮਾਨਵੀ ਸਮਾਜ ਵਿੱਚ ਨਵੇਂ ਸ਼ਬਦਾਂ ਦੀ ਲੇਵਾ–ਦੇਵੀ ਦਾ ਆਵੇਸ਼ ਹੋਇਆ ਅਤੇ ਸ਼ਬਦਾਵਲੀ ਦੀ ਸੁਧਾਈ ਲਈ ਵਿਆਕਰਣਿਕ ਨੇਮ ਹੋਂਦ ਵਿੱਚ ਆਏ। *ਪਾਣਿਨੀ ਅਸਟ ਧਿਆਈ ਵਿਆਕਰਣ ਦਾ ਨਾਉਂ ਜਗਤ ਵਿੱਚ ਪ੍ਰਸਿਧ ਹੋਇਆ। ਇਸ ਦੇ ਆਧਾਰ ਤੇ ''ਲਘੂ ਸਿਧਾਂਤ ਕੋਮੁਦੀ'' ਅਤੇ ''ਸਿਧਾਂਤ ਕੋਮੁਦੀ'' ਦੀ ਰਚਨਾ ਹੋਈ। ਇਨ੍ਹਾਂ ਗ੍ਰੰਥਾਂ ਨੇ ਵਿਦਵਾਨਾਂ ਦੀ ਰੁਚੀ ਨੂੰ ਵਿਆਕਰਣ ਵਲ ਵਧੇਰੇ ਆਕਰਖਣ ਕੀਤਾ।

---

*ਪਾਣਿਨੀ ਦੇ ਹੋਣ ਦਾ ਸਮਾਂ ਵਿਦਵਾਨਾਂ ਨੇ B.C. 400 ਅਤੇ 300 ਦੇ ਵਿਚ ਮੰਨਿਆ ਹੈ। (ਵੇਖੋ ਪੰਜਾਬੀ ਮਹਾਨ ਕੋਸ਼, ਭਾ. ਕਾਨ੍ਹ ਸਿੰਘ ਨਾਭਾ)

ਇਹ ਇਕ ਅਟਲ ਸਚਾਈ ਹੈ ਕਿ ਮਨੁੱਖ ਨੇ ਆਪਣੇ ਜੀਵਨ ਕਾਲ ਵਿਚ ਜਿਤਨਾ ਪੜ੍ਹਿਆ, ਉਤਨਾ ਸੁਣਿਆ ਨਹੀਂ, ਜਿਤਨਾ ਸੁਣਿਆ, ਉਤਨਾ ਲਿਖਿਆ ਨਹੀਂ, ਜਿਤਨਾ ਲਿਖਿਆ ਉਤਨਾ ਸਿਖਿਆ ਨਹੀਂ, ਜਿਤਨਾ ਸਿਖਿਆ ਉਤਨਾ ਮੰਨਿਆ ਨਹੀਂ, ਜਿਤਨਾ ਮੰਨਿਆ, ਉਤਨਾ ਹਿਰਦੇ ਵਿਚ ਵਸਾਇਆ ਨਹੀਂ। ਗਲ ਕੀ, ਜੀਵ ਅਖਾਉਤੀ ਸਿਖਵੰਤਾ ਬਣਿਆ ਰਹਿਆ। ਗੁਰੂ ਬਾਬਾ ਜੀ ਨੇ ਜਗਤ ਨੂੰ ਰਬੀ-ਗਿਆਨ ਪ੍ਰਾਪਤ ਕਰਨ ਲਈ ਇਹ ਸਿਖਿਆ ਪ੍ਰਦਾਨ ਕੀਤੀ:-

ਗਾਵੀਐ ਸੁਣੀਐ ਮਨਿ ਰਖੀਐ ਭਾਉ ॥
ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥ [ਪੰਨਾ 2

ਆਪ ਜੀ ਨੇ ਪੁਸਤਕਾਂ ਦੇ ਗਡੇ ਲਦਣ ਵਾਲੀ ਲੋਕ ਰੁਚੀ ਨੂੰ ਨਕਾਰਿਆ ਅਤੇ ''ਨਾਨਕ, ਲੇਖੈ ਇਕ ਗਲ, ਹੋਰੁ ਹਉਮੈ ਝਖਣਾ ਝਾਖ'' (ਪੰਨਾ 467) ਵਾਲੇ ਸਿਧਾਂਤ ਨੂੰ ਪਰਚਾਰਿਆ। ਨਾਲ ਹੀ ਇਹ ਗਿਆਨਭਰੀ ਸੇਧ ਪਰਦਾਨ ਕੀਤੀ ਕਿ ਭੈ-ਭਾਵਨੀ ਅਤੇ ਭਗਤੀ ਤੋਂ ਬਿਨਾ ਕਿਸੇ ਮਨੁੱਖ ਦੇ ਹਿਰਦੇ ਵਿਚ ਚੇਤਨ ਸ਼ਕਤੀ ਦਾ ਪ੍ਰਕਾਸ਼ ਨਹੀਂ ਹੋ ਸਕਦਾ। ਸਹੀ ਅਰਥਾਂ ਵਿਚ ਆਤਮਿਕ ਵਿਦਿਆ ਦਾ ਅਨੰਦ ਪ੍ਰਾਪਤ ਹੋਣ ਦੀ ਇਹ ਨਿਸ਼ਾਨੀ ਹੈ ਕਿ ਜਗਿਆਸੂ ਦੇ ਹਿਰਦੇ ਅੰਦਰ ਰਬੀ-ਭੈ, ਸਹਜ-ਬਿਬੇਕ, ਬੈਰਾਗ, ਪ੍ਰੇਮ-ਸ਼ਰਧਾ ਅਤੇ ਮਾਨਸਿਕ ਇਕਾਗਰਤਾ ਆਵੇਸ਼ ਕਰੇ।

ਇਤਿਹਾਸ ਇਸ ਗਲ ਦਾ ਗਵਾਹ ਹੈ ਕਿ ਜਿਸ ਨੂੰ ਗੁਰਬਾਣੀ ਦਾ ਬਾਣ ਲੱਗਾ, ਉਸ ਦੀ ਹਉਮੈ ਵਾਲੀ ਬੁੱਧੀ ਨਾਸ ਹੋਈ ਅਤੇ ਉਸੇ ਨੂੰ ਹੀ ਨਾਮ ਰੂਪੀ ਸਿਧੀ ਪ੍ਰਾਪਤ ਹੋਈ। ਭਗਤ ਕਬੀਰ ਜੀ ਦੇ ਅੰਮ੍ਰਿਤ ਬਚਨ ''ਕਹਿ ਕਬੀਰ ਬੁਧਿ ਹਰਿ ਲਈ ਮੇਰੀ, ਬੁਧਿ ਬਦਲੀ ਸਿਧਿ ਪਾਈ'' (ਪੰਨਾ 339) ਵਾਲੀ ਅਵਸਥਾ ਸਰਬ-ਸਿੱਧ ਹੋ ਨਿਬੜੀ। ਸ੍ਰੀ ਗੁਰੂ ਅਮਰਦਾਸ ਜੀ ਨੇ ਬੀਬੀ ਅਮਰੋ ਜੀ ਪਾਸੋਂ ਮਾਰੂ ਮ: ੧ ''ਕਰਣੀ ਕਾਗਦੁ ਮਨੁ ਮਸਵਾਣੀ, ਬੁਰਾ ਭਲਾ ਦੁਇ ਲੇਖ ਪਏ'' ਵਾਲਾ ਸ਼ਬਦ ਸੁਣਿਆ ਸੀ ਜਿਸ ਵਿਚੋਂ ਹੇਠ ਲਿਖੀਆਂ ਦੋ ਪੰਕਤੀਆਂ ਨੇ ਆਪ ਜੀ ਦੀ ਕਾਇਆ ਹੀ ਪਲਟ ਦਿੱਤੀ :-

ਭਇਆ ਮਨੂਰੁ ਕੰਚਨੁ ਫਿਰਿ ਹੋਵੈ, ਜੇ ਗੁਰੁ ਮਿਲੈ ਤਿਨੇਹਾ ॥
ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ,
ਤਉ ਨਾਨਕ ਤ੍ਰਿਸਟਸਿ ਦੇਹਾ ॥ [ਪੰਨਾ ੯੯੦

ਫਿਰ ਕਿਵੇਂ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਮਿਲਾਪ ਹੋਇਆ? ਕਿਵੇਂ ਸਾਲਾਂ ਬੱਧੀ ਲੰਗਰ ਵਿੱਚ ਭਾਂਡੇ ਮਾਂਜਦੇ, ਝਾੜੂ ਦੇਂਦੇ ਅਤੇ

ਜਲ ਢੋਣ ਦੀ ਸੇਵਾ ਕਰਦੇ ਰਹੇ। ਆਪ ਜੀ ਨੇ ਹੁਕਮੀ ਬੰਦਾ ਬਣ ਕੇ ਜੋ ਕਾਰ ਕਮਾਈ ਉਸ ਦੇ ਫਲਸਰੂਪ ਆਪ ਗੁਰਿਆਈ ਦੇ ਵਾਰਸ ਬਣੇ। ਗੁਰਬਾਣੀ ਦੀ ਮਹਿਮਾ ਤੇ ਗਿਆਨ ਦਾ ਜੋ ਅਵਾਹਨ ਸ੍ਰੀ ਗੁਰੂ ਅਮਰਦਾਸ ਜੀ ਨੇ ਕੀਤਾ ਉਹ ਸਮੂਹ ਸੰਗਤਾਂ ਲਈ ਇਕ ਅਦੁੱਤੀ ਦੇਣ ਸੀ। ਗੁਰਬਾਣੀ ਦਾ ਚਿੰਤਨ ਕਰਦਿਆਂ ਇਹ ਸਚਾਈ ਪ੍ਰਤੱਖ ਰੂਪ ਵਿੱਚ ਪ੍ਰਗਟ ਹੋ ਆਉਂਦੀ ਹੈ ਕਿ ਗੁਰਸਿਖਾਂ ਦੇ ਜੀਵਨ ਦਾ ਮੁਢਲਾ ਧੁਰਾ ਸ਼ਬਦ-ਵੀਚਾਰ ਹੀ ਰਹਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੪੦ ਉਤੇ ਅੰਕਿਤ ਸੇਧ ਨੂੰ ਅਪਨਾਇਆਂ ਨਾਮ-ਰਸੀਏ ਜਗਿਆਸੂ ਵਜਦ ਵਿੱਚ ਆ ਕੇ ਪੜ੍ਹਦੇ ਹਨ-

> ਤੇਰੇ ਬਚਨ ਅਨੂਪ ਅਪਾਰ ਸੰਤਨ ਆਧਾਰ,
> ਬਾਣੀ ਬੀਚਾਰੀਐ ਜੀਉ ॥
> ਸਿਮਰਤ ਸਾਸ ਗਿਰਾਸ ਪੂਰਨ ਬਿਸੁਆਸ,
> ਕਿਉ ਮਨਹੁ ਬਿਸਾਰੀਐ ਜੀਉ ॥ [ਪੰਨਾ ੪੦

ਇਹ ਭਾਵਨਾ ਗੁਰਮੁਖਿ ਸਿਖਿਆਰਥੀਆਂ ਲਈ ਮਾਰਗ-ਦਰਸ਼ਨ ਹੈ।

ਗੁਰਬਾਣੀ ਗੁਰਮੁਖੀ ਅਖਰਾਂ ਵਿੱਚ ਵਿਦਮਾਨ ਹੈ। ਇਸ ਦੀ ਵਿਲਖਣਤਾ ਦਾ ਰਾਜ਼ ਇਸ ਵਿੱਚ ਵਰਤੇ ਹੋਏ ਲਗ-ਮਾਤਰੀ ਨੇਮ ਹਨ ਜੋ ਗੁਰਬਾਣੀ ਦਾ ਅਨਿਖੜਵਾਂ ਅੰਗ ਹਨ। ਗੁਰਬਾਣੀ ਵਿਆਕਰਣ ਸ਼ਬਦ ਅਰਥਾਂ ਦੀ ਕੁੰਜੀ ਹੈ। ਇਸ ਦੀ ਅਗਵਾਈ ''ਅੰਧਿਆਰੇ ਮਹਿ ਦੀਪ'' (ਪੰਨਾ 724) ਸਮਾਨ ਹੈ। ਕਿਤਨੀ ਹੈਰਾਨੀ ਵਾਲੀ ਗਲ ਹੈ ਕਿ ਮਾਤਾ ਪਿਤਾ ਆਪਣੇ ਬਚੇ ਬਚੀਆਂ ਨੂੰ ਵਡੇ ਵਡੇ ਕਾਲਜਾਂ ਵਿੱਚ ਪੜ੍ਹਾਉਣ ਲਈ ਲੱਖਾਂ ਰੁਪਏ ਖ਼ਰਚ ਕਰ ਦੇਂਦੇ ਹਨ ਪਰ ਗੁਰਬਾਣੀ ਦੀ ਸੋਝੀ ਪ੍ਰਾਪਤ ਕਰਨ ਲਈ ਕੋਈ ਉਦਮ/ਉਪਰਾਲਾ ਨਹੀਂ ਕਰਦੇ। ਪਾਠਕ ਜਨ ਆਪ ਹੀ ਅਨੁਮਾਨ ਲਾ ਲੈਣ ਕਿ ਗੁਰਬਾਣੀ ਨਾਲ ਸਾਂਝ ਬਣਾਉਣ ਅਤੇ ਆਪਣੇ ਗਲ ਵਿਚ ਹਰਿ-ਨਾਮ ਦਾ ਹਾਰ ਪਾਉਣ ਲਈ ਕੌਮ ਵਿੱਚ ਕਿਤਨਾ ਕੁ ਉਤਸ਼ਾਹ ਹੈ?

ਸ਼੍ਰੋ. ਗੁ. ਪ੍ਰਬੰਧਕ ਕਮੇਟੀ ਅਤੇ ਹੋਰ ਸੰਸਥਾਵਾਂ ਪਾਸ ਮਾਇਆ ਦੀ ਕੋਈ ਕਮੀ ਨਹੀਂ, ਪਰ ਇਸ ਦੇ ਬਾਵਜੂਦ ਕੌਮੀ ਪੱਧਰ ਤੇ ਗੁਰਬਾਣੀ ਦਾ ਸ਼ੁੱਧ-ਪਾਠ, ਅਰਥ-ਬੋਧ, ਗੁਰਬਾਣੀ ਵਿਆਕਰਣ ਦੀ ਸੂਝ-ਬੂਝ ਲਈ ਕੋਈ ਸਿਖਿਆ-ਕੇਂਦਰ ਹੋਂਦ ਵਿੱਚ ਨਹੀਂ ਆਇਆ। ਫਿਰ ਅਸੀਂ ਕਹਿੰਦੇ ਹਾਂ ਕਿ ਸਿਖ ਬੱਚੇ ਪਤਿਤ ਹੋ ਰਹੇ ਹਨ, ਇਸ ਦਾ ਜਿੰਮੇਵਾਰ ਕੌਣ ਹੈ?

ਵਿਦਿਅਕ ਯੋਗਤਾ ਵਾਲਾ ਕੋਈ ਮਨੁੱਖ ਵੀ ਗੁਰਬਾਣੀ ਦਾ

ਸ਼ੁੱਧ-ਪਾਠ ਅਤੇ ਅਰਥ ਕਰਨ ਬਾਰੇ ਕੋਈ ਦਾਅਵਾ ਨਹੀਂ ਕਰਦਾ ਕਿਉਂਕਿ ਧੁਰੋਂ ਆਈ ਬਾਣੀ ਅਗਾਧ ਬੋਧ ਹੈ। ਹਾਂ, ਗੁਰਬਾਣੀ ਦੀ ਸੂਝ-ਬੂਝ ਲਈ ਦੋ ਚੀਜ਼ਾਂ ਲਾਜ਼ਮੀ ਹਨ- ਪਹਿਲੀ, ਗੁਰਬਾਣੀ ਲਈ ਸੱਚੀ ਪ੍ਰੀਤਿ ਅਤੇ ਦੂਜੀ, ਗੁਰਬਾਣੀ ਉਤੇ ਪੂਰਨ ਭਰੋਸਾ ਅਥਵਾ ਅਟੁੱਟ ਵਿਸ਼ਵਾਸ਼। ਇਸ ਤਰ੍ਹਾਂ ਗੁਰਬਾਣੀ ਦਾ ਸਿੱਖ ਉਚ-ਪਦਵੀ ਨੂੰ ਪ੍ਰਾਪਤ ਹੁੰਦਾ ਹੈ-

1) ਜਿਸ ਨੋ ਪਰਤੀਤਿ ਹੋਵੈ ਤਿਸ ਕਾ ਗਾਵਿਆ ਥਾਇ ਪਵੈ,
   ਸੋ ਪਾਵੈ ਦਰਗਹ ਮਾਨੁ ॥ [ਪੰਨਾ 734

2) ਪਰਤੀਤਿ ਹੀਐ ਆਈ ਜਿਨ ਜਨ ਕੈ,
   ਤਿਨ ਕਉ ਪਦਵੀ ਉਚ ਭਈ ॥ [ਪੰਨਾ 1402

ਇਥੇ ਇਹ ਲਿਖਣਾ ਵੀ ਉਚਿਤਾ ਹੋਵੇਗਾ ਕਿ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਸ਼ਤਾਬਦੀ ਕਮੇਟੀ, ਅੰਮ੍ਰਿਤਸਰ ਵਲੋਂ ਪਹਿਲਾ ਪਾਠ-ਬੋਧ ਸਮਾਗਮ 1974 ਵਿੱਚ ''ਗੁਰੂ ਗ੍ਰੰਥ ਵਿਚਾਰ ਸੰਮੇਲਨ'' ਕਰਵਾਇਆ ਗਿਆ ਸੀ, ਉਸ ਵਿੱਚ ''ਗੁਰਬਾਣੀ ਵਿਆਕਰਣ ਦੇ ਸਰਲ ਨੇਮ'' ਤਿਆਰ ਕਰਨ ਦੀ ਸੇਵਾ ਲੇਖਕ ਨੂੰ ਸੌਂਪੀ ਗਈ ਸੀ। ਇਨ੍ਹਾਂ ਨੇਮਾਂ ਦੀਆਂ ਹਜ਼ਾਰਾਂ ਕਾਪੀਆਂ ਸਿੱਖ ਮਿਸ਼ਨਰੀ ਕਾਲਜ ਦਿੱਲੀ, ਨੇ ਵਿਦਿਆਰਥੀਆਂ ਵਿੱਚ ਵੰਡੀਆਂ। ਇਸ ਤੋਂ ਉਪਰੰਤ ਸਿੰਘ ਸਭਾ ਸ਼ਤਾਬਦੀ ਕਮੇਟੀ ਨੇ ਇਕ ਸਪੈਸ਼ਲ ਅੰਕ ਰਾਹੀਂ ਇਨ੍ਹਾਂ ਨੇਮਾਂ ਨੂੰ ਪਰਚਾਰਿਆ। ਓਦੋਂ ਵੀ ਭਾਵੇਂ ਮੈਨੂੰ ਅੰਤਰਆਤਮੇ ''ਨਵੀਨ ਗੁਰਬਾਣੀ ਵਿਆਕਰਣ'' ਲਿਖਣ ਦੀ ਪ੍ਰੇਰਨਾ ਮਿਲਦੀ ਰਹੀ, ਪਰ ਇਹ ਕਾਰਜ ''ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ'' ਸੰਪੂਰਣ ਹੋਣ ਮਗਰੋਂ ਕਰਨਾ ਹੀ ਉਚਿਤ ਸਮਝਿਆ ਤਾਂ ਜੋ ਪਾਠਕਾਂ ਨੂੰ ਹੋਰ ਨਿਗਰ ਸਮਿਗਰੀ ਉਪਲਬਧ ਹੋ ਸਕੇ।

ਗੁਰਬਾਣੀ ਵਿਆਕਰਣ ਦੀਆਂ ਅਨੇਕਾਂ ਸੀਮਾਵਾਂ ਹਨ ਜਿਨ੍ਹਾਂ ਦੀ ਉਲੰਘਣਾ ਕਰਕੇ ਕੀਤੇ ਅਟਕਲ-ਪਚੂ ਅਰਥ ਮੂਲ ਆਸ਼ੇ ਨਾਲ ਜੋੜਨ ਦੀ ਬਜਾਏ ਤੋੜਨ ਦਾ ਕਾਰਨ ਬਣਦੇ ਹਨ। ਸੋ, ਗੁਰਬਾਣੀ ਚਿੰਤਨ-ਅਧਿਐਨ ਦਾ ਸਹੀ ਅਰਥਾਂ ਵਿਚ ਉਹੀ ਆਤਮ-ਰਸੀਆ ਹੈ ਜੋ ਸ਼ਬਦ-ਸੁਰਤਿ ਦੇ ਸੰਜੋਗ ਨਾਲ- ''ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ॥ ਮਨੁ ਪੀਵੈ ਸੁਣਿ ਸਬਦੁ ਵੀਚਾਰਾ॥'' (ਪੰਨਾ 102) ਵਾਲੇ ਵਾਤਾਵਰਨ ਵਿੱਚ ਵਿਚਰਦਾ ਹੈ। ਗੁਰਬਾਣੀ ਦੇ ਵਿਦਿਆਰਥੀ ਦਾ ਨਿਸ਼ਾਨਾ ਕੇਵਲ ਵਿਆਕਰਣਿਕ ਅਰਥਾਂ ਤੱਕ ਹੀ ਸੀਮਿਤ ਨਹੀਂ ਹੋਣਾ ਚਾਹੀਦਾ, ''ਅਗਾਹ ਕੂ ਤ੍ਰਾਂਘ'' ਵਾਲੇ ਉਦੇਸ਼ ਨੂੰ ਮੁਖ ਰਖਦਿਆਂ ਅਨਭਵੀ-ਅਰਥਾਂ ਵਲ ਵੀ ਸੁਰਤਿ ਦਾ

ਪ੍ਰੇਰਤ ਹੋਣਾ ਅਤਿ ਜ਼ਰੂਰੀ ਹੈ। ਗੁਰਬਾਣੀ ਵਿਆਕਰਣ, ਸਕੂਲਾਂ, ਕਾਲਜਾਂ ਵਿੱਚ ਕੋਰਸ ਦੇ ਤੌਰ ਤੇ ਲਾਗੂ ਕਰਾਉਣ ਲਈ ਧਾਰਮਿਕ ਆਗੂਆਂ ਨੂੰ ਉਦਮਸ਼ੀਲ ਹੋਣਾ ਚਾਹੀਦਾ ਹੈ ਤਾਂ ਜੋ ਨਵੀਂ ਪਨੀਰੀ ਵਿੱਚ ਗੁਰਬਾਣੀ-ਵੀਚਾਰ ਪ੍ਰਤੀ ਉਮੰਗ ਤੇ ਚਾਉ ਉਤਪੰਨ ਹੁੰਦਾ ਰਹੇ।

ਇਸ ਪੁਸਤਕ ਦੀ ਸੰਪੂਰਨਤਾ ਤੇ ਸਭ ਤੋਂ ਪਹਿਲਾ ਧੰਨਵਾਦ ਹੈ ਜੁਗੋ ਜੁਗ ਅਟਲ, ਸਮਰਥ-ਗੁਰੂ ਜੀ ਦਾ ਜਿਨ੍ਹਾਂ ਦੀ ਕਿਰਪਾ ਸਦਕਾ ਇਹ ਕਾਰਜ ਨੇਪਰੇ ਚੜ੍ਹਿਆ ਹੈ।

ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੇ ਪ੍ਰਸਿਧ ਵਿਦਵਾਨ ਤੇ ਸੁਚਜੇ ਬਕਤੇ ਡਾ. ਹਰਨਾਮ ਸਿੰਘ ਜੀ 'ਸ਼ਾਨ' ਅਤੇ ਪ੍ਰੋ. ਗੁਰਮੁਖ ਸਿੰਘ ਜੀ (ਸਾਬਕਾ ਪ੍ਰਿੰਸੀਪਲ, ਗੁਰਮਤਿ ਕਾਲਜ, ਪਟਿਆਲਾ) ਜੋ ਮੇਰੇ ਚੰਗੇ ਸਨੇਹੀ ਤੇ ਸਹਯੋਗੀ ਹਨ, ਨੇ ਹਥਲੀ ਪੁਸਤਕ ਦਾ ਮੁਲਾਂਕਣ ਕਰਨ ਮਗਰੋਂ ਜੋ ਪ੍ਰਭਾਵ ਪਾਠਕਾਂ ਤਾਈਂ ਦਰਸਾਇਆ ਹੈ, ਉਸ ਦਾ ਕਿਨ੍ਹਾਂ ਅਖਰਾਂ ਵਿੱਚ ਧੰਨਵਾਦ ਕਰਾਂ?

ਕਹਿਬੇ ਕਉ ਸੋਭਾ ਨਹੀ, ਦੇਖਾ ਹੀ ਪਰਵਾਨੁ ॥ (ਪੰਨਾ 1370

ਕਾਕਾ ਸ਼ਰਨਾਗਤ ਸਿੰਘ ਨੇ ਇਸ ਪੁਸਤਕ ਦਾ ਸੁੰਦਰ ਰੂਪ ਨਿਖਾਰਨ ਲਈ ਕੰਪਿਊਟਰ ਰਾਹੀਂ ਜੋ ਘਾਲਨਾ ਘਾਲੀ ਹੈ, ਉਹ ਸ਼ਲਾਘਾਯੋਗ ਹੈ। ਗੁਰ-ਪਰਮੇਸ਼ਰ ਜੀ ਇਸ ਬੱਚੇ ਉਤੇ ਰਹਿਮਤ ਕਰਨ, ਜੀਵਨ-ਭਰ ਇਸ ਤੋਂ ਗੁਰਬਾਣੀ ਦੀ ਸੇਵਾ ਇਸੇ ਤਰ੍ਹਾਂ ਲੈਂਦੇ ਰਹਿਣ।

ਅੰਤ ਵਿੱਚ ਲਾਲ ਰੰਗੀਲੇ ਪ੍ਰੀਤਮ ਮਨਮੋਹਨ ਜੀ ਦੇ ਸਨਮੁਖ ਭੁਲਾ ਚੁਕਾਂ ਦੀ ਮੁਆਫ਼ੀ ਲਈ ਜੋਦੜੀ ਹੈ। ਮੰਗਤ ਜਨ ਦੀ ਇਹ ਦਿਲੀ-ਚਾਹਨਾ ਹੈ ਕਿ ਅੰਤਲੇ ਸੁਆਸਾਂ ਤੱਕ ਅੰਮ੍ਰਿਤ ਵੇਲਾ, ਨਾਮ-ਸਿਮਰਨ, ਸੇਵਾ, ਭੈ-ਭਾਵਨੀ ਸਹਿਤ ਗੁਰਬਾਣੀ ਦਾ ਪਠਨ-ਪਾਠਨ, ਕੀਰਤਨ ਅਤੇ ਗੁਰਸਿਖਾਂ ਦੀ ਚਰਨ ਧੂੜੀ ਪ੍ਰਾਪਤ ਕਰਨ ਦਾ ਅਵਸਰ ਉਪਲਬਧ ਹੁੰਦਾ ਰਹੇ-

ਮੈ ਦੀਜੈ ਨਾਮ ਨਿਵਾਸੁ ਅੰਤਰਿ ਸਾਂਤਿ ਹੋਇ ॥
ਗੁਣ ਗਾਵੈ ਨਾਨਕ ਦਾਸੁ ਸਤਿਗੁਰੁ ਮਤਿ ਦੇਇ ॥ [ਪੰਨਾ 753

ਮੰਗਤ ਜਨ
ਹਰਿਬੰਸ ਸਿੰਘ
(ਨਿਰਣੈਕਾਰ)
19 ਜੁਲਾਈ, 2000

ਗੁਰਮਤਿ ਨਿਰਣੈ ਭਵਨ,
17-ਏ, ਡੋਗਰਾਂ ਸਟਰੀਟ, ਪਟਿਆਲਾ।

# ਗੁਰਬਾਣੀ ਦੀਆਂ ਦਾਤਾਂ

ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥
ਬਾਣੀ ਗੁਰਬਾਣੀ ਲਾਗੇ, ਤਿਨ੍ਹ ਹਥਿ ਚੜਿਆ ਰਾਮ ॥
[ਪੰਨਾ 442

※ ※ ※

ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ ॥
ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ ॥ [ਪੰਨਾ 494

※ ※ ※

ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾ ਪੁਰਖ ਕੀ,
ਨਿਜ ਘਰਿ ਵਾਸਾ ਹੋਇ ॥ [ਪੰਨਾ 935

※ ※ ※

ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ,
ਪਰਤਖਿ ਗੁਰੂ ਨਿਸਤਾਰੇ ॥ [ਪੰਨਾ 982

※ ※ ※

ਗੁਰਬਾਣੀ ਵਰਤੀ ਜਗ ਅੰਤਰਿ,
ਇਸੁ ਬਾਣੀ ਤੇ ਹਰਿਨਾਮੁ ਪਾਇਦਾ ॥ [ਪੰਨਾ 1066

※ ※ ※

ਜਿਨਾ ਅੰਦਰਿ ਨਾਮੁ ਨਿਧਾਨੁ ਹੈ, ਗੁਰਬਾਣੀ ਵੀਚਾਰਿ ॥
ਤਿਨ ਕੇ ਮੁਖ ਸਦ ਉਜਲੇ, ਤਿਤੁ ਸਚੈ ਦਰਬਾਰਿ ॥
[ਪੰਨਾ 1422

※ ※ ※

ਜੈਸੇ ਤਉ ਸਕਲ ਨਿਧਿ ਪੂਰਨ ਸਮੁੰਦ੍ਰ ਬਿਖੈ,
ਹੰਸ ਮਰਜੀਵਾ ਨਿਹਚੈ ਪ੍ਰਸਾਦੁ ਪਾਵਈ ॥
ਜੈਸੇ ਪਰਬਤਿ ਹੀਰਾ ਮਾਨਕ ਪਾਰਸ ਸਿਧ,
ਖਨਵਾਰਾ ਖਨਿ ਜਗ ਵਿਖੇ ਪ੍ਰਗਟਾਵਈ ॥
ਜੈਸੇ ਬਨ ਬਿਖੈ ਮਲਿਆਗਰ ਸੌਧਾ ਕਪੂਰ,
ਸੋਧ ਕੈ ਸੁਬਾਸੀ ਸੁਬਾਸ ਬਿਹਸਾਵਈ ॥
ਤੈਸੇ ਗੁਰਬਾਨੀ ਬਿਖੈ ਸਕਲ ਪਦਾਰਥ ਹੈ,
ਜੋਈ ਜੋਈ ਖੋਜੈ ਸੋਈ ਸੋਈ ਨਿਪਜਾਵਈ ॥੫੪੬॥
[ਭਾਈ ਸਾਹਿਬ ਗੁਰਦਾਸ ਜੀ ਕਬਿਤ ਨੰ · 546

# ਗੁਰਬਾਣੀ ਵਿਆਕਰਣ ਦਾ ਸੰਕਲਪ

ਸਿੱਖ-ਘਰਾਣਿਆਂ, ਸਿੱਖੀ ਅਦਾਰਿਆਂ ਵੱਲ ਝਾਤ ਮਾਰੀਏ ਤਾਂ ਜਿਥੇ ਸਾਨੂੰ ਨਿੱਜੀ ਜੀਵਨ ਵਿੱਚ ਕਈ ਪ੍ਰਕਾਰ ਦੀਆਂ ਘਾਟਾਂ ਨਜ਼ਰ ਆਉਂਦੀਆਂ ਹਨ, ਉਥੇ ਸਾਡਾ ਸੰਗਤੀ ਜੀਵਨ ਵੀ ਊਣਤਾਈਆਂ ਤੋਂ ਰਹਿਤ ਨਹੀਂ ਦਿੱਸਦਾ। ਅੱਜ ਦੇ ਸਮੇਂ ਵਿੱਚ ਵਿਦਿਆ ਦੀ ਕੋਈ ਘਾਟ ਨਹੀਂ, ਜੇ ਘਾਟ ਹੈ ਤਾਂ ਉਹ ਅਮਲ ਦੀ ਹੈ, ਅਤੇ ਇਹ ਇੱਕ ਅਟੱਲ ਸਚਾਈ ਹੈ ਕਿ ਬਿਨਾ ਅਮਲ ਤੋਂ ਕੋਈ ਇਲਮ ਵੀ ਫਲੀਭੂਤ ਨਹੀਂ ਹੁੰਦਾ। ਸਾਡੇ ਪੁਰਾਤਨ ਉਪਦੇਸ਼ਕ ਇਲਮ ਅਤੇ ਅਮਲ ਦੋਹਾਂ ਜੁਗਤੀਆਂ ਦੇ ਕਾਇਲ ਸਨ, ਤਾਂ ਹੀ ਉਹ ਹਰ ਪੱਖੋਂ ਚੜ੍ਹਦੀ ਕਲਾ ਵਿੱਚ ਰਹੇ।

ਅੱਜ ਦੇ ਵਿਗਿਆਨਕ ਯੁੱਗ ਵਿੱਚ ਨਵੀਆਂ ਨਵੀਆਂ ਕਾਢਾਂ ਨੇ ਲੁਕਾਈ ਨੂੰ ਚਕ੍ਰਿਤ ਕਰ ਦਿੱਤਾ ਹੈ। ਮਨੁੱਖ ਦੀ ਬੁੱਧੀ ਐਨੀ ਤੀਖਣ ਹੋ ਗਈ ਹੈ ਕਿ ਉਹ ਹਰ ਇੱਕ ਗੱਲ ਨੂੰ ਸਮਝਣ ਲਈ ਦਲੀਲ ਦੀ ਮੰਗ ਕਰਦਾ ਹੈ, ਉਹ ਅੰਧ-ਵਿਸ਼ਵਾਸੀ ਬਣਨ ਲਈ ਤਿਆਰ ਨਹੀਂ। ਨਿਰਸੰਦੇਹ, ਵਿਦਿਅਕ ਖੇਤਰ ਵਿੱਚ ਬੜੀ ਤਬਦੀਲੀ ਆ ਗਈ ਹੈ ਪਰ ਜਦੋਂ ਅਸੀਂ ਸੰਪ੍ਰਦਾਈ ਪ੍ਰਚਾਰਕਾਂ ਵੱਲ ਨਜ਼ਰ ਮਾਰਦੇ ਹਾਂ ਤਾਂ ਉਹ ਉਥੇ ਦੇ ਉਥੇ ਹੀ ਖੜੇ ਹਨ। ਉਹ ਉਸੇ ਤਰ੍ਹਾਂ ਹੀ ਪੌਰਾਣਿਕ ਕਥਾਵਾਂ ਉਤੇ ਆਧਾਰਤ ਵਿਚਾਰਾਂ ਨੂੰ ਗੁਰਬਾਣੀ-ਕਥਾ ਦਾ ਆਧਾਰ ਬਣਾਉਂਦੇ ਹਨ ਜਿਸ ਢੰਗ ਨਾਲ ਅਜੋਕੇ ਸਿਖਿਆਰਥੀਆਂ ਦੀ ਤਸੱਲੀ ਨਹੀਂ ਹੁੰਦੀ। ਜਿੰਨਾ ਚਿਰ ਉਨ੍ਹਾਂ ਦਾ ਮਨ ਹੀ ਨਾ ਮੰਨੇ ਉਹ ਕੋਈ ਪ੍ਰੇਰਣਾ ਵੀ ਪ੍ਰਾਪਤ ਨਹੀਂ ਕਰ ਸਕਦੇ।

ਕਈ ਵੀਰ ਇਹ ਆਖਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਵਿਆਕਰਣਕ ਨੇਮਾਂ ਦੇ ਬੰਧਨਾਂ ਤੋਂ ਮੁਕਤ ਹੈ ਕਿਉਂਕਿ ਇਹ ਧੁਰ ਤੋਂ ਆਈ ਬਾਣੀ ਸਤਿਗੁਰੂ ਜੀ ਦੇ ਸੁਰਤਿ-ਮੰਡਲ ਵਿੱਚ ਪ੍ਰਕਾਸ਼ਮਾਨ ਹੋਈ ਹੈ। ਅਜਿਹੇ ਵੀਰਾਂ ਦੇ ਵੀਚਾਰ ਤਾਂ ਸ਼ੁਭ ਹਨ, ਪ੍ਰੰਤੂ ਗੁਰਮਤਿ ਕਸਵੱਟੀ ਤੇ ਪੂਰੇ ਨਹੀਂ ਉਤਰਦੇ, ਕਿਉਂਕਿ ਇੱਕ ਅੱਖਰੀ-ਗਿਆਨ ਹੁੰਦਾ ਅਤੇ ਦੂਜਾ ਅਨੁਭਵੀ ਗਿਆਨ । ਅੱਖਰੀ ਗਿਆਨ ਦੀ ਪ੍ਰਾਪਤੀ ਲਈ ਅੱਖਰਾਂ ਅਥਵਾ ਸ਼ਬਦਾਂ ਸੰਬੰਧੀ ਲਗਾਂ-ਮਾਤਰਾਂ ਦੀ ਜਾਣਕਾਰੀ ਅਤਿ ਜ਼ਰੂਰੀ ਹੈ ਅਤੇ ਦੂਜੇ ਪਾਸੇ ਅਨੁਭਵੀ ਪੁਰਸ਼ਾਂ ਨੂੰ ਅੱਖਰੀ ਗਿਆਨ

ਪਹਿਲਾਂ ਹੀ ਹੁੰਦਾ ਹੈ। ਪ੍ਰੰਤੂ ਧੁਰੋਂ ਆਈ ਬਾਣੀ ਦਾ ਅੰਤਰੀਵ ਭਾਵ ਪ੍ਰਾਪਤ ਕਰਨ ਲਈ ਓਹ ਵਿਆਕਰਣ ਦੀ ਵਰਤੋਂ ਕਰਦੇ ਹਨ:-

ਬਾਵਨ ਅਛਰ ਲੋਕ ਤ੍ਰੈ, ਸਭੁ ਕਿਛੁ ਇਨ ਹੀ ਮਾਹਿ ॥
ਏ ਅਖਰ ਖਿਰਿ ਜਾਹਿਗੇ,
ਓਹਿ ਅਖਰ ਇਨ ਮਹਿ ਨਾਹਿ ॥ ੧ ॥
ਜਹਾ ਬੋਲ ਤਹ ਅਛਰ ਆਵਾ ॥
ਜਹ ਅਬੋਲ ਤਹ ਮਨੁ ਨ ਰਹਾਵਾ ॥
ਬੋਲ ਅਬੋਲ ਮਧਿ ਹੈ ਸੋਈ ॥
ਜਸ ਓਹੁ ਹੈ, ਤਸ ਲਖੈ ਨ ਕੋਈ ॥੨॥ [ਪੰਨਾ 340

ਭਗਤ ਕਬੀਰ ਜੀ ਦਾ ਇਹ ਭਾਵ ਹੈ ਕਿ ਜਿਹੜੀ ਅਵਸਥਾ ਬਿਆਨ ਤੋਂ ਬਾਹਰ ਹੈ ਉਸ ਵਿੱਚ ਅੱਖਰਾਂ ਦੀ ਲੋੜ ਨਹੀਂ ਪਰ ਸੰਸਾਰਕ ਵਰਤਾਰੇ ਵਿੱਚ ਅੱਖਰਾਂ ਤੋਂ ਬਿਨਾ ਗਿਆਨ ਦੀ ਲੇਵਾ-ਦੇਵੀ ਨਹੀਂ ਹੋ ਸਕਦੀ। ਅਖਾਉਤੀ ਸੰਤ ਆਪਣੀ ਬੁਧੀ ਅਨੁਸਾਰ 'ਅਨੁਭਵ' ਸ਼ਬਦ ਦੀ ਅਯੋਗ ਵਰਤੋਂ ਕਰਦੇ ਹਨ। ਉਹ ਇਸ ਸ਼ਬਦ ਦੀ ਆੜ ਹੇਠਾਂ ਭੋਲੀ-ਭਾਲੀ ਜਨਤਾ ਨੂੰ ਗੁਰਬਾਣੀ-ਵਿਚਾਰ, ਪਾਠ ਅਤੇ ਨਿਤਨੇਮ ਤੋਂ ਵਰਜਦੇ ਹੋਏ ਇਉਂ ਆਖਦੇ ਹਨ ਕਿ ਬਹੁਤ ਪੜ੍ਹਨ ਦੀ ਲੋੜ ਨਹੀਂ, ਇੱਕ ਅੱਖਰ ਦੀ ਸੋਝੀ ਹੀ ਕਾਫੀ ਹੈ। ਗੁਰਵਾਕ ਹਨ:-

ਏਕ ਅਖਰੁ ਹਰਿ ਮਨਿ ਬਸਤ, ਨਾਨਕ ਹੋਤ ਨਿਹਾਲ।।
[ਪੰਨਾ 261

ਜੇ ਗੁਰਦੇਵ ਪਿਤਾ ਜੀ ਨੇ ਸਿੱਖਾਂ ਨੂੰ ਕੇਵਲ 'ਇਕ ਅੱਖਰ' ਪੜ੍ਹਨ ਦਾ ਹੀ ਉਪਦੇਸ਼ ਦੇਣਾ ਹੁੰਦਾ ਤਾਂ ਇਕ 'ਵਾਹਿਗੁਰੂ' ਸ਼ਬਦ ਹੀ ਕਾਫੀ ਸੀ, 1430 ਪੰਨਿਆਂ ਵਿੱਚ ਅਣਗਿਣਤ ਅੱਖਰਾਂ ਵਿੱਚ ਗੁਰਬਾਣੀ ਦੇ ਸ਼ਬਦ ਭੰਡਾਰ ਨੂੰ ਲਿਖਵਾਉਣ ਦੀ ਕੀ ਲੋੜ ਪਈ ਸੀ? ਇੱਕ ਅੱਖਰ ਜਿਸ ਵੱਲ ਇਸ਼ਾਰਾ ਹੈ, ਬਿਨਾ ਗੁਰੂ-ਗਿਆਨ ਦੇ ਹਿਰਦੇ ਅੰਦਰ ਨਹੀਂ ਵਸ ਸਕਦਾ ਅਤੇ ਉਸ ਗਿਆਨ ਦੀ ਪ੍ਰਾਪਤੀ ਲਈ ਹੀ ਗੁਰੂ ਸਾਹਿਬ ਵਲੋਂ ਐਨਾ ਵੱਡਾ ਉਪਰਾਲਾ ਕੀਤਾ ਗਿਆ ਜੋ ਕਿ ਆਪ ਜੀ ਦੀ ਇੱਕ ਅਮੁੱਲ ਦੇਣ ਹੈ।

ਇਹ ਗੱਲ ਮੰਨਣ ਯੋਗ ਹੈ ਕਿ ਗੁਰਬਾਣੀ ਦੇ ਪ੍ਰੇਮੀ ਵਿਆਕਰਣ ਦੀ ਸੋਝੀ ਤੋਂ ਬਿਨਾ ਵੀ ਸ਼ਬਦ ਦੇ ਕੇਂਦਰੀ ਭਾਵ ਨੂੰ ਸਮਝ ਕੇ ਰਸ ਮਾਣ ਸਕਦੇ ਹਨ, ਪਰ ਸ਼ੁੱਧ ਉਚਾਰਨ, ਬਿਸਰਾਮ ਅਤੇ ਵਿਸਤ੍ਰਿਤ ਰੂਪ ਵਿੱਚ ਗੁਰਬਾਣੀ ਦੀ ਵਿਆਖਿਆ ਤਾਂ ਹੀ ਹੋ ਸਕਦੀ ਹੈ ਜੇ ਸ਼ਬਦਾਵਲੀ ਦਾ ਸਰਬਪਖੀ ਗਿਆਨ ਹੋਵੇ। ਧੁਰੋਂ ਆਈ ਬਾਣੀ ''ਹਮਾਰੀ ਪਿਆਰੀ ਅੰਮ੍ਰਿਤਧਾਰੀ'' ਅਤਿ

ਰੂੜੀ ਅਤੇ ਅਗਾਧ-ਬੋਧ ਹੈ। ਇਸ ਦਾ ਅਜ਼ਲੀ ਭਾਵ ਭਾਵੇਂ ਵਿਆਕਰਣ ਦੀ ਸਹਾਇਤਾ ਦੁਆਰਾ ਪੂਰੀ ਤਰ੍ਹਾਂ ਸਮਝਣਾ ਸੰਭਵ ਨਹੀਂ· ਪ੍ਰੰਤੂ ਸਤਿਗੁਰੂ ਜੀ ਦੀ ਅਪਾਰ ਬਖ਼ਸ਼ਿਸ਼ ਸਦਕਾ ਸ਼ਬਦ-ਸੁਰਤਿ ਦੇ ਸੰਗਮ ਅਤੇ ਗੁਰਬਾਣੀ ਪਾਠ ਦੇ ਨਿਰੰਤਰ ਅਭਿਆਸ ਰਾਹੀਂ ਉਸ ਅਨੁਭਵੀ ਭੰਡਾਰ ਵਿੱਚ ਅਪੜ ਜਾਈਦਾ ਹੈ ਜਿਸ ਬਾਰੇ ਗੁਰ-ਫੁਰਮਾਨ ਹੈ:-

ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ,
ਤਾ ਅਟਲੁ ਅਮਰੁ ਨ ਮੁਆ ॥
ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ,
ਫਿਰਿ ਲੇਖਾ ਮੂਲਿ ਨ ਲਇਆ ॥ [ਪੰਨਾ 612

ਗੁਰਬਾਣੀ ਸਾਰੇ ਸੰਸਾਰ ਦਾ ਸਾਂਝਾ ਵਿਰਸਾ ਹੈ ਪਰ ਗੁਰੂ ਰੂਪ ਵਿੱਚ ਇਸ ਨੂੰ ਕੇਵਲ ਸਿੱਖ ਕੌਮ ਹੀ ਪਿਆਰਦੀ ਅਤੇ ਸਤਿਕਾਰਦੀ ਹੈ। ਵਰਤਮਾਨ ਕਾਲ ਵਿੱਚ ਸਿੱਖ ਜਥੇਬੰਦੀਆਂ ਨੇ ਹੁਣ ਤੱਕ ਅਜਿਹਾ ਕੋਈ ਮਿਆਰ ਨਹੀਂ ਬਣਾਇਆ ਜਿਸ ਨਾਲ ਕਿਸੇ ਗ੍ਰੰਥੀ ਸਿੰਘ ਦੀ ਯੋਗਤਾ ਨੂੰ ਪਰਖਿਆ ਜਾ ਸਕੇ। ਗ੍ਰੰਥੀ ਸਿੰਘ ਦਾ ਫਰਜ਼ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਲੈਣਾ, ਅਰਦਾਸਿ ਕਰਨੀ, ਹੁਕਮਨਾਮਾ ਲੈਣਾ ਜਾਂ ਸੁਨਾਉਣਾ ਅਤੇ ਸੁਖਾਸਨ ਕਰਨ ਤੱਕ ਹੀ ਸੀਮਤ ਨਹੀਂ, ਸਗੋਂ ਗੁਰੂ-ਪਾਤਿਸ਼ਾਹ ਦੇ ਉਚੇ ਸੁੱਚੇ ਉਪਦੇਸ਼ ਨੂੰ ਸਿੱਖ ਸੰਗਤਾਂ ਅਤੇ ਸਮੁੱਚੀ ਮਾਨਵਤਾ ਤਾਈਂ ਪਾਠ, ਦਰਸ਼ਨ-ਦੀਦਾਰ ਅਤੇ ਧਿਆਨ ਦਾ ਸੁਨੇਹਾ ਪਹੁੰਚਾਉਣਾ ਵੀ ਹੈ। ਇਸ ਸੁਨੇਹੇ ਦਾ ਪਹਿਲਾ ਅੰਗ ਪਾਠ (ਪੜ੍ਹਨ ਦੀ ਕਿਰਿਆ), ਦੂਜਾ ਅੰਗ ਦਰਸ਼ਨ (ਫਿਲਾਸਫ਼ੀ ਅਥਵਾ ਗੁਰਮਤਿ ਸਿਧਾਂਤ) ਅਤੇ ਤੀਜਾ ਅੰਗ ਦੀਦਾਰ (ਗੁਰਬਾਣੀ-ਰਹੱਸ, ਜੋਤਿ-ਦਰਸ਼ਨ) ਹਨ। ਇਨ੍ਹਾਂ ਤਿੰਨਾਂ ਵਿਸ਼ਿਆਂ ਦੇ ਤੱਥਾਂ ਬਾਰੇ ਨਿਰਣਾ ਕਰਨ ਹਿਤ ਗੁਰਬਾਣੀ ਦੀ ਟੇਕ ਲੈਣੀ ਪੈਂਦੀ ਹੈ। ਸ਼ਬਦ-ਗਿਆਨ ਦੀ ਘਾਟ ਕਾਰਨ ਅੱਜ ਕਲ ਦੇ ਕਈ ਅਨਪੜ੍ਹ-ਅੱਧਪੜ੍ਹ ਅਤੇ ਚੰਚਲ ਲੋਕਾਂ ਨੇ ਬਾਣੀ ਨੂੰ ਕੇਵਲ ਪੇਟ-ਪੂਰਤੀ ਦਾ ਸਾਧਨ ਬਣਾ ਰਖਿਆ ਹੈ, ਓਹ ਮਨਘੜਤ ਅਰਥ ਕਰਕੇ ਹੋਰਨਾਂ ਨੂੰ ਕੁਰਾਹੇ ਪਾਉਣ ਦਾ ਯਤਨ ਕਰਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸਾਰੀ ਬਾਣੀ ਕਾਵਿ ਰੂਪ ਵਿੱਚ ਪਿੰਗਲਬਧ ਹੈ ਭਾਵ ਇਹ ਅਨੇਕ ਪ੍ਰਕਾਰ ਦੇ ਛੰਦਾਂ ਨਾਲ ਗੁੰਦੀ ਹੋਈ ਹੈ। ਕਾਵਿ ਵਿੱਚ ਛੰਦਾ-ਬੰਦੀ, ਤੋਲ-ਤੁਕਾਂਤ, ਵਜ਼ਨ, ਲੈਅ, ਰਵਾਨੀ ਅਤੇ ਮਾਤਰਾ ਨੂੰ ਮੁੱਖ ਰਖਿਆ ਜਾਂਦਾ ਹੈ। ਕਈ ਵਾਰੀ ਸ਼ਬਦਾਂ ਨੂੰ ਅੱਗੇ-ਪਿੱਛੇ ਵੀ ਵਰਤਿਆ ਜਾਂਦਾ ਹੈ ਅਤੇ

ਛੋਟਾ ਲੰਮਾ ਵੀ ਕੀਤਾ ਜਾਂਦਾ ਹੈ। ਗੁਰਬਾਣੀ ਦੀ ਸ਼ਬਦਾਵਲੀ ਦਾ ਰੂਪ ਅਤੇ ਪ੍ਰਵਾਹ ਅਜੋਕੀ ਕਾਵਿ ਨਾਲੋਂ ਵੱਖਰਾ ਹੈ। ਵਿਸ਼ੇਸ਼ ਕਰਕੇ ਇਸ ਦੀ ਬੋਲੀ ਅਤੇ ਲਿਖਣ ਸ਼ੈਲੀ ਦੀ ਗੌਰਵਤਾ ਵਿਲੱਖਣ ਹੈ। ਭਾਵੇਂ ਗੁਰਬਾਣੀ ਨੂੰ ਗੁਰਮੁਖੀ ਲਿਪੀ ਨਾਲ ਸ਼ਿੰਗਾਰਿਆਂ ਹੋਇਆ ਹੈ ਪਰ ਇਸ ਵਿੱਚ ਅਰਬੀ, ਫ਼ਾਰਸੀ, ਸਹਿਸਕ੍ਰਿਤੀ; ਸੰਸਕ੍ਰਿਤ, ਪੰਜਾਬੀ, ਪ੍ਰਾਕ੍ਰਿਤਕ ਅਤੇ ਹੋਰ ਕਈ ਅਪਭ੍ਰੰਸ਼ਾਂ ਦਾ ਸ਼ਬਦ ਭੰਡਾਰ ਵੀ ਉਪਲਬਧ ਹੈ। ਫਿਰ ਉਚਾਰਣ ਸਮੇਂ ਸੰਗੀਤ ਕਲਾ ਨੂੰ ਮੁਖ ਰਖਿਆ ਗਿਆ ਹੈ, ਸਮੁੱਚੀ ਬਾਣੀ ਰਾਗ, ਰਾਗਣੀਆਂ ਵਿੱਚ ਗਾਇਨ ਕੀਤੀ ਗਈ ਹੈ। ਲੈਅ, ਤਾਲ, ਸੁਰ ਨੂੰ ਮੁਖ ਰਖਦੇ ਹੋਏ ਕਈ ਥਾਵਾਂ ਤੇ ਨਵੇਂ ਸ਼ਬਦ ਵੀ ਘੜ ਕੇ ਵਰਤੇ ਗਏ ਹਨ। ਇਸ ਨੂੰ ਗੁਰੂ ਬਾਬਾ ਜੀ ਨੇ ਸਮੁੱਚੀ ਮਾਨਵਤਾ ਤੱਕ ਰੱਬੀ-ਸੁਨੇਹਾ ਪਹੁੰਚਾਉਣ ਲਈ ਜਿਹੜੀ ਜਗਤ-ਫੇਰੀ ਕੀਤੀ ਉਸ ਵਿੱਚ ਆਪ ਜੀ ਦਾ ਮੇਲ, ਜੋਗੀਆਂ, ਸੰਨਿਆਸੀਆਂ ਸ੍ਰੇਵੜਿਆਂ, ਜੈਨੀਆਂ, ਹਾਜੀਆਂ, ਕਾਜੀਆਂ, ਸ਼ੇਖਾਂ, ਸੂਫ਼ੀ ਫ਼ਕੀਰਾਂ, ਪੰਡਿਤਾਂ, ਬ੍ਰਾਹਮਣਾਂ ਅਤੇ ਹੋਰ ਕਈ ਪ੍ਰਕਾਰ ਦੇ ਕਰਮ-ਕਾਂਡੀਆਂ ਨਾਲ ਹੋਇਆ। ਇਸ ਤਰ੍ਹਾਂ ਹਰੇਕ ਮੱਤ, ਹਰ ਇਕ ਦੇਸ਼, ਇਲਾਕੇ ਦੇ ਬਹੁਰੰਗੀ ਮਨੁੱਖ ਅਤੇ ਆਤਮਵਾਦੀਆਂ ਨਾਲ ਵਿਚਾਰ-ਵਟਾਂਦਰਾ ਕਰਨ ਸਮੇਂ ਉਨ੍ਹਾਂ ਦੀ ਬੋਲੀ ਦਾ ਸ਼ਬਦ-ਭੰਡਾਰ ਵੀ ਗੁਰਬਾਣੀ ਵਿੱਚ ਆਉਣਾ ਸੁਭਾਵਿਕ ਸੀ।

ਕਾਦਰ ਦੀ ਕੁਦਰਤ ਵਿੱਚ ਹਰ ਇਕ ਚੀਜ਼ ਨੇਮ ਰੂਪੀ ਸੂਤਰ ਵਿੱਚ ਬੱਧੀ ਹੋਈ ਹੈ। ਜੋ ਸੂਰਜ ਨਿਸ਼ਚਿਤ ਪਾਸਿਓਂ ਆਪਣੇ ਸਮੇਂ ਤੇ ਨ ਚੜ੍ਹੇ ਤਾਂ ਅੰਧਕਾਰ ਹੀ ਛਾਇਆ ਰਹੇ ਅਤੇ ਇਸ ਦੀ ਤੱਤ-ਕਿਰਿਆ ਤੋਂ ਸ੍ਰਿਸ਼ਟੀ ਵੰਚਿਤ ਹੋ ਜਾਏ। ਇਸੇ ਪ੍ਰਕਾਰ ਪਾਣੀ ਜੋ ਨਿਸ਼ਚਿਤ ਨੇਮਾਂ ਦੀ ਉਲੰਘਣਾ ਕਰੇ ਤਾਂ ਧਰਤੀ ਦੀ ਹੋਂਦ ਹੀ ਖ਼ਤਮ ਹੋ ਜਾਵੇ। ਇਸੇ ਪ੍ਰਕਾਰ ਜੇ ਸੰਸਾਰ ਦੇ ਜੀਵ ਧਰਮ ਰੂਪੀ ਨੇਮ ਤੋਂ ਬੇਮੁੱਖ ਹੋ ਜਾਣ ਤਾਂ ਦੁਨੀਆ ਅੰਦਰ ਭ੍ਰਿਸ਼ਟਾਚਾਰੀ ਕਰਮਾਂ ਨਾਲ ਉਹ ਗਿਲਾਨੀ ਉਠ ਖੜੋਵੇ ਜਿਸ ਨਾਲ ਕਿ ਮਨੁੱਖੀ ਸਭਿਅਤਾ ਦਾ ਮਲੀਆਮੇਟ ਹੋ ਜਾਵੇ। ਕਈ ਗੁਰਮੁਖ ਪਿਆਰੇ ਆਖਦੇ ਹਨ ਕਿ ਗੁਰਬਾਣੀ ਦੇ ਅਰਥ-ਭਾਵਾਂ ਨੂੰ ਸਮਝਣਾ ਮਾਨੋ ਸਪਰਸ਼-ਕਲਾ ਦਾ ਅਧਿਕਾਰੀ ਬਣਨਾ ਹੈ। ਜਿਹੜੇ ਜੀਵ ਇਸ ਨੂੰ ਪਰਸਦੇ ਹਨ ਉਹ ਇਸ ਦਾ ਰੂਪ ਹੋ ਜਾਂਦੇ ਹਨ। ਗੁਰਦੇਵ ਜੀ ਦਾ ਪਵਿੱਤਰ ਵਾਕ ਹੈ :-

> ਜਿਉ ਚੰਦਨ ਸੰਗਿ ਬਸੈ ਨਿੰਮੁ ਬਿਰਖਾ,
> ਗੁਨ ਚੰਦਨ ਕੇ ਬਸਖੇ ॥ [ਪੰਨਾ 976

ਭਾਵ ਇਹ ਕਿ ਜਿਹੜੇ ਰੁਖ ਚੰਦਨ ਦੇ ਪਾਸ ਹੁੰਦੇ ਹਨ, ਉਹ ਸੁਗੰਧਤ ਹੋ ਜਾਂਦੇ ਹਨ ਪਰ ਬਾਂਸ ਦਾ ਬਿਰਖ ਨੇੜੇ ਹੁੰਦਾ ਹੋਇਆ ਵੀ ਆਪਣੀ ਉਚਾਈ ਦੀ ਹੰਗਤਾ ਕਾਰਨ ਸੁਗੰਧੀ ਤੋਂ ਸਖਣਾ ਹੀ ਰਹਿੰਦਾ ਹੈ ਯਥਾ :-

ਕਬੀਰ ਬਾਂਸੁ ਬਡਾਈ ਬੂਡਿਆ, ਇਉ ਮਤ ਡੂਬਹੁ ਕੋਇ ॥
ਚੰਦਨ ਕੈ ਨਿਕਟੇ ਬਸੈ, ਬਾਂਸੁ ਸੁਗੰਧੁ ਨ ਹੋਇ ॥ [ਪੰ. 1365

ਇਸੇ ਤਰ੍ਹਾਂ ਜਿਹੜੇ ਮਨੁੱਖ ਗੁਰਬਾਣੀ ਦੇ ਨੇੜੇ ਤਾਂ ਰਹਿੰਦੇ ਹਨ ਪਰ ਉਹ ਇਸ ਦਾ ਵਿਚਾਰ 'ਸੰਸਾਰ ਦੀ ਕਾਰ' ਵਾਂਙੂ ਦੁਨਿਆਵੀ ਢੰਗ ਨਾਲ ਕਰਦੇ ਹਨ, ਅਹੰਕਾਰ ਕਾਰਨ ਵਿਕਾਰਾਂ ਦੀ ਗਾਰ ਵਿਚੋਂ ਬਾਹਰ ਨਹੀਂ ਨਿਕਲ ਪਾਉਂਦੇ। ਹਾਂ, ਜਿਹੜੇ ਵਿਅਕਤੀ ਗੁਰੂ ਪਿਆਰ ਅਤੇ ਸਤਿਕਾਰ ਨੂੰ ਚਿਤ ਵਿੱਚ ਵਸਾਅ ਕੇ ਗੁਰਬਾਣੀ ਦੀ ਉਤਮ ਕਾਰ ਵਿੱਚ ਲਗਦੇ ਹਨ ਉਹ ਪੰਡਤਾਈ ਦੀਆਂ ਪੰਡਾਂ ਨਹੀਂ ਬੰਨ੍ਹਦੇ ਸਗੋਂ 'ਵਿਦਿਆ ਵੀਚਾਰੀ ਤਾਂ ਪਰਉਪਕਾਰੀ' ਵਾਲਾ ਆਦਰਸ਼ਕ ਜੀਵਨ ਗੁਰੂ ਪਰਾਇਣ ਹੋ ਕੇ ਬਤੀਤ ਕਰਦੇ ਹਨ। ਇਸ ਤਰ੍ਹਾਂ, ਉਹ ਇਸ ਜਹਾਨ ਦੀ ਸ਼ੋਭਾ ਦੇ ਨਾਲ ਨਾਲ ਰੱਬੀ-ਦਰਗਾਹ ਦਾ ਸ਼ੁਭ ਮਾਣ ਵੀ ਪ੍ਰਾਪਤ ਕਰ ਲੈਂਦੇ ਹਨ।

ਗੁਰਬਾਣੀ ਦੇ ਅਰਥ ਭੇਦਾਂ ਨੂੰ ਸਹੀ ਰੂਪ ਵਿੱਚ ਸਮਝਣ ਹਿਤ ਵਿਚਾਰ ਕਰੀਏ ਕਿ ਇਹ ਨੇਮ ਗੁਰੂ ਸਾਹਿਬ ਦੇ ਸਮੇਂ ਹੋਂਦ ਵਿੱਚ ਕਿਉਂ ਨਹੀਂ ਆਏ ਤੇ ਸਾਨੂੰ ਹੁਣ ਕਿਉਂ ਲੋੜ ਪਈ ਹੈ?

ਵਿਆਕਰਣ ਦਾ ਮੁੱਢ ਲੋਕ ਭਾਸ਼ਾ ਤੋਂ ਬਣਦਾ ਹੈ। ਪਹਿਲਾਂ ਬੋਲੀ ਹੋਂਦ ਵਿੱਚ ਆਉਂਦੀ ਹੈ ਅਤੇ ਫਿਰ ਇਸ ਨੂੰ ਨੇਮ-ਬੱਧ ਕੀਤਾ ਜਾਂਦਾ ਹੈ। ਬੋਲੀ ਅਥਵਾ ਸ਼ਬਦ ਇੱਕ ਅਜਿਹੀ ਆਕਰਖਣ-ਕਲਾ ਹੈ ਜਿਸ ਰਾਹੀਂ ਮਨੁੱਖ ਆਪਣੇ ਮਨੋ-ਭਾਵਾਂ ਨੂੰ ਦੂਜੇ ਤਾਈਂ ਪਹੁੰਚਾ ਕੇ ਇਕ ਸੁਚੱਜੀ ਜੀਵਨ-ਸਾਂਝ ਪੈਦਾ ਕਰਦਾ ਹੈ। ਬੋਲੀ ਵੱਖ ਵੱਖ ਪਿੰਡਾਂ, ਸ਼ਹਿਰਾਂ ਅਤੇ ਪਰਗਣਿਆਂ ਵੱਚ ਫਿਰਦੀ-ਫਿਰਾਉਂਦੀ ਕਈ ਪ੍ਰਕਾਰ ਦੇ ਰੂਪ-ਰੰਗਾਂ ਨਾਲ ਵਿਕਸਿਤ ਹੁੰਦੀ ਹੈ। ਸਾਹਿਤਕਾਰ ਜਾਂ ਸ਼ਾਇਰ ਆਮ ਤੌਰ ਤੇ ਕੇਂਦਰੀ ਬੋਲੀ ਦੀ ਹੀ ਵਰਤੋਂ ਕਰਦੇ ਹਨ। ਫਿਰ ਵੀ ਉਨ੍ਹਾਂ ਦੀ ਲੇਖਣੀ ਉਤੇ ਮਾਤ-ਬੋਲੀ ਅਤੇ ਉਪ-ਭਾਸ਼ਾਵਾਂ ਦਾ ਪ੍ਰਭਾਵ ਵਧੇਰੇ ਪਿਆ ਹੋਇਆ ਹੁੰਦਾ ਹੈ। ਆਮ ਬੋਲ ਚਾਲ ਅਤੇ ਮਨਘੜਤ ਸ਼ਬਦਾਂ ਦਾ ਕੋਈ ਵਿਆਕਰਣ ਨਹੀਂ ਹੁੰਦਾ। ਕਿਸੇ ਵੀ ਭਾਸ਼ਾ ਦੇ ਉਨ੍ਹਾਂ ਨਿਯਮਾਂ ਨੂੰ ਜਿਨ੍ਹਾਂ ਦੁਆਰਾ ਉਸ ਭਾਸ਼ਾ ਦੇ ਲਿਖਣ ਤੇ ਬੋਲਣ ਦਾ ਸਹੀ ਗਿਆਨ ਪ੍ਰਾਪਤ ਹੋਵੇ ਨੂੰ ''ਵਿਆਕਰਣ'' ਕਿਹਾ ਜਾਂਦਾ ਹੈ।

ਗੁਰਬਾਣੀ ਦੀ ਸ਼ਬਦਾਵਲੀ ਅਜੋਕੇ ਪਾਠਕਾਂ ਨੂੰ ਕਿਉਂ ਕਠਿਨ ਪ੍ਰਤੀਤ ਹੁੰਦੀ ਹੈ? ਇਸ ਦੇ ਕਈ ਕਾਰਨ ਹਨ। ਇਕ ਤਾਂ ਇਸ ਵਿੱਚ ਭਾਂਤ ਭਾਂਤ ਦੀਆਂ ਬੋਲੀਆਂ ਅਤੇ ਉਪ-ਬੋਲੀਆਂ ਦਾ ਮਿਸ਼ਰਤ ਭੰਡਾਰ, ਦੂਜੇ ਸ਼ਬਦਾਂ ਦਾ ਸੰਜਮ, ਤੀਜੇ ਕਾਵਿ-ਉਡਾਰੀ, ਚੌਥੇ ਛੰਦ-ਅਲੰਕਾਰ ਅਤੇ ਪੰਜਵੇ ਪੌਰਾਣਿਕ ਹਵਾਲਿਆਂ ਦੀ ਵਰਤੋਂ ਕੀਤੀ ਗਈ ਹੈ। ਜਿਹੜੇ ਵੀਰ ਇਹ ਆਖਦੇ ਹਨ ਕਿ ਗੁਰਬਾਣੀ ਦਾ ਕੋਈ ਵਿਆਕਰਣ ਨਹੀਂ, ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਮਹਾਂ-ਪੁਰਖਾਂ ਦੀ ਬਾਣੀ ਬੇ-ਨੇਮੀ ਨਹੀਂ ਹੋ ਸਕਦੀ, ਸਗੋਂ ਅਜਿਹੀ ਸ਼ਬਦਾਵਲੀ ਵਰਤ ਕੇ ਮਹਾਂ-ਪੁਰਖਾਂ ਦੀ ਨਿੰਦਾ ਤੇ ਨਿਰਾਦਰੀ ਦਾ ਆਪਣੇ ਸਿਰ ਉਤੇ ਅਣਹੋਂਦਾ ਭਾਰ ਚੁੱਕਣਾ ਹੈ। ਜਿਵੇਂ ਸੰਸਕ੍ਰਿਤ, ਅਰਬੀ, ਫ਼ਾਰਸੀ ਆਦਿ ਭਾਸ਼ਾਵਾਂ ਦਾ ਆਪੋ ਆਪਣਾ ਵਿਆਕਰਣ ਹੈ ਤਿਵੇਂ ਪੰਜਾਬੀ ਭਾਸ਼ਾ ਭੀ ਵਿਆਕਰਣਿਕ ਨੇਮਾਂ ਅਧੀਨ ਹੈ। ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਭਿੰਨ ਭਿੰਨ ਰਾਗਾਂ ਦਾ ਆਪਣਾ ਵੱਖਰਾਂ ਹੀ ਸੰਗ੍ਰਿਹ ਹੈ ਤਿਵੇਂ ਇਸ ਅਦੁੱਤੀ ਗ੍ਰੰਥ ਵਿੱਚ ਵਿਆਕਰਣਿਕ ਨੇਮਾਂ ਦਾ ਵੀ ਵਖਰਾ ਪ੍ਰਬੰਧ ਹੈ।

ਹਰੇਕ ਬੋਲੀ ਦੇ ਸ਼ਬਦ-ਭੰਡਾਰ ਵਿੱਚ ਤਿੰਨ ਪ੍ਰਕਾਰ ਦੇ ਸ਼ਬਦ ਹੁੰਦੇ ਹਨ- ਪਹਿਲੇ 'ਦੇਸੀ' (ਆਪਣੇ ਮੌਲਿਕ ਸ਼ਬਦ) ਦੂਜੇ 'ਤਤਸਮ' (ਦੂਜੀ ਭਾਸ਼ਾ ਦੇ ਮੂਲਕ ਸ਼ਬਦ) ਅਤੇ ਤੀਜਾ 'ਤਦਭਵ' (ਕਿਸੇ ਹੋਰ ਭਾਸ਼ਾ ਤੋਂ ਬਦਲ ਕੇ ਬਣਾਏ ਹੋਏ ਸ਼ਬਦ)। ਇਹ ਤਿੰਨ-ਰੰਗੀ ਸ਼ਬਦਾਵਲੀ ਸਾਨੂੰ ਗੁਰਬਾਣੀ ਵਿੱਚ ਉਪਲਬਧ ਹੈ। ਉਹ ਭਾਸ਼ਾ ਜਿਹੜੀ ਸੌਖੇ ਹੀ ਬੋਲੀ ਜਾਵੇ, ਸਹਿਜੇ ਹੀ ਪੜ੍ਹੀ ਜਾਵੇ ਅਤੇ ਸੌਖ ਨਾਲ ਹੀ ਲਿਖੀ ਜਾ ਸਕੇ ਅਤੇ ਜਿਸ ਵਿੱਚ ਕੋਈ ਬਣਾਵਟ ਨਾ ਹੋਵੇ, ਉਸ ਲਈ ਵਿਆਕਰਣ ਦੀ ਲੋੜ ਘੱਟ ਭਾਸਦੀ ਹੈ ਪਰ ਜਦੋਂ ਸ਼ਬਦ-ਭੰਡਾਰ ਪੁਰਾਣਾ ਹੋ ਜਾਵੇ ਅਤੇ ਉਸ ਨੂੰ ਬੋਲਣ ਵਾਲੇ ਵਿਅਕਤੀ ਅਲੋਪ ਹੋ ਜਾਣ ਤਾਂ ਉਹੀ ਭਾਸ਼ਾ ਕਠਿਨ ਪ੍ਰਤੀਤ ਹੋਣ ਲਗ ਜਾਂਦੀ ਹੈ। ਇਸ ਕਠਿਨਾਈ ਦੇ ਹਲ ਲਈ ਸਿਆਣਿਆਂ ਨੇ ਵਿਆਕਰਣ ਦਾ ਮੁੱਢ ਬੱਧਾ। ਵਰਤਮਾਨ ਕਾਲ ਵਿੱਚ ਗੁਰੂ ਜਾਂ ਭਗਤ ਸਰੀਰਕ ਰੂਪ ਵਿੱਚ ਸਾਡੇ ਕੋਲ ਮੌਜੂਦ ਨਹੀਂ, ਪਰ ਉਨ੍ਹਾਂ ਦੀਆਂ ਰਚਨਾਵਾਂ ਵਿੱਚ ਲੱਗੀਆਂ ਹੋਈਆਂ ਲਗਾਂ ਮਾਤਰਾਂ ਉਨ੍ਹਾਂ ਦੀ ਰਚਨਾ ਦੀ ਸੋਝੀ ਕਰਾਉਣ ਵਾਸਤੇ ਅਤਿ ਸੁੰਦਰ ਸੇਧ ਦਿੰਦੀਆਂ ਹਨ। ਪੁਰਾਤਨ ਪੰਜਾਬੀ ਸ਼ਬਦਾਵਲੀ ਜਿਸ ਦੇ ਦਰਸ਼ਨ ਗੁਰਬਾਣੀ ਵਿਚੋਂ ਹੁੰਦੇ ਹਨ, ਵਰਤਮਾਨ ਪੰਜਾਬੀ ਦੇ ਸ਼ਬਦ-ਜੋੜਾਂ ਨਾਲੋਂ ਵੱਖਰੀ ਹੈ, ਕਿਉਂਕਿ

ਉਹ ਲਗ-ਮਾਤਰੀ ਨੇਮਾਂ ਅਧੀਨ ਲਿਖੀ ਹੋਈ ਹੈ ਜਦੋਂ ਕਿ ਅਜੋਕੀ ਪੰਜਾਬੀ ਉਨ੍ਹਾਂ ਨੇਮਾਂ ਤੋਂ ਲਗਪਗ ਮੁਕਤ ਹੈ। ਕਿਸੇ ਬੋਲੀ ਦੇ ਵਿਆਕਰਣ ਦੇ ਨਿਯਮ ਉਸਦੇ ਆਪਣੀ ਵਰਣਮਾਲਾ ਤੇ ਨਿਰਭਰ ਹੁੰਦੇ ਹਨ। ਉਸੇ ਤਰ੍ਹਾਂ ਗੁਰਬਾਣੀ ਦੀ ਆਪਣੀ ਵਰਣਮਾਲਾ ਹੈ, ਜਿਸ ਨੂੰ ਗੁਰਮੁਖੀ ਦੀ ਪੈਂਤੀ ਅੱਖਰੀ ਜਾਂ ਪੰਜਾਬੀ ਦਾ ਨਾਂ ਦਿੱਤਾ ਜਾਂਦਾ ਹੈ। ਇਹ ਗੁਰੂ ਨਾਨਕ ਕਾਲ ਵਿੱਚ ਪ੍ਰਚੱਲਤ ਸੀ। ਗੁਰੂ ਨਾਨਕ ਦੇਵ ਜੀ ਨੇ ਰੱਬੀ-ਸੁਨੇਹੇ ਨੂੰ ਲਿਖਤੀ ਰੂਪ ਦੇਣ ਲਈ ਗੁਰਮੁਖੀ ਅੱਖਰਾਂ ਨੂੰ ਹੀ ਮਾਧਿਅਮ ਬਣਾਇਆ, ਜਿਸ ਦਾ ਪ੍ਰਮਾਣ ਸਾਡੇ ਸਾਹਮਣੇ ਆਸਾ ਰਾਗ ਵਿੱਚ ਲਿਖੀ ਹੋਈ 'ਪੱਟੀ' ਹੈ। ਸੰਸਕ੍ਰਿਤ ਲਿਪੀ ਤੋਂ ਗੁਰਮੁਖੀ ਲਿਪੀ ਉਤਪੰਨ ਨਹੀਂ ਹੋਈ, ਸਗੋਂ ਇਸ ਦੀ ਵਰਣਮਾਲਾ ਦਾ ਸੰਬੰਧ ਅਪਭਰੰਸ਼ਾਂ ਨਾਲ ਹੈ। ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਇਸ ਨੂੰ ਸ਼ਾਰਦਾ ਅਤੇ ਟਾਕਰੀ ਭਾਸ਼ਾਵਾਂ ਦੀ ਵਰਣਮਾਲਾ ਨਾਲ ਮੇਲਿਆ ਹੈ। ਅਜ ਕਲ ਦੇ ਭਾਸ਼ਾ-ਵਿਗਿਆਨੀ ਇਸ ਨੂੰ ਸ਼ੌਰਸੈਨੀ ਅਤੇ ਵੈਦਿਕ ਭਾਸ਼ਾ ਤੋਂ ਉਤਪੰਨ ਹੋਈ ਦਸਦੇ ਹਨ। ਕੁਝ ਵੀ ਹੋਵੇ ਇਹ ਗੱਲ ਸਪਸ਼ਟ ਹੈ ਕਿ ਗੁਰਬਾਣੀ ਦਾ ਸੰਸਕ੍ਰਿਤ ਨਾਲੋਂ ਪ੍ਰਾਕ੍ਰਿਤਾਂ ਨਾਲ ਵਧੇਰੇ ਸਾਂਝ ਹੈ। ਹਾਂ, ਗੁਰਮੁਖੀ ਅੱਖਰਾਂ ਨੂੰ ਸੁਹਜ ਕਲਾ ਨਾਲ ਦੂਜੀ ਪਾਤਸ਼ਾਹੀ ਨੇ ਸ਼ਿੰਗਾਰਿਆ। ਜਦੋਂ ਗੁਰਬਾਣੀ ਨੇ ਲਿਖਤੀ ਰੂਪ ਧਾਰਨ ਕੀਤਾ ਤਾਂ ਗੁਰੂ ਨਾਨਕ ਦੇਵ ਜੀ ਦੀ ਆਗਿਆ ਨਾਲ ਆਪ ਜੀ ਨੇ ਗੁਰੂ ਰਚਨਾ ਨੂੰ ਲਗਾਮਾਤਰਾਂ ਸਹਿਤ ਰੂਪਮਾਨ ਕੀਤਾ।

ਭਾਈ ਸਾਹਿਬ ਗੁਰਦਾਸ ਜੀ ਵਲੋਂ ਲਿਖੀ ਗਈ ਪੰਕਤੀ 'ਪੁਛਣ ਖੋਲਿ ਕਿਤਾਬ ਨੂੰ ਵੱਡਾ ਹਿੰਦੂ ਕਿ ਮੁਸਲਮਾਨੋਈ' ਤੋਂ ਇਕ ਸੰਕੇਤ ਮਿਲਦਾ ਹੈ ਕਿ ਜਿਹੜੀ ਪੋਥੀ ਗੁਰੂ ਨਾਨਕ ਦੇਵ ਜੀ ਪਾਸ ਮੱਕੇ ਵੱਲ ਜਾਣ ਸਮੇਂ ਮੌਜੂਦ ਸੀ ਉਹ ਉਨ੍ਹਾਂ ਦੀ ਆਪਣੀ ਰਚਨਾ ਗੁਰਮੁਖੀ ਵਿੱਚ ਲਿਖੀ ਹੋਈ ਸੀ, ਕਿਉਂਕਿ ਮੱਕੇ ਦੇ ਮੌਲਵੀ ਅਰਬੀ ਫ਼ਾਰਸੀ ਭਾਸ਼ਾਵਾਂ ਤੋਂ ਹੀ ਜਾਣੂ ਸਨ, ਉਹ ਇਨ੍ਹਾਂ ਗੁਰਮੁਖੀ ਅੱਖਰਾਂ ਨੂੰ ਨਹੀਂ ਸਨ ਪੜ੍ਹ ਸਕਦੇ ਤਾਂ ਹੀ ਉਨ੍ਹਾਂ ਨੂੰ ਗੁਰੂ ਜੀ ਪ੍ਰਤੀ ਪ੍ਰਸ਼ਨ ਕਰਨਾ ਪਿਆ। ਪ੍ਰਾਚੀਨ ਗ੍ਰੰਥਾਂ ਦਾ ਅਧਿਐਨ ਕੀਤਿਆਂ ਇਹ ਪਤਾ ਚਲਦਾ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਰੂਪ ਵਿੱਚ ਸਮੁੱਚੀ ਗੁਰਬਾਣੀ ਨੂੰ ਸੰਪਾਦਨ ਕਰਵਾਇਆ, ਜਿਸ ਦੇ ਮੁੱਖੀ ਤੇ ਪ੍ਰਸਿਧ ਲਿਖਾਰੀ ਭਾਈ ਗੁਰਦਾਸ ਜੀ ਸਨ, ਕਿਉਂਕਿ ਆਪ ਸੰਸਕ੍ਰਿਤ, ਫ਼ਾਰਸੀ, ਅਰਬੀ ਆਦਿ ਭਾਸ਼ਾਵਾਂ ਦੇ ਮਹਾਨ ਵਿਗਿਆਤਾ ਸਨ। ਫਿਰ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਦੀ

ਪ੍ਰਵਾਨਗੀ ਨਾਲ ਆਪ ਜੀ ਨੇ ਪ੍ਰਾਪਤ ਹੋਈ ਬਾਣੀ ਨੂੰ ਲਗਾਂ ਮਾਤਰਾਂ ਦੀ ਸੋਧ ਸਹਿਤ ਪ੍ਰਕਾਸ਼ਮਾਨ ਕੀਤਾ। ਇਸੇ ਤਰ੍ਹਾਂ ਦਸਮੇਸ਼ ਪਿਤਾ ਜੀ ਨੇ ਜਦੋਂ ਸ੍ਰੀ ਦਮਦਮਾ ਸਾਹਿਬ ਵਿਖੇ ਭਾਈ ਮਨੀ ਸਿੰਘ ਜੀ ਪਾਸੋਂ ਸੰਪੂਰਨ ਬੀੜ ਲਿਖਵਾਈ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਨੂੰ ਦਰਜ ਕਰਵਾਇਆ ਤਾਂ ਲਗਾਂ ਮਾਤਰਾਂ ਦੀ ਪੁਰਾਣੀ ਰਵਾਇਤ ਨੂੰ ਕਾਇਮ ਰੱਖਿਆ। ਇਸ ਤੋਂ ਛੁਟ ਭਾਈ ਗੁਰਦਾਸ ਜੀ ਦੀਆਂ ਰਚਨਾਵਾਂ (ਵਾਰਾਂ, ਕਬਿੱਤ, ਸਵੱਈਏ ਆਦਿ) ਵਿੱਚ ਲਗ-ਮਾਤਰੀ ਨੇਮ ਨੂੰ ਪੂਰੀ ਤਰ੍ਹਾਂ ਅਪਣਾਇਆ ਜਿਨ੍ਹਾਂ ਦੇ ਟਾਵੇਂ-ਟਾਵੇਂ ਹੱਥ-ਲਿਖਤ ਉਤਾਰੇ ਉਪਲਬਧ ਹਨ। ਲਗਾਂ ਮਾਤ੍ਰਾਂ ਵਿੱਚ ਗੜਬੜ ਦਾ ਮੁਖ ਕਾਰਨ ਕਈ ਇੱਕ ਲਿਖਾਰੀਆਂ ਵਲੋਂ ਮਨਮਰਜ਼ੀ ਨਾਲ ਕੀਤੇ ਗਏ ਵੱਖ ਵੱਖ ਉਤਾਰੇ ਹਨ। ਵਿਸ਼ੇਸ਼ ਕਰਕੇ ਪੱਥਰ-ਛਾਪੇ ਅਤੇ ਪ੍ਰੈਸ-ਕਰਮਚਾਰੀਆਂ ਵਲੋਂ ਪਰੂਫਾਂ ਨੂੰ ਸੋਧਣ ਦੀਆਂ ਅਣਗਹਿਲੀਆਂ ਕਾਰਨ ਗੁਰਬਾਣੀ ਦੇ ਨੇਮ ਸਮਝਣ ਵਿੱਚ ਕਾਫੀ ਉਲਝਣਾਂ ਪੈਦਾ ਹੋਈਆਂ ਹਨ। ਮਹਾਰਾਜਾ ਰਣਜੀਤ ਸਿੰਘ ਦਾ ਰਾਜ, ਜਿਸ ਨੂੰ ਕਿ 'ਸਿੱਖ ਰਾਜ' ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ, ਦੇ ਸਮੇਂ ਵਿੱਚ ਗੁਰਬਾਣੀ ਲਗਾਂ ਮਾਤਰਾਂ ਦੇ ਨੇਮਾਂ ਅਤੇ ਗੁਰਬਾਣੀ ਵਿਆਕਰਣ ਬਾਰੇ ਕੋਈ ਵਿਸ਼ੇਸ਼ ਕੰਮ ਨਹੀਂ ਹੋਇਆ, ਸਗੋਂ ਜਿਹੜੇ ਸੰਪਰਦਾਈ ਅਰਥ ਸੀਨਾ-ਬਸੀਨਾ ਚਲੇ ਆ ਰਹੇ ਸਨ ਉਨ੍ਹਾਂ ਉਤੇ ਵੀ ਸੂਫ਼ੀਆਂ ਅਤੇ ਵੇਦਾਂਤੀਆਂ ਨੇ ਆਪਣੀ ਰੰਗਣ ਚਾੜ੍ਹ ਕੇ ਸੰਪਰਦਾਈ ਅਰਥਾਂ ਦੀ ਬੱਝਵੀਂ ਠੁਕ ਨੂੰ ਵੀ ਭੰਨ-ਤੋੜ ਦਿੱਤਾ। ਇਹ ਗੱਲ ਕੁਝ ਸੰਦੇਹ ਵਾਲੀ ਜਾਪਦੀ ਹੈ ਕਿ ਸਿੱਖੀ ਨਾਲ ਐਨਾ ਪਿਆਰ ਕਰਨ ਵਾਲਾ ਅਤੇ ਸਿੱਖੀ ਨੇਮਾਂ ਦੀ ਪਾਲਣਾ ਕਰਨ ਵਾਲਾ ਮਹਾਰਾਜਾ ਹੋਵੇ ਅਤੇ ਉਸ ਨੇ ਇਸ ਪਾਸੇ ਵਲ ਉਕਾ ਹੀ ਕੋਈ ਧਿਆਨ ਨਾ ਦਿੱਤਾ ਹੋਵੇ। ਇਹ ਵੀ ਹੋ ਸਕਦਾ ਹੈ ਕਿ ਸਿੱਖ ਰਾਜ ਵਿੱਚ ਅਜੇਹਾ ਕੋਈ ਨਿੱਗਰ ਕੰਮ ਹੋਇਆ ਹੋਵੇ ਪਰ ਵੱਡੇ ਘਲੂਘਾਰੇ ਵਿੱਚ ਗੁੰਮ ਹੋਈ ਬੀੜ ਵਾਂਗ ਹੁਣ ਉਪਲਬਧ ਨਾ ਹੋਵੇ।

ਸਮੇਂ ਦੇ ਫੇਰ ਨਾਲ ਜਿਨ੍ਹਾਂ ਲੋਕਾਂ ਨੂੰ ਲੱਗਾਂ ਮਾਤਰਾਂ ਦੀ ਬਦਲੀ ਨਾਲ ਇਕੋ ਪ੍ਰਕਾਰ ਦੇ ਸ਼ਬਦਾਂ ਦੇ ਅਰਥਾਂ ਵਿੱਚ ਅੰਤਰ ਆ ਜਾਣ ਬਾਰੇ ਕੋਈ ਬੋਧ ਨਹੀਂ ਸੀ ਉਨ੍ਹਾਂ ਨੇ ਲੱਗਾਂ-ਮਾਤਰਾਂ ਨੂੰ ਵਾਧੂ ਸਮਝਣ ਦਾ ਟਪਲਾ ਖਾਧਾ ਅਤੇ ਵਿਆਖਿਆ ਸਮੇਂ ਅਜੇਹਾ ਹੀ ਪ੍ਰਚਾਰ ਕਰਦੇ ਰਹੇ। ਕਈ ਵਿਦਵਾਨ ਗੁਰਬਾਣੀ ਦੀਆਂ ਪੰਕਤੀਆਂ ਦੇ ਇੱਕ ਤੋਂ ਵੱਧ ਅਰਥ ਕਰਨ ਵਿੱਚ ਆਪਣੀ ਵਡਿਆਈ ਸਮਝਦੇ ਰਹੇ, ਪਰ ਇਉਂ ਜਾਪਦਾ ਹੈ ਕਿ ਇਨ੍ਹਾਂ

ਸੱਜਣਾਂ ਨੇ ਗੁਰਬਾਣੀ ਵਿਆਕਰਣ ਨੂੰ ਸਮਝਣ ਦਾ ਯਤਨ ਨਹੀਂ ਕੀਤਾ। ਹੁਣ ਵੀ ਕਈ ਸਾਧਾਂ ਸੰਤਾਂ ਦੇ ਡੇਰਿਆਂ ਤੇ ਕਥਾ-ਵਾਚਕਾਂ ਦਾ ਇਹੋ ਜੇਹਾ ਹੀ ਹਾਲ ਹੈ। ਉਹ ਸ਼ਬਦਾਂ ਦੀ ਉਥਾਨਕਾ ਬਾਰੇ ਅਜੇਹੀਆਂ ਮਨੋ-ਕਲਪਤ ਸਾਖੀਆਂ ਘੜਦੇ ਹਨ ਜਿਨ੍ਹਾਂ ਦਾ ਗੁਰਮਤਿ ਨਾਲ ਕੋਈ ਸੰਬੰਧ ਨਹੀਂ ਹੁੰਦਾ। ਅਜੇਹੀ ਹਾਸੋ-ਹੀਣੀ ਦਸ਼ਾ ਨੂੰ ਵੇਖ ਕੇ ਸਿੱਖ ਧਰਮ ਦੇ ਕੁਝ ਸੂਝਵਾਨ ਵਿਦਵਾਨਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਹਿਜ ਪਾਠ ਪ੍ਰੇਮ ਸਹਿਤ ਖੋਜ ਦੀ ਅਭਿਲਾਖਾ ਨਾਲ ਕਰਨ ਮਗਰੋਂ ਗੁਰਬਾਣੀ ਵਿੱਚ ਵਰਤੀਆਂ ਗਈਆਂ ਲਗਾਂ ਮਾਤਰਾਂ ਦੇ ਗੁੱਝੇ ਭੇਦਾਂ ਨੂੰ ਲੱਭਣ ਦਾ ਯਤਨ ਕੀਤਾ। ਸਭ ਤੋਂ ਪਹਿਲਾਂ ਗੁਰਪੁਰਵਾਸੀ ਪ੍ਰਿੰ. ਤੇਜਾ ਸਿੰਘ ਜੀ ਨੇ ਲਗਾਂ ਮਾਤਰਾਂ ਦੀ ਵਿਆਖਿਆ ਨੂੰ ਸਾਕਾਰ ਰੂਪ ਦਿੱਤਾ ਅਤੇ ਇਸ ਸੰਬੰਧ ਵਿੱਚ 'ਸ਼ਬਦਾਂਤਕ ਲਗਾਂ ਮਾਤਰਾਂ ਦੇ ਗੁਝੇ ਭੇਦ' ਨਾਮੀ ਇੱਕ ਛੋਟੀ ਜਿਹੀ ਪੁਸਤਕ ਸੰਨ 1922-23 ਵਿੱਚ ਛਪਵਾਈ। ਫਿਰ ਪ੍ਰੋ. ਸਾਹਿਬ ਸਿੰਘ ਜੀ ਨੇ ਅਕਤੂਬਰ 1932 ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਵਿਆਕਰਣ ਲਿਖਿਆ ਜੋ ਕਿ 1939 ਵਿੱਚ ਪ੍ਰਕਾਸ਼ਤ ਹੋਇਆ। ਇਸ ਤੋਂ ਉਪਰੰਤ 'ਸ੍ਰੀ ਗੁਰੂ ਵਿਆਕਰਣ ਪੰਚਾਇਣ' ਨਾਮੀ ਪੁਸਤਕ ਪੰਡਿਤ ਕਰਤਾਰ ਸਿੰਘ ਜੀ ਦਾਖਾ ਨੇ 1944-45 ਵਿੱਚ ਲਿਖ ਕੇ ਪ੍ਰਕਾਸ਼ਤ ਕਰਵਾਈ ਅਤੇ ਸਭ ਤੋਂ ਮਗਰੋਂ ਭਾਈ ਸਾਹਿਬ ਰਣਧੀਰ ਸਿੰਘ ਜੀ ਨੇ 'ਗੁਰਬਾਣੀ ਲਗਾਂ-ਮਾਤਰਾਂ ਦੀ ਵਿਲੱਖਣਤਾ' ਨਾਮੀ ਪੁਸਤਕ ਨਵੰਬਰ 1954 ਵਿੱਚ ਪ੍ਰਕਾਸ਼ਤ ਕਰਵਾਈ। ਉਪਰ ਦੱਸੀਆਂ ਚਾਰ ਪੁਸਤਕਾਂ ਨੇ ਗੁਰਬਾਣੀ ਵਿੱਚ ਵਰਤੀਆਂ ਲਗਾਂ ਮਾਤਰਾਂ ਅਤੇ ਵਿਆਕਰਣਿਕ ਨੇਮਾਂ ਨੂੰ ਖ਼ਾਲਸਾ ਪੰਥ ਵਿੱਚ ਪ੍ਰਦੀਪਤ ਕੀਤਾ, ਪਰੰਤੂ ਇਹਨਾਂ ਵਿੱਚ ਦਿੱਤੇ ਗਏ ਨੇਮ ਐਨੇ ਸਰਲ ਨਹੀਂ ਜਿਨ੍ਹਾਂ ਨੂੰ ਪੰਜਾਬੀ ਪੜ੍ਹੇ ਲਿਖੇ ਆਮ ਪ੍ਰੇਮੀ, ਪਾਠੀ ਜਾਂ ਗ੍ਰੰਥੀ ਸਿੰਘ ਸਹਿਜੇ ਹੀ ਸਮਝ ਸਕਣ, ਕਿਉਂਕਿ ਇਨ੍ਹਾਂ ਵਿੱਚ ਸੰਸਕ੍ਰਿਤ ਅਤੇ ਅੰਗਰੇਜ਼ੀ ਭਾਸ਼ਾਵਾਂ ਦੀ ਵਰਤੋਂ ਭੀ ਕੀਤੀ ਹੋਈ ਹੈ।

ਪ੍ਰਿੰ. ਤੇਜਾ ਸਿੰਘ ਜੀ ਨੇ ਸ਼ਬਦ-ਜੋੜਾਂ ਦੇ ਭਿੰਨ ਭਿੰਨ ਸਰੂਪਾਂ ਨੂੰ ਵੇਖ ਕੇ ਲੋੜੀਂਦੇ ਨੇਮਾਂ ਨੂੰ ਲੱਭਿਆ। 'ਸ਼ਬਦਾਰਥ' ਭੀ ਪ੍ਰਿੰ. ਤੇਜਾ ਸਿੰਘ ਜੀ ਅਤੇ ਉਨ੍ਹਾਂ ਦੇ ਸਾਥੀਆਂ ਪ੍ਰਿੰ. ਬਾਵਾ ਹਰਕਿਸ਼ਨ ਸਿੰਘ ਤੇ ਪ੍ਰੋ. ਨਾਰਾਇਣ ਸਿੰਘ ਜੀ ਦੀ ਅਣਥੱਕ ਘਾਲ ਦਾ ਹੀ ਅਮੋਲਕ ਸਿੱਟਾ ਹੈ। ਪ੍ਰੋ. ਸਾਹਿਬ ਸਿੰਘ ਜੀ ਨੇ ਸੰਸਕ੍ਰਿਤ ਵਾਲੇ ਵਿਆਕਰਣਿਕ ਨੇਮਾਂ ਨੂੰ ਮੁਖ ਰੱਖ ਕੇ ਗੁਰਬਾਣੀ ਵਿਆਕਰਣ ਤਿਆਰ ਕਰਨ ਦੀ ਘਾਲਣਾ ਘਾਲੀ। ਭਾਈ ਸਾਹਿਬ

ਰਣਧੀਰ ਸਿੰਘ ਜੀ ਨੇ ਗੁਰਬਾਣੀ ਦੀਆਂ ਲਗਾਂ-ਮਾਤਰਾਂ ਦੀ ਵਿਲੱਖਣਤਾ ਦਰਸਾਉਣ ਸਮੇਂ ਕੋਸ਼ਕਾਰੀ ਲੀਹਾਂ ਨੂੰ ਅੱਖੋਂ ਉਹਲੇ ਨਹੀਂ ਹੋਣ ਦਿੱਤਾ, ਵਿਸ਼ੇਸ਼ ਕਰਕੇ ਆਪ ਜੀ ਨੇ ਸ਼ਬਦ-ਉਚਾਰਣ ਦੀ ਪੁਰਾਤਨ ਰਹੁਰੀਤੀ ਸਾਰਥਕ ਰੂਪ ਵਿੱਚ, ਭਾਵ ਬਿੰਦਿਆਂ ਸਹਿਤ ਪਹਿਲੀ ਵਾਰ ਲਿਖਤੀ ਰੂਪ ਵਿੱਚ ਉਜਾਗਰ ਕੀਤੀ ਅਤੇ ਪਾਠੀ ਸਿੰਘਾਂ ਨੂੰ ਇਹ ਮਹੱਤਵਪੂਰਨ ਦੇਣ ਦਿੱਤੀ। ਆਪ ਜੀ ਨੇ ਕਈ ਸ਼ੰਕਾਵਾਦੀ ਅਰਥਾਂ ਦੇ ਨਿਰਣੈ ਨਾਮ-ਅਭਿਆਸ ਦੀ ਕਮਾਈ ਅਥਵਾ ਅਨੁਭਵੀ ਗਿਆਨ ਦੁਆਰਾ ਭੀ ਕੀਤੇ ਹਨ, ਜਿਨ੍ਹਾਂ ਦਾ ਗੁਰਬਾਣੀ ਦੇ ਅਰਥ-ਖੇਤਰ ਵਿੱਚ ਆਪਣਾ ਸਥਾਨ ਹੈ ਪਰ ਉਨ੍ਹਾਂ ਵਿਚੋਂ ਕਈ ਇੱਕ ਅਰਥ ਆਲੋਚਨਾ-ਜਨਕ ਵੀ ਹਨ। ਪੰਡਤ ਕਰਤਾਰ ਸਿੰਘ ਜੀ 'ਦਾਖਾ' ਸੰਸਕ੍ਰਿਤ ਦੇ ਵਿਦਵਾਨ ਸਨ। ਗੁਰਬਾਣੀ ਖੋਜ ਖੇਤਰ ਵਿੱਚ ਆਪ ਜੀ ਦੇ ਕੀਤੇ ਨਿਰਣੇ ਸ਼ਲਾਘਾਯੋਗ ਹਨ ਪਰ ਆਪ ਦੀ ਭਾਸ਼ਾ ਔਖੀ ਹੋਣ ਕਾਰਨ ਇਨ੍ਹਾਂ ਤੋਂ ਸਾਧਾਰਣ ਪਾਠਕ ਘੱਟ ਹੀ ਲਾਭ ਉਠਾ ਸਕਦੇ ਹਨ। ਆਪ ਜੀ ਨੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ਿਰੋਮਣੀ ਵਿਆਕਰਣ' ਪ੍ਰਕਾਸ਼ਤ ਕਰਵਾਇਆ ਹੈ ਪਰ ਉਹ ਕੇਵਲ ਉਚ-ਕੋਟੀ ਦੇ ਪਾਠਕਾਂ ਲਈ ਹੀ ਲਾਭਕਾਰੀ ਹੈ। ਗੁਰਬਾਣੀ ਦਾ ਪਾਠ ਸਿੱਖਣ ਲਈ ਇਸ ਵੇਲੇ ਸਭ ਤੋਂ ਲਾਭਦਾਇਕ ਗ੍ਰੰਥ ਜੇ ਕੋਈ ਹੈ ਤਾਂ ਉਹ ਪਹਿਲੇ ਨੰਬਰ ਤੇ 'ਸ਼ਬਦਾਰਥ' ਹੈ, ਜਿਸ ਵਿੱਚ ਸੰਜਮ-ਭਰਪੂਰ ਬੋਲੀ ਵਰਤੀ ਗਈ ਹੈ ਅਤੇ ਅਰਥ ਲਗ-ਮਾਤਰੀ ਨੇਮਾਂ ਦੇ ਅਨੁਕੂਲ ਕਰਨ ਦਾ ਸਰਲ ਜਤਨ ਕੀਤਾ ਗਿਆ ਹੈ। ਸ਼ਬਦਾਰਥ ਦੀਆਂ ਵੱਖ ਵੱਖ ਛਾਪਾਂ ਵਿੱਚ ਭੀ ਪਾਠੰਤਰ-ਭੇਦ ਹਨ, ਅਰਥਾਂ ਵਿੱਚ ਭੀ ਕਈ ਥਾਵਾਂ ਤੇ ਸੁਧਾਈ ਅਤੇ ਵਿਸਥਾਰ ਕਰਨ ਦੀ ਲੋੜ ਹੈ। ਪ੍ਰੋ. ਸਾਹਿਬ ਸਿੰਘ ਜੀ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਵਿੱਚ ਆਦਿ ਤੋਂ ਅੰਤ ਤੱਕ ਸਾਰੀ ਬਾਣੀ ਲਗ-ਮਾਤਰੀ ਨੇਮਾਂ ਅਧੀਨ ਅਰਥਾਈ ਹੈ, ਪਰ ਸ਼ਬਦ-ਸਰੂਪ ਅਤੇ ਅਰਥਾਂ ਬਾਰੇ ਇਸ ਟੀਕੇ ਵ੍ਰਿਚ ਵੀ ਬਹੁਤ ਊਣਤਾਈਆਂ ਹਨ।

ਮਨੁੱਖੀ ਮਨ ਵਿੱਚ ਬੁੱਧੀ ਦਾ ਹੋਣਾ ਉਤਨਾ ਹੀ ਜ਼ਰੂਰੀ ਹੈ ਜਿਤਨਾ ਕਿ ਸਰੀਰ ਵਿੱਚ ਪ੍ਰਾਣਾਂ ਦਾ। ਜਿਵੇਂ ਪ੍ਰਾਣਾਂ ਤੋਂ ਬਿਨਾ ਦੇਹ ਮੁਰਦਾ ਹੈ ਤਿਵੇਂ ਬੁਧੀਹੀਨ ਮਨੁੱਖ ਮਨੁੱਖਤਾ ਤੋਂ ਬਿਨਾ ਮੁਰਦਾ ਹੈ। ਜੇ ਬੁਧੀ ਨਾ ਹੋਵੇ ਤਾਂ ਗੁਰੂ ਜੀ ਦੀ ਸਿਖਿਆ ਨੂੰ ਕਿਵੇਂ ਗ੍ਰਹਿਣ ਕਰ ਸਕੀਦਾ ਹੈ? ਇਸ ਲਈ ਗੁਰੂ ਜੀ ਨੇ ਜਗਿਆਸੂਆਂ ਨੂੰ ਇਉਂ ਸੇਧ ਦਿੱਤੀ ਹੈ :-

ਅਕਲੀ ਸਾਹਿਬੁ ਸੇਵੀਐ, ਅਕਲੀ ਪਾਈਐ ਮਾਨੁ ॥

ਅਕਲੀ ਪੜ੍ਹਿ ਕੈ ਬੁਝੀਐ, ਅਕਲੀ ਕੀਚੈ ਦਾਨੁ ॥
ਨਾਨਕੁ ਆਖੈ ਰਾਹੁ ਏਹੁ, ਹੋਰਿ ਗਲਾਂ ਸੈਤਾਨੁ॥ [ਪੰ. 1245

ਅਕਲ ਤੋਂ ਬਿਨਾਂ ਜੋ ਵੀ ਕਿਰਿਆ ਕਰਨੀ ਹੈ, ਉਹ 'ਸ਼ੈਤਾਨੀ ਕਿਰਿਆ' ਦਾ ਰੂਪ ਅਖਵਾਉਂਦੀ ਹੈ। ਅਖਰ ਅਕਲਿ ਦੀ ਬ੍ਰਿਧੀ ਵਿੱਚ ਸਹਾਇਕ ਹੁੰਦੇ ਹਨ। ਭਗਤ ਕਬੀਰ ਜੀ ਨੇ ਤਾਂ ਗਿਆਨ ਬਾਰੇ ਇਥੋਂ ਤੱਕ ਲਿਖ ਦਿੱਤਾ ਹੈ ਕਿ :-

ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ ॥
ਬਿਧਵਾ ਕਸ ਨ ਭਈ ਮਹਿਤਾਰੀ ॥ [ਪੰਨਾ 328

ਗੁਰਮਤਿ ਗਿਆਨ ਦੀ ਇਹ ਵਿਸ਼ੇਸ਼ਤਾਈ ਹੈ ਕਿ ਇਹ ਦੁਨਿਆਵੀ ਚਤੁਰਾਈ ਵਾਲੀਆਂ ਫੋਕੀਆਂ ਸਿਆਣਪਾਂ ਨੂੰ ਗੁਰਸਿੱਖਾਂ ਦੇ ਨੇੜੇ ਨਹੀਂ ਆਉਣ ਦਿੰਦਾ। ਦੁਨਿਆਵੀ ਬੌਧਿਕ-ਇਲਮ ਅਲਫ ਤੋਂ ਆਰੰਭ ਹੋ ਕੇ ਅਲਫ ਤੋਂ ਹੀ ਅਲੱਗ ਕਰ ਦਿੰਦਾ ਹੈ, ਭਾਵ ਕਿ ਅੱਖਰਾਂ ਦਾ ਝੰਬੇਲਾ ਪਾਈ ਰਖਦਾ ਹੈ। ਜਦੋਂ ਕਿ ਗੁਰਮਤਿ ਧੁਨੀ 'ੳ' ਤੋਂ ਆਰੰਭ ਹੋ ਕੇ 'ਓਅੰਕਾਰ' ਵਿੱਚ ਹੀ ਸਮਾਅ ਜਾਂਦੀ ਹੈ। ਅੱਖਰੀ ਗਿਆਨ ਨੂੰ ਚਮਕਾਉਣ ਲਈ ਕੁਝ ਮੁਸ਼ੱਕਤ ਕਰਨ ਦੀ ਲੋੜ ਹੁੰਦੀ ਹੈ। ਕਈ ਲੋਕ ਬੁੱਧੀ ਦੀ ਦਿਮਾਗੀ-ਮੁਸ਼ੱਕਤ ਤੋਂ ਡਰ ਕੇ 'ਪ੍ਰੇਮ' ਅੱਖਰ ਦੀ ਵਰਤੋਂ ਕਰਦੇ ਹਨ, ਕਿਉਂਕਿ ਪ੍ਰੇਮ ਦਾ ਪੜਦਾ ਅਕਲ ਦੇ ਰਸਤੇ ਵਿੱਚ ਮੁਸਾਫ਼ਿਰ ਦੀਆਂ ਬੜੀਆਂ ਮੁਸ਼ਕਲਾਂ ਹੱਲ ਕਰਦਾ ਹੈ। ਮਨੁੱਖ ਨੂੰ ਦੀਨ ਤੇ ਦੁਨੀਆ ਬਾਰੇ ਗਿਆਨ ਹੋਣਾ ਬੜਾ ਜ਼ਰੂਰੀ ਹੈ ਕਿਉਂਕਿ ਮਨੁੱਖਾ ਸਰੀਰ ਧਾਰਨ ਕਰਨ ਦਾ ਮੁੱਖ-ਮੰਤਵ ਹੀ ਇਹੋ ਹੈ। ਜਿਹੜੀਆਂ ਚੀਜ਼ਾਂ ਗਿਆਨ ਇੰਦ੍ਰਿਆਂ ਨਾਲ ਪ੍ਰਤੀਤ ਹੁੰਦੀਆਂ ਹਨ, ਉਨ੍ਹਾਂ ਦੀ ਅਸਲੀਅਤ ਸਮਝਣ ਦੀ ਲੋੜ ਹੈ, ਪਰ ਜਿਹੜੀਆਂ ਚੀਜ਼ਾਂ ਸੂਖਮ ਹਨ ਉਨ੍ਹਾਂ ਨੂੰ ਬੁੱਧੀ ਨਾਲ ਹੀ ਸਮਝਿਆ ਜਾ ਸਕਦਾ ਹੈ। ਦ੍ਰਿਸ਼ਟਮਾਨ ਅੱਖਰ ਹੱਥਾਂ ਨਾਲ ਲਿਖਣ ਅਤੇ ਅੱਖਾਂ ਨਾਲ ਵੇਖਣ ਦਾ ਵਿਸ਼ਾ ਹਨ। ਗੁਰਬਾਣੀ ਦੀ ਰੂਪਾਵਲੀ ਅਤੇ ਅਰਥਾਵਲੀ ਨੂੰ ਸਮਝਣ ਹਿਤ ਸਾਨੂੰ ਗੁਰਬਾਣੀ ਵਿਆਕਰਣ ਦੀ ਅਤੀ ਲੋੜ ਹੈ। ਇਸ ਨੂੰ ਸਮਝਣ ਹਿਤ ਸਿਮਰਨ ਰੂਪ ਉਦਮ ਦੀ ਵੀ ਲੋੜ ਹੈ, ਕਿਉਂਕਿ ਗੁਰੂ ਜੀ ਦਾ ਇਸ ਬਾਰੇ ਜੀਵਨ ਤੱਤ ਇਹ ਹੈ :-

ਉਦਮੁ ਕਰਤ ਆਨਦੁ ਭਇਆ, ਸਿਮਰਤ ਸੁਖ ਸਾਰੁ॥
ਜਪਿ ਜਪਿ ਨਾਮੁ ਗੋਬਿੰਦ ਕਾ, ਪੂਰਨ ਬੀਚਾਰੁ॥ [ਪੰ. 815

ਆਮ ਜਨਤਾ ਵਿਆਕਰਣ ਨੂੰ ਇੱਕ ਰੁੱਖਾ ਜਿਹਾ ਵਿਸ਼ਾ ਸਮਝਦੀ ਹੈ। ਜੇਕਰ ''ਗੁਰਬਾਣੀ ਵਿਆਕਰਣ'' ਸਿੱਖ-ਧਰਮ ਦੇ ਪੁਰਾਣੇ ਆਗੂਆਂ ਨੇ ਖ਼ਾਲਸਾ ਕਾਲਜਾਂ ਅਤੇ ਹੋਰ ਧਾਰਮਿਕ

ਅਦਾਰਿਆਂ ਵਿੱਚ ਸਿਲੇਬਸ ਦੇ ਤੌਰ ਤੇ ਨੀਯਤ ਕੀਤਾ ਹੋਇਆ ਹੁੰਦਾ ਤਾਂ ਅੱਜ ਇਸ ਬਾਰੇ ਏਨੀਆਂ ਉਲਝਣਾਂ ਨਾ ਪੈਦਾ ਹੁੰਦੀਆਂ ਅਤੇ ਨਾ ਹੀ ਗੁਰਬਾਣੀ ਦੇ ਅਰਥਾਂ ਬਾਰੇ ਕਿਸੇ ਬੁਧੀਜੀਵੀ ਨੂੰ ਕਿੰਤੂ ਕਰਨ ਦਾ ਮੌਕਾ ਮਿਲਦਾ। ਕੁਝ ਸਾਲ ਹੋਏ ਉਦਾਸੀ ਸੰਪ੍ਰਦਾਇ ਦੇ ਅਨੁਆਈ ਗਿ. ਰਾਜਿੰਦਰ ਸਿੰਘ 'ਨਿਰਾਲਾ' ਨੇ 'ਗੁਰੂ-ਨਿਰਣਯ' ਨਾਮੀ ਇਕ ਪੁਸਤਕ ਲਿਖੀ ਜਿਸ ਵਿੱਚ ਉਸਨੇ 'ਦੇਹਧਾਰੀ ਗੁਰੂ' ਦੀ ਲੋੜ ਨੂੰ ਸਿੱਧ ਕਰਨ ਹਿੱਤ ਗੁਰਬਾਣੀ ਵਿੱਚੋਂ ਹੀ ਸਾਰੇ ਪ੍ਰਮਾਣ ਦੇ ਕੇ ਉਨ੍ਹਾਂ ਦੇ ਅਰਥਾਂ ਦੀ ਅਯੋਗ ਢੰਗ ਨਾਲ ਵਿਆਖਿਆ ਤੇ ਵਰਤੋਂ ਕੀਤੀ। ਜੇ ਉਸ ਸੱਜਣ ਨੂੰ 'ਗੁਰਬਾਣੀ ਵਿਆਕਰਣ' ਬਾਰੇ ਸੋਝੀ ਹੁੰਦੀ ਤਾਂ ਉਹ ਅਜਿਹਾ ਅਪਰਾਧ ਨਾ ਕਰਦਾ। ਇਸੇ ਪ੍ਰਕਾਰ ਹੋਰ ਕਈ ਅਪਸੁਆਰਥੀ ਜੀਵ ਗੁਰਬਾਣੀ ਨੂੰ ਮਨਮਰਜ਼ੀ ਨਾਲ ਅਰਥਾਅ ਕੇ ਆਪਣਾ ਪ੍ਰਯੋਜਨ ਪੂਰਾ ਕਰ ਲੈਂਦੇ ਹਨ ਜੋ ਕਿ ਅਨੁਚਿਤ ਹੈ।

ਗੁਰਦੇਵ ਪਿਤਾ ਜੀ ਦਾ ਪਵਿੱਤਰ ਵਾਕ ਹੈ :-

ਕਾਸਟ ਮਹਿ ਜਿਉ ਹੈ ਬੈਸੰਤਰੁ,
ਮਥਿ ਸੰਜਮਿ ਕਾਢਿ ਕਢੀਜੈ ॥ [ਪੰਨਾ 1323

ਇਸ ਤੋਂ ਇਹ ਪ੍ਰੇਰਣਾ ਮਿਲਦੀ ਹੈ ਕਿ ਹਰ ਇੱਕ ਚੀਜ਼ ਜੁਗਤੀ ਨਾਲ ਹੀ ਪ੍ਰਾਪਤ ਹੋ ਸਕਦੀ ਹੈ। ਸਾਡਾ ਖਾਣਾ-ਪੀਣਾ, ਉਠਣਾ-ਬੈਠਣਾ ਭਾਵ ਹਰੇਕ ਗੱਲ ਨੇਮ ਅਧੀਨ ਹੀ ਹੁੰਦੀ ਹੈ।

ਜਿਵੇਂ ਗੁਰਬਾਣੀ ਦੀ ਸ਼ਬਦਾਵਲੀ ਰਸਦਾਇਕ ਹੈ, ਤਿਵੇਂ ਹੀ ਇਨ੍ਹਾਂ ਅੱਖਰਾਂ ਨਾਲ ਲਗੀਆਂ ਹੋਈਆਂ ਲਗਾਂ-ਮਾਤਰਾਂ ਵੀ ਰਸ ਭਰਪੂਰ ਹਨ, ਕੇਵਲ ਇਨ੍ਹਾਂ ਨੂੰ ਥੋੜ੍ਹੇ ਜਿਹੇ ਉਦਮ ਨਾਲ ਸਮਝਣ ਦੀ ਲੋੜ ਹੈ। ਜਿਵੇਂ ਇੱਕ ਵੈਦ ਬਹੁਤ ਸਾਰੇ ਰੋਗੀਆਂ ਦਾ ਇਲਾਜ ਕਰ ਕਰ ਕੇ ਨਬਜ਼ ਦਾ ਭੇਤੀ ਹੋ ਜਾਂਦਾ ਹੈ ਅਤੇ ਫਿਰ ਉਹ ਸਹਿਜੇ ਹੀ ਰੋਗ ਨੂੰ ਸਮਝ ਲੈਂਦਾ ਹੈ, ਤਿਵੇਂ ਹੀ ਜਿਹੜਾ ਸਿੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿਤਰ ਬਾਣੀ ਦੇ ਸਹਿਜ ਪਾਠ ਵਿੱਚ ਜੁੜਿਆ ਰਹਿੰਦਾ ਹੈ ਉਹ ਇਸ ਦੀ ਅਮੋਲਕ ਸ਼ਬਦਾਵਲੀ ਦੇ ਦਰਸ਼ਨ ਕਰ ਕਰ ਕੇ ਇਨ੍ਹਾਂ ਦੇ ਵੱਖ ਵੱਖ ਰੂਪਾਂ ਦਾ ਮਹਿਰਮ ਹੋ ਜਾਂਦਾ ਹੈ। ਜਿਵੇਂ ਗਣਿਤ ਵਿਦਿਆ ਦੇ ਕਿਸੇ ਫਾਰਮੂਲੇ ਨੂੰ ਕੰਠ ਕਰ ਲੈਣਾ ਹੀ ਕਾਫ਼ੀ ਨਹੀਂ ਹੁੰਦਾ ਜਦੋਂ ਤੱਕ ਕਿ ਉਸ ਦਾ ਅਮਲੀ ਰੂਪ ਵਿੱਚ ਅਭਿਆਸ ਨਾ ਕੀਤਾ ਜਾਏ। ਇਸੇ ਪ੍ਰਕਾਰ ਜਦੋਂ ਤੱਕ ਇਹ ਲਗ-ਮਾਤਰੀ ਨੇਮ ਕੇਵਲ ਜੀਭ ਤੇ ਹੋਣਗੇ, ਇਨ੍ਹਾਂ ਦੀ ਵਰਤੋਂ ਵਿੱਚ ਸਫਲਤਾ ਨਹੀਂ ਹੋਵੇਗੀ। ਇਨ੍ਹਾਂ ਬਾਰੇ ਪੂਰਨ ਸਫਲਤਾ ਓਦੋਂ ਹੀ ਹੋ ਸਕੇਗੀ, ਜਦੋਂ ਗੁਰਬਾਣੀ ਦਾ

ਪਾਠ ਸਮਝ ਕੇ ਕੀਤਾ ਜਾਵੇਗਾ। ਫਿਰ ਇਹ ਨੇਮ ਔਖੇ ਸਮੇਂ ਸਾਥੀ ਰੂਪ ਹੋ ਕੇ ਲੋੜੀਂਦੀ ਅਗਵਾਈ ਕਰਨਗੇ। ਮੁਕਦੀ ਗੱਲ ਇਨ੍ਹਾਂ ਲਗਾਂ ਮਾਤਰਾਂ ਨੂੰ ਇਉਂ ਸਮਝੋ ਜਿਵੇਂ ਕਿ ਖੇਤੀ ਨੂੰ ਵਾੜ ਕੀਤੀ ਹੋਈ ਹੁੰਦੀ ਹੈ। ਸੋ, ਬਾਣੀ ਦੀ ਅਮੋਲਕ ਰਾਸਿ ਨੂੰ ਲਗਾਂ ਮਾਤਰਾਂ ਰੂਪੀ ਵਾੜ ਹੈ। ਸਤਿਗੁਰੂ ਜੀ ਨੇ ਇਸ ਅਮੋਲਕ ਖ਼ਜ਼ਾਨੇ ਨੂੰ ਇਹ ਅਚਰਜ ਵਾੜ ਲਾਈ ਹੈ ਤਾਂ ਜੋ ਕੋਈ ਅਨਮਤੀਆ ਗੁਰਬਾਣੀ ਦੀ ਸ਼ਬਦਾਵਲੀ ਵਿੱਚ ਕਿਸੇ ਪ੍ਰਕਾਰ ਦੀ ਮਿਲਾਵਟ ਨਾ ਕਰ ਸਕੇ। ਬਸ, ਗੁਰਬਾਣੀ ਵਿਆਕਰਣ ਦੇ ਸੰਕਲਪ ਤੋਂ ਹਰੇਕ ਪਾਠਕ ਆਪ ਜਾਗਰੂਕ ਹੋਵੇ ਅਤੇ ਧਾਰਮਿਕ ਸਟੇਜਾਂ ਤੇ ਸੰਗਤਾਂ ਵਿੱਚ ਪ੍ਰਚਾਰ ਕਰਨਾ ਆਪਣਾ ਫ਼ਰਜ਼ ਸਮਝੇ।



# ਵਿਆਕਰਣਿਕ ਸਿਖਿਆ ਦੀ ਲੋੜ

'ਸਾਚੀ ਸਾਖੀ' ਦੀ ਭੂਮਿਕਾ ਵਿੱਚ ਸਿੱਖ ਕੌਮ ਦੇ ਮੰਨੇ-ਪ੍ਰਮੰਨੇ ਵਿਦਵਾਨ ਸ . ਕਪੂਰ ਸਿੰਘ ਜੀ ਆਈ .ਸੀ .ਐਸ . ਲਿਖਦੇ ਹਨ : ਵਯਾਕਰਣ ਅਤੇ ਬੋਲੀ ਦਾ ਆਧਾਰ ਕੁਝ ਪਰਾਭੌਤਕ (Metaphysical) ਪੂਰਵ-ਕਲਪਨਾਵਾਂ (Postulates) ਹਨ ਜਿਨ੍ਹਾਂ ਦੀ ਤਰਕ-ਸਿੱਧੀ ਤਾਂ ਸੰਭਵ ਨਹੀਂ ਪਰ ਜਿਨ੍ਹਾਂ ਨੂੰ ਸਵੀਕਾਰ ਕੀਤੇ ਬਿਨਾ ਅਸੀਂ ਭਾਸ਼ਾ ਤੇ ਵਯਾਕਰਣ ਨੂੰ ਨ ਹੀ ਸਮਝ ਸਕਦੇ ਹਾਂ ਅਤੇ ਨਾ ਹੀ ਅਧਯਨ ਕਰ ਸਕਦੇ ਹਾਂ । ਇਹ ਪੂਰਵ-ਕਲਪਨਾਵਾਂ ਮਨੁੱਖੀ ਮਨ ਦੇ ਅਧਿਆਤਮ ਤੱਤ ਦੀਆਂ ਹੀ ਰੁਚੀਆਂ ਹਨ, ਜਿਨ੍ਹਾਂ ਵਿੱਚੋਂ ਭਾਸ਼ਾ ਦੀ ਵਾਕ ਬਣਤਰ ਅਤੇ ਵਯਾਕਰਣ ਦਾ ਨਿਕਾਸ ਹੁੰਦਾ ਹੈ । ਵਿਭਕਤਿ, ਸੰਗਿਆ, ਲਿੰਗ, ਪੁਰਸ਼ ਆਦਿ ਵਯਾਕਰਣ ਦੇ ਅੰਗਾਂ ਦੀਆਂ ਜੜ੍ਹਾਂ ਇਨ੍ਹਾਂ ਪੂਰਵ- ਕਲਪਨਾਵਾਂ ਵਿੱਚ ਹੀ ਸਥਿਤ ਹਨ । ਸੰਸਕ੍ਰਿਤ ਦੇ ਗ੍ਰੰਥ 'ਵਾਕਪਦੀਯ' (ਬ੍ਰਹਮਕਾਂਡ, 16) ਵਿੱਚ ਜੋ ਕਿਹਾ ਗਿਆ ਹੈ ਕਿ "ਵਿਯਾਕਰਣ ਮੋਕਸ਼ ਪ੍ਰਾਪਤੀ ਦੀ ਪੌੜੀ ਦਾ ਪਹਿਲਾ ਡੰਡਾ ਹੈ ਅਤੇ ਨਿਰਵਾਣ ਪਦ ਪ੍ਰਾਪਤੀ ਦੇ ਜਗਿਆਸੂਆਂ ਲਈ ਇਹ ਰਾਜ ਪੱਥ ਸਮਾਨ ਹੈ।" ਉਸ ਦਾ ਇਹੋ ਰਹੱਸਯ ਹੈ ਕਿ ਭਾਸ਼ਾ ਵਿਗਿਆਨ ਦੀਆਂ ਪੂਰਵ-ਕਲਪਨਾਵਾਂ ਮਨੁੱਖੀ ਮਨ ਦੇ ਤੱਤਾਂ ਨੂੰ ਸਮਝਣ ਅਤੇ ਅਧਿਆਤਮਿਕ ਵਿਦਿਆ ਦੀ ਪ੍ਰਾਪਤੀ ਵਿੱਚ ਸਹਾਇਕ ਹੋ ਸਕਦੀਆਂ ਹਨ।

ਮਾਸਟਰ ਕਰਮ ਸਿੰਘ ਜੀ ਜਿਨ੍ਹਾਂ ਨੇ ਫਰਵਰੀ 1929 ਈ: ਵਿੱਚ ਪੰਜਾਬੀ 'ਸ਼ਬਦ-ਜੋੜਾਂ ਦੇ ਨੇਮ' ਸੰਬੰਧੀ ਪੁਸਤਕ ਲਿਖੀ, ਗੁਰਬਾਣੀ ਵਿਆਕਰਣ ਬਾਰੇ ਇਉਂ ਲਿਖਿਆ ਹੈ :-

"ਸੱਚ ਪੁਛੋ ਤਾਂ ਬੋਲੀ ਦੇ ਸਾਰੇ ਨੇਮ ਜਾਂ ਵਿਆਕਰਣ ਸਿਖੇ ਬਿਨਾ ਨਾ ਤਾਂ ਲਿਖਣ ਪੜ੍ਹਨ ਵਿੱਚ ਭੁੱਲਾਂ ਕਰਨ ਤੋਂ ਬਚ ਸਕੀਦਾ ਹੈ ਅਤੇ ਨਾ ਹੀ ਪੂਰੇ ਤੌਰ ਤੇ ਬੋਲੀ ਦੀ ਸਮਝ ਹੀ ਆਉਂਦੀ ਹੈ। ਇਹੋ ਕਾਰਨ ਹੈ ਕਿ ਸਾਡੇ ਦੇਸ਼ ਦੇ ਪਿਛਲੇ ਵਿਦਵਾਨ ਕਹਿੰਦੇ ਹੁੰਦੇ ਸਨ- ''ਜੋ ਆਦਮੀ ਵਿਆਕਰਣ ਸ਼ਾਸਤਰ ਨੂੰ ਪੜ੍ਹੇ ਬਿਨਾਂ ਹੋਰਨਾਂ ਸ਼ਾਸਤਰਾਂ ਨੂੰ ਪੜ੍ਹਨਾ ਲੋੜੇ, ਓਹ ਅਜਿਹਾ ਮੂੜ੍ਹ ਹੈ, ਜੋ ਅੰਨੇਰੀ ਰਾਤ ਵਿੱਚ ਪਾਣੀ ਉਤੋਂ ਢੇਰ ਚਿਰ ਦੇ ਲੰਘ ਗਏ ਸੱਪ ਦੇ ਪੈਰਾਂ ਦੇ ਨਿਸ਼ਾਣ ਗਿਣੇ''।

ਵਿਆਕਰਣ ਨਿਯਮਾਂ ਦੀ ਸੂਝ-ਬੂਝ ਤੋਂ ਬਿਨਾ ਅਨੇਕਾਂ ਰੂਪਾਂ ਦੇ ਸ਼ਬਦਾਂ ਵਿੱਚ ਪਰਵਿਰਤ ਹੋਣਾ ਇਸ ਤਰਾਂ ਅਸੰਭਵ ਹੈ ਜਿਵੇਂ ਕੋਈ ਪਾਣੀ ਵਿੱਚ ਲੰਘੇ ਹੋਏ ਮਨੁੱਖ ਦੇ ਪੈਰਾਂ ਦੀ ਪਛਾਣ ਜਾਂ ਉਨ੍ਹਾਂ ਨੂੰ ਮਿਣਨ ਦਾ ਜਤਨ ਕਰੇ। ਹਾਂ, ਕਿਸੇ ਪੰਡਿਤ ਨੇ ਆਪਣੇ ਪੁੱਤਰ ਨੂੰ ਇਹ ਉਪਦੇਸ਼ ਦਿੱਤਾ ਸੀ-

''ਯਦਿ ਬਹੁ ਨ ਪਠ ਪੁੱਤ੍ਰ ਵਿਆਕਰਣਮ''

ਅਰਥਾਤ ਹੇ ਪੁਤਰ ! ਜੇ ਤੂੰ ਬਹੁਤ ਵਿਦਿਆ ਨਹੀਂ ਪੜ੍ਹਨਾ ਚਾਹੁੰਦਾ ਤਾਂ ਘੱਟੋ ਘੱਟ ਵਿਆਕਰਣ ਜ਼ਰੂਰ ਪੜ੍ਹ। ਗਲ ਕੀ ਇਹ ਪਿਤਾ ਦਾ ਸੰਕਲਪ ਹੈ ਕਿ ਉਸ ਦਾ ਪੁਤਰ ਸਮਾਜ ਦੀ ਕਿਸੇ ਵੀਚਾਰ ਸਭਾ ਵਿੱਚ ਬੈਠਣ ਦੇ ਯੋਗ ਬਣ ਸਕੇ। ਬੇਦ ਬਿਆਸ ਇਕ ਮੰਨੇ ਪ੍ਰਮੰਨੇ ਵਿਅਕਤੀ ਹੋਏ ਹਨ, ਉਨ੍ਹਾਂ ਨੇ ਵਿਆਕਰਣ ਵੀਚਾਰੇ ਸਨ। ਇਸ ਦੀ ਗਵਾਹੀ ਸਵਈਏ ਮਹਲੇ ਪਹਿਲੇ ਕੇ ਵਿਚੋਂ ਇਉਂ ਉਪਲਬਧ ਹੈ:-

ਗੁਣ ਗਾਵੈ ਮੁਨਿ ਬ੍ਯਾਸੁ,
ਜਿਨਿ ਬੇਦ ਬ੍ਯਾਕਰਣ ਬੀਚਾਰਿਅ ॥ [ਪੰਨਾ 1390

ਗੁਰਬਾਣੀ ਜਿਥੇ ''ਵਿਦਿਆ ਵੀਚਾਰੀ ਤਾ ਪਰਉਪਕਾਰੀ'' (ਪੰਨਾ 356) ਵਾਲਾ ਸਿਧਾਂਤ ਦ੍ਰਿੜ੍ਹ ਕਰਾਉਂਦੀ ਹੈ ਉਥੇ ਫੋਕੇ ਕਰਮ-ਕਾਂਡਾਂ ਤੋਂ ਉਪਰ ਉਠ ਕੇ ਗੁਰ-ਸ਼ਬਦ ਦੀ ਕਮਾਈ ਕਰਨ ਦੀ ਸੇਧ ਬਖ਼ਸ਼ਦੀ ਹੈ:-

ਪੁਸਤਕ ਪਾਠ ਬਿਆਕਰਣ ਵਖਾਣੈ,
ਸੰਧਿਆ ਕਰਮ ਤਿਕਾਲ ਕਰੇ ॥
ਬਿਨੁ ਗੁਰ ਸਬਦੁ ਮੁਕਤਿ ਕਹਾ ਪ੍ਰਾਣੀ
ਰਾਮ ਨਾਮ ਬਿਨੁ ਉਰਝਿ ਮਰੈ ॥੨॥ [ਪੰਨਾ 1127

ਗੁਰਬਾਣੀ ਕਾਵਿ ਰੂਪ ਹੋਣ ਕਰਕੇ ਸ਼ਬਦ-ਸੁਰਤਿ ਰਾਹੀਂ ਉਸੇ ਜਗਿਆਸੂ ਨੂੰ ਵਿਸਮਾਦੀ ਰੰਗ ਦੀ ਝਲਕ ਵਜਦੀ ਹੈ ਜਿਸ ਦੀ ਬ੍ਰਿਤੀ:-

(ੳ) ਊਡਾਂ ਊਡਿ ਚੜਾ ਅਸਮਾਨਿ ॥
ਸਾਹਿਬ ਸੰਮ੍ਰਿਥ ਤੇਰੈ ਤਾਣਿ ॥ [ਪੰਨਾ 1257

ਅਥਵਾ

(ਅ) ਊਡਾਂ ਬੈਸਾ ਏਕ ਲਿਵਤਾਰ ॥
ਗੁਰ ਕੈ ਸਬਦਿ ਨਾਮ ਆਧਾਰ ॥ [ਪੰਨਾ 1275

ਵਾਲੀ ਬਣ ਗਈ ਹੋਵੇ।

ਇਸ ਵਿਸ਼ੇ ਤੇ ਇਤਨਾ ਕੁ ਆਖਣਾ ਹੀ ਕਾਫ਼ੀ ਹੈ ਕਿ ਸੰਸਕ੍ਰਿਤ, ਹਿੰਦੀ, ਉਰਦੂ, ਫ਼ਾਰਸੀ ਜਾਂ ਅਰਬੀ ਵਾਲੇ ਨਿਯਮ

ਗੁਰਬਾਣੀ ਦੀ ਸ਼ਬਦਾਵਲੀ ਤੇ ਲਾਗੂ ਨਹੀਂ ਹੁੰਦੇ। ਹਾਂ, ''ਸ਼ਬਦਾਰਥੀ'' ਵਿਦਵਾਨ ਮੰਡਲੀ ਅਤੇ ਵਿਅਕਤੀਗਤਿ ਤੌਰ ਤੇ ਜੋ ਵੀ ਕੰਮ ਇਸ ਵਿਸ਼ੇ ਤੇ ਹੁਣ ਤੱਕ ਹੋਇਆ ਹੈ, ਸ਼ਲਾਘਾਯੋਗ ਹੈ, ਪ੍ਰੰਤੂ ਵਰਤਮਾਨ ਯੁੱਗ ਜਿਸ ਨੂੰ ਵਿਦਿਆ ਤੇ ਵਿਗਿਆਨ ਦਾ ਯੁੱਗ ਆਖਿਆ ਜਾਂਦਾ ਹੈ, ਯੂਨੀਵਰਸਿਟੀਆਂ ਦੇ ਵਿਦਵਾਨਾਂ ਦਾ ਵੀ ਫਰਜ਼ ਬਣਦਾ ਹੈ ਕਿ ਉਹ ਗੁਰਬਾਣੀ ਦਾ ਅਧਿਐਨ ਕਰਕੇ ਵਿਆਕਰਣ ਬਾਰੇ ਮਾਰਗ ਦਰਸ਼ਨ ਕਰਾਉਣ।

ਬੋਲੀ ਮੂੰਹੋਂ ਬੋਲੀ ਜਾਂਦੀ ਹੈ ਤੇ ਕਲਮ ਦੁਆਰਾ ਲਿਖੀ ਜਾਂਦੀ ਹੈ। ਮਨੁੱਖ ਸਿੱਧੇ ਅਸਿੱਧੇ (ਡਿੰਗੇ) ਸ਼ਬਦ ਬੋਲ ਜਾਂ ਲਿਖ ਕੇ ਬੇਸ਼ਕ ਆਪਣੀਆਂ ਮਨੋ-ਭਾਵਨਾਵਾਂ ਨੂੰ ਘਰੋਗੀ ਵਾਤਾਵਰਨ ਵਿਚ ਪ੍ਰਗਟਾਉਣ ਦਾ ਯਤਨ ਕਰਦਾ ਹੈ ਪਰ ਅਜਿਹੀ ਬੋਲਚਾਲ ਪ੍ਰਸੰਸਾ ਯੋਗ ਨਹੀਂ ਕਹੀ ਜਾ ਸਕਦੀ। ਬੋਲੀ ਨੂੰ ਸ਼ੁੱਧ ਰੂਪ ਵਿਚ ਸਵਾਰ ਕੇ ਲਿਖਣ ਦੀ ਲੋੜ ਨੇ ਹੀ ਵਿਆਕਰਣ ਨੂੰ ਜਨਮ ਦਿੱਤਾ ਅਤੇ ਵਿਦਵਾਨਾਂ ਨੇ ਇਸ ਦੇ ਨੇਮ ਘੜੇ। ਵਿਆਕਰਣ ਹੀ ਕਿਸੇ ਅਖਰ, ਪਦ, ਸ਼ਬਦ ਨੂੰ ਨਿਖੇੜ (ਪਦ-ਛੇਦ ਕਰ) ਕੇ ਵਿਸ਼ਲੇਸ਼ਣ ਕਰਨ ਦੇ ਸਮਰਥ ਬਣਾਉਂਦਾ ਹੈ।

ਵਿਆਕਰਣ ਬੋਲੀ ਦੀ ਸ਼ੁੱਧਤਾ ਨੂੰ ਜਾਚਣ ਵਾਲੀ ਕਸਵਟੀ ਦਾ ਕੰਮ ਦੇਂਦੀ ਹੈ। ਬੋਲੀ ਤੇ ਸ਼ਬਦਾਂ ਦੇ ਸਰੂਪ ਬਦਲਣ ਨਾਲ ਵਿਆਕਰਣ ਦੇ ਨੇਮਾਂ ਵਿਚ ਤਬਦੀਲੀ ਆ ਜਾਂਦੀ ਹੈ ਵਿਦੇਸ਼ੀ ਜਾਂ ਆਲੇ ਦੁਆਲੇ ਦੀਆਂ ਬੋਲੀਆਂ ਦਾ ਸਹੀ ਗਿਆਨ ਉਨ੍ਹਾਂ ਬੋਲੀਆਂ ਦੇ ਵਿਆਕਰਣ ਤੋਂ ਬਿਨਾ ਨਹੀਂ ਹੋ ਸਕਦਾ।

ਪ੍ਰਾਚੀਨ ਉਪਦੇਸ਼ਕ, ਬੋਲੀ ਜਾਂ ਪਾਠ ਸਿਖਣ ਨਾਲੋਂ ਸਿਖੀ ਰਹਿਤ ਮਰਯਾਦਾ ਦਾ ਅਨੁਆਈ ਬਣਨ ਤੇ ਬਹੁਤ ਜ਼ੋਰ ਦਿੰਦੇ ਸਨ। ਉਹ ''ਉਠਿ ਇਸਨਾਨੁ ਕਰਹੁ ਪ੍ਰਭਾਤੇ ਸੋਇ ਹਰਿ ਆਰਾਧੇ'' (ਪੰਨਾ 1185) ਦੇ ਧਾਰਨੀ ਬਣਾਉਂਦੇ ਸਨ। ਰਹਿਤਨਾਮਿਆਂ ਦੇ ਬਚਨ:

ਦਾਤਨ ਨੀਤ ਕਰੇਇ, ਨਹ ਦੁਖ ਪਵੈ ਲਾਲ ਜੀ।

ਗੁਰਬਾਣੀ ਦਾ ਅਦਬ, ਗੁਰੂ ਅੱਗੇ ਅਰਦਾਸਿ, ਇਕਾਗਰ ਚਿਤ ਨਾਲ ਸਾਵਧਾਨਤਾ ਨਾਲ ਪਾਠ ਕਰਨ ਤੇ ਬਲ ਦਿੰਦੇ ਸਨ। ਭੁਖ ਲਗੇ ਤੇ ਸੂਛ ਭੋਜਨ ਕਰੇ, ਬਸਤ੍ਰ ਖੁਲ੍ਹੇ ਪਾਏ, ਸਰੀਰ ਢਿਲਾ ਰਖੇ, ਸਿਧਾ ਬੈਠੇ, ਕਿਸੇ ਅੰਗ ਨੂੰ ਖਿਚ ਨਾ ਪਵੇ, ਬਿਰਤੀ ਇਕਾਗਰ ਰਖੇ, ਗੁਰਬਾਣੀ ਤੇ ਕਿਸੇ ਪ੍ਰਕਾਰ ਕਿੰਤੂ ਪ੍ਰੰਤੂ ਨਾ ਕਰੇ।

ਧੁਨੀਆਂ ਦੀ ਬਨਾਵਟ ਮੂੰਹ ਤੇ ਸੰਘ ਆਦਿ ਅੰਗਾਂ ਨੂੰ ਨਿਸਚਿਤ ਕੀਤੀ ਵਿਧੀ ਅਨੁਸਾਰ ਹਰਕਤ ਵਿਚ ਲਿਆਉਣੀ ਪੈਂਦੀ

ਹੈ। ਪਹਿਲੇ ਪਹਿਲ ਇਕ ਦੂਜੇ ਦੇ ਮਨੋ-ਭਾਵ ਸਮਝਣ ਲਈ ਬੋਲੀ ਦੇ ਮੰਤਵ ਨੂੰ ਇਸ਼ਾਰਿਆਂ ਨਾਲ ਤਾਲੀ ਮਾਰ ਕੇ ਜਾਂ ਇਕ ਚੀਜ਼ ਤੇ ਦੂਜੀ ਚੀਜ਼ ਮਾਰ ਕੇ ਅਜਿਹੇ ਢੰਗ ਅਪਨਾਏ ਜਾਂਦੇ ਸਨ। ਅਜਿਹੇ ਢੰਗ ਮਨੁੱਖ ਭਾਵਾਂ ਨੂੰ ਰੂਪਮਾਨ ਕਰਨ ਵਿਚ ਸਫਲ ਨਹੀਂ ਹੋਏ ਜਿਸ ਕਾਰਨ ਬੋਲੀ ਵਜੂਦ ਵਿਚ ਆਈ। ਧੁੰਨਾਤਮਿਕ ਚਿੰਨਾਂ ਰਾਹੀਂ ਬੋਲੀ ਦਾ ਵਿਸਥਾਰ ਕੁਦਰਤ ਦੇ ਬਖ਼ਸ਼ੇ ਹੋਏ ਅੰਗਾਂ ਰਾਹੀਂ ਜੀਵ ਕਈ ਪ੍ਰਕਾਰ ਦੀਆਂ ਧੁਨੀਆਂ ਉਤਪੰਨ ਕਰਦਾ ਹੈ। ਸਮਾਜ, ਉਚਾਰਨ-ਅੰਗ ਤੇ ਧੁਨੀਆਂ ਤਿੰਨਾਂ ਚੀਜ਼ਾਂ ਦੇ ਸਹਯੋਗ ਨਾਲ ਮਨੁੱਖ ਭਾਸ਼ਾ ਬਣਾਉਂਦਾ ਹੈ, ਫਿਰ ਅਭਿਆਸ ਨਾਲ ਲਿਖਣੀ ਆਰੰਭ ਕਰਦਾ ਹੈ।

ਮਨੁੱਖ ਜਿਹੋ ਜਿਹੀ ਸੰਗਤ ਵਿਚ ਬੈਠਦਾ ਹੈ, ਓਹੋ ਜਿਹੀ ਬੋਲੀ ਸਿਖ ਲੈਂਦਾ ਹੈ। ਜਿਵੇਂ ਮਨੁੱਖ ਦਾ ਖਾਣਾ ਪੀਣਾ, ਬੈਠਣਾ ਉਠਣਾ, ਸੌਣਾ ਕੁਝ ਹਦ ਤਕ ਸਾਂਝਾ ਹੈ, ਤਿਵੇਂ ਬੋਲੀ ਦੀ ਵੀ ਸਾਂਝ ਬਣੀ ਹੋਈ ਹੈ। ਤੁਸੀਂ ਵੇਖਿਆ ਹੋਵੇਗਾ ਕਿ ਜਦੋਂ ਕੋਈ ਪੰਛੀ ਮਰ ਜਾਏ ਤਾਂ ਉਸ ਦੇ ਪਿੰਜਰ ਨੂੰ ਖਾਣ ਲਈ ਕਾਂ, ਇਲਾਂ ਤੇ ਹੋਰ ਪੰਛੀ ਉਡ ਕੇ ਉਥੇ ਆ ਜਾਂਦੇ ਹਨ। ਉਨ੍ਹਾਂ ਦੀ ਆਵਾਜ਼ ਕੁਦਰਤੀ ਹੁੰਦੀ ਹੈ ਜਿਸ ਵਿਚ ਉਹ ਪਰਿਵਰਤਨ ਨਹੀਂ ਲਿਆ ਸਕਦੇ ਕਿਉਂਕਿ ਉਹ ਬੁਧੀ ਹੀਣ ਹੁੰਦੇ ਹਨ। ''ਰਾਮ ਕੀ ਅੰਸ'' ਵਾਲੇ ਜੀਆਂ ਨੂੰ ਗੁਰੂ ਦੀ ਬਖ਼ਸ਼ਿਸ਼ ਸਦਕਾ ਬਿਬੇਕ ਬੁਧੀ ਪ੍ਰਾਪਤ ਹੁੰਦੀ ਹੈ। ਧੁਨੀਆਂ ਵੇਖਣ ਵਾਲੀ ਵਸਤੂ ਨਹੀਂ, ਸੂਖਮ ਭਾਵਾਂ ਨਾਲ ਜੁੜੀਆਂ ਹੁੰਦੀਆਂ ਹਨ, ਜੇ ਬੋਲੀ ਨਾ ਹੁੰਦੀ ਤਾਂ ਮਨੁੱਖ ਦੀ ਵਿਚਾਰ ਸ਼ਕਤੀ ਵਿਚ ਵਿਕਾਸ ਨਹੀਂ ਸੀ ਹੋਣਾ। ਬੋਲੀ ਦੀ ਸ਼ਕਤੀ ਤੋਂ ਬਿਨਾ ਸਤੁ ਸੰਤੋਖੁ, ਦਇਆ, ਧਰਮੁ, ਗਿਆਨੁ, ਧਿਆਨੁ, ਆਦਿ ਦੈਵੀ ਗੁਣਾਂ ਦਾ ਪ੍ਰਕਾਸ਼ ਤੇ ਪ੍ਰਚਾਰ ਹੋਣਾ ਸੰਭਵ ਨਹੀਂ ਸੀ। ਧੁਨੀ ਤੇ ਭਾਵ ਦੋ ਪਖ ਹੁੰਦੇ ਹਨ। ਸ਼ਬਦਾਂ ਤੇ ਅਰਥਾਂ ਦਾ ਆਪਣਾ ਵਖਰਾ ਅਸਥਾਨ ਹੈ। ਸਬੰਧਕ ਲਗ-ਮਾਤਰਾਂ ਦੀ ਆਪਣੀ ਮਹੱਤਤਾ ਹੈ, ਭਾਸ਼ਾ ਦੇ ਸਾਰੇ ਅੰਗਾਂ ਤੋਂ ਜਾਣੂੰ ਹੋਣਾ ਵਿਆਕਰਣ ਦੀਆਂ ਕਦਰਾਂ ਕੀਮਤਾਂ ਨੂੰ ਚਾਰ ਚੰਨ ਲਾਉਣ ਵਾਲੀ ਗਲ ਹੈ। ਸੋ, ਵਿਆਕਰਣਿਕ ਨੇਮ ਅਪਨਾਏ ਬਿਨਾ ਭਾਸ਼ਾਈ ਖੇਤਰ ਵਿਚ ਕੋਈ ਵਿਦਵਾਨ ਵੀ ਗੌਰਵਤਾ ਪ੍ਰਾਪਤ ਨਹੀਂ ਕਰ ਸਕਦਾ।



# ਵਿਆਕਰਣ ਦੀ ਰੂਪ ਰੇਖਾ
## (ਪਰਿਭਾਸ਼ਾ ਗਿਆਨ)

ਕਿਸੇ ਬੋਲੀ ਨੂੰ ਸ਼ੁੱਧ ਰੂਪ ਵਿੱਚ ਲਿਖਣ ਜਾਂ ਬੋਲਣ ਦੀ ਨਿਯਮਾਵਲੀ ਦੇ ਸੰਗ੍ਰਹਿ ਨੂੰ ਵਿਆਕਰਣ ਆਖਿਆ ਜਾਂਦਾ ਹੈ। ਜੋ ਲਿਖਣ ਜਾਂ ਬੋਲਣ ਵਿੱਚ ਆਈ ਬੋਲੀ ਸਬੰਧੀ ਸ਼ੁੱਧ ਜਾਂ ਅਸ਼ੁੱਧ ਹੋਈ ਵਰਤੋਂ ਬਾਰੇ ਸਹੀ ਦਿਸ਼ਾ (ਸੇਧ) ਪਰਦਾਨ ਕਰੇ, ਉਹ ਵਿਆਕਰਣ ਦਾ ਪ੍ਰਤੀਕ ਮੰਨਿਆ ਗਿਆ ਹੈ।

ਭਾਸ਼ਾ ਵਿੱਚ ਪਹਿਲਾ ਅਸਥਾਨ ਬੋਲੀ ਦਾ ਹੈ, ਵਿਆਕਰਣ ਦਾ ਨਹੀਂ। ਵਿਆਕਰਣ ਦਾ ਇਹ ਕੰਮ ਕਦਾਚਿਤ ਨਹੀਂ ਹੁੰਦਾ ਕਿ ਉਹ ਲੋਕਾਂ ਨੂੰ ਹੁਕਮ ਦੇਵੇ ਕਿ ਤੁਸੀਂ ਇਉਂ ਬੋਲੋ ਜਾਂ ਇਉਂ ਲਿਖੋ। ਵਿਆਕਰਣ ਲੋਕਾਂ ਦੇ ਮਗਰ ਚਲਦਾ ਹੈ ਜਿਵੇਂ ਉਹ ਬੋਲਦੇ ਹਨ, ਜਿਹੜਾ ਭਾਵ ਉਹਨਾਂ ਦੇ ਬੋਲਾਂ ਵਿੱਚ ਸਮੋਇਆ ਹੁੰਦਾ ਹੈ, ਉਸ ਨੂੰ ਵੀਚਾਰ ਕੇ ਉਸ ਵਿਚੋਂ ਇਕ ਸੋਧਕ ਨਿਯਮ ਤਿਆਰ ਕੀਤਾ ਜਾਂਦਾ ਹੈ, ਜੋ ਪਰਖ ਕਸਵਟੀ ਦਾ ਕੰਮ ਦਿੰਦਾ ਹੈ। ਵਿਆਕਰਣ ਪੜ੍ਹ ਕੇ ਪਹਿਲਾਂ ਬੋਲੀ ਨਹੀਂ ਲਿਖੀ ਜਾਂਦੀ, ਸਗੋਂ ਪਹਿਲਾਂ ਬੋਲੀ ਬੋਲੀ ਜਾਂਦੀ ਹੈ। ਉਸ ਦੇ ਠੀਕ ਬੋਲਣ ਦੀ ਜਾਚ ਸਾਨੂੰ ਵਿਆਕਰਣ ਸਿਖਾਉਂਦੀ ਹੈ। ਇਸ ਪੱਖ ਤੋਂ ਵਿਆਕਰਣ ਨੂੰ ਚਾਰ ਭਾਗਾਂ ਵਿੱਚ ਵੰਡਿਆ ਜਾਂਦਾ ਹੈ–

ਪਹਿਲਾ ਭਾਗ– ਵਿਆਕਰਣ ਦਾ ਪਹਿਲਾ ਭਾਗ ਵਰਣ ਬੋਧ ਜਿਸ ਵਿੱਚ ਅੱਖਰ (Letter). ਲੱਗਾ (vowel symbols) ਦਾ ਸੰਬੰਧ, ਲਗਾਖਰ ਲਗ ਰਹਿਤ ਅੱਖਰ, ਦੁੱਤ ਅਖਰ।

ਦੂਜਾ ਭਾਗ– ਧੁਨੀਆਂ ਦਾ ਗਿਆਨ ਜੋ 'ਉਚਾਰਨ ਸੇਧ' ਵਿੱਚ ਅਗਵਾਈ ਕਰਦਾ ਹੈ।

ਤੀਜਾ ਭਾਗ– ਸ਼ਬਦ-ਬੋਧ ਦਾ। ਇਹ ਵਿਸ਼ੇਸ਼ ਭਾਗ ਹੈ ਕਿਉਂਕਿ ਸ਼ਬਦ-ਬੋਧ ਤੋਂ ਬਿਨਾ ਮਾਨੋ ਵਿਆਕਰਣ ਹੀ ਸਖਣਾ ਹੈ।

ਚੌਥਾ ਭਾਗ– ਵਾਕਾਂ ਦਾ ਵਿਆਕਰਣ ਜਿਸਨੂੰ 'ਵਾਕਬੋਧ' ਦਾ ਨਾਂ ਦਿੱਤਾ ਜਾਂਦਾ ਹੈ।

ਗੁਰਬਾਣੀ ਪਾਠ ਕਾਵਿ ਰੂਪ ਵਿਚ ਹੈ ਪਰ ਅਰਥ ਕਰਨ ਸਮੇਂ ਅਖਰਾਂ ਤੇ ਧੁਨੀਆਂ ਦੇ ਵਿਆਕਰਣ ਵਿਚਕਾਰ ਉਚਾਰਣ ਬੋਧ ਅਰਥਾਤ ਸਹੀ ਸ਼ਬਦ-ਜੋੜ ਸ਼ੁੱਧ ਉਚਾਰਨ ਤੇ ਅਧਾਰਿਤ ਹੁੰਦੇ

ਹਨ। ਜੇ ਸ਼ਬਦ-ਜੋੜ ਦੇ ਸਰੂਪ ਠੀਕ ਨਹੀਂ ਲਿਖੇ ਹੋਣਗੇ ਤਾਂ ਵਿਦਵਾਨ ਮੰਡਲੀ ਵਿੱਚ ਭਾਰੀ ਨਮੋਸ਼ੀ ਉਠਾਉਣੀ ਪਵੇਗੀ।

ਵਿਆਕਰਣ ਮਾਨੋ ਇੱਕ ਚੰਗੇ ਜੱਜ ਦਾ ਕੰਮ ਕਰਦਾ ਹੈ। ਹਰੇਕ ਪਾਠਕ ਇੱਕ ਅੱਖਰ ਸ਼ਬਦ ਜਾਂ ਪੰਕਤੀ ਆਪੋ ਆਪਣੀ ਸੋਝੀ ਅਨੁਸਾਰ ਬੋਲਦਾ ਤੇ ਲਿਖਦਾ ਹੈ। ਇਨ੍ਹਾਂ ਵਿਚੋਂ ਕੌਣ ਗ਼ਲਤ ਤੇ ਕਿਵੇਂ ਗ਼ਲਤ ਹੈ? ਜਾਂ ਇਨ੍ਹਾਂ ਤੋਂ ਵੱਖਰਾ ਕੋਈ ਹੋਰ ਤਰੀਕਾ ਠੀਕ ਹੈ, ਸਾਰੇ ਤੱਥਾਂ ਨੂੰ ਪਾਠਕਾਂ ਸਾਹਮਣੇ ਰੱਖ ਕੇ ਸਹੀ ਵਿਆਕਰਣ ਦੇ ਅਨੁਸਾਰ ਨਿਰਣਾ ਨਾ ਕੀਤਾ ਜਾਏ ਤਾਂ ਹਰ ਕੋਈ ਆਪਣੇ ਬੋਲਾਂ, ਆਪਣੀ ਲਿਖਤ ਨੂੰ ਸਹੀ ਅਤੇ ਦੂਜਿਆਂ ਦੇ ਬੋਲਾਂ ਤੇ ਲੇਖਣੀ ਉਤੇ ਉਟੰਕਣ ਕਰਦਾ ਰਹੇਗਾ ਜਿਸ ਦਾ ਕੋਈ ਅੰਤਮ ਸਿੱਟਾ ਨਹੀਂ ਨਿਕਲ ਸਕਦਾ। ਇਸ ਲਈ ਵਿਦਿਅਕ ਅਦਾਰਿਆਂ ਵਿੱਚ ਗੁਰਬਾਣੀ ਵਿਆਕਰਣਿਕ ਨੇਮਾਂ ਦੀ ਬਹੁਤ ਅਹਿਮੀਅਤ ਹੈ।

ਗੁਰਮੁਖੀ ਵਰਣਮਾਲਾ, ਵਿਆਕਰਣਿਕ ਨੇਮਾਂ ਅਨੁਸਾਰ ਸ਼ਬਦਾਂ ਦੀ ਵੰਡ, ਪਰਿਭਾਸ਼ਾ ਗਿਆਨ ਅਤੇ ਹੋਰ ਸੰਖੇਪ ਜਾਣਕਾਰੀ ਇਸ ਪ੍ਰਕਾਰ ਹੈ:-

ਗੁਰਮੁਖੀ ਵਰਣਮਾਲਾ (ਪੈਂਤੀ ਅੱਖਰੀ) ਦੀ ਤਰਤੀਬ ਅਨੁਸਾਰ ਪਹਿਲੇ ਤਿੰਨ ਅੱਖਰ (ੳ, ਅ, ੲ) ਸੁਰ ਰੂਪ ਅਤੇ 'ਸ' ਤੋਂ 'ੜ' (32 ਅੱਖਰ) ਵਿਅੰਜਨ (ਮੁਕਤਾ) ਰੂਪ ਹਨ। ਇਨ੍ਹਾਂ ਤਿੰਨਾਂ ਸੁਰਾਂ ਤੋਂ ਸ਼ੁੱਧ ਸ਼ਬਦ ਉਚਾਰਨ ਲਈ ਹੇਠ ਲਿਖੀ ਮੁੰਹਾਰਨੀ ਪ੍ਰਚਲਤ ਹੋਈ :

ਅ ਆ, ਇ ਈ, ਉ ਊ, ਏ ਐ, ਓ ਔ, ਆਂ*

ਇਸ ਵਰਣਮਾਲਾ ਵਿੱਚ ਙ, ਞ, ਣ, ਨ ਅਤੇ ਮ (ਪੰਜ ਅੱਖਰ) ਵਿਅੰਜਨ ਹੁੰਦੇ ਹੋਏ ਅਨੁਨਾਸਕ (ਨੱਕ ਵਿੱਚ ਬੋਲਣ ਵਾਲੇ) ਵੀ ਹਨ। ਇਸ ਤੋਂ ਛੁੱਟ ਹ, ਰ ਅਤੇ ਵ ਅੱਧੇ ਰੂਪ ਵਿੱਚ ਦੂਜੇ ਪੂਰੇ ਅੱਖਰਾਂ ਦੇ ਪੈਰਾਂ ਵਿੱਚ ਵੀ ਵਰਤੇ ਜਾਂਦੇ ਹਨ। ਜਿਨ੍ਹਾਂ ਨੂੰ ਕਿ ਦੁੱਤ ਅੱਖਰ ਆਖਿਆ ਜਾਂਦਾ ਹੈ। ਅਜੋਕੀ ਲੇਖਣੀ ਵਿੱਚ ਕੁਝ ਵਿਦਵਾਨਾਂ ਨੇ ਇਨ੍ਹਾਂ ਦੀ ਵਰਤੋਂ ਨੂੰ ਲਗ ਪਗ ਅਲੋਪ ਹੀ ਕਰ ਦਿੱਤਾ ਹੈ, ਕਿਤੇ ਟਾਵੇਂ ਟਾਵੇਂ ਅੱਖਰਾਂ ਵਿੱਚ ਹੀ ਇਨ੍ਹਾਂ ਦੀ ਵਰਤੋਂ ਕੀਤੀ ਜਾਂਦੀ ਹੈ। ਗੁਰਬਾਣੀ ਵਿੱਚ, ਵਿਸ਼ੇਸ਼ ਕਰਕੇ ਭੱਟਾਂ ਦੇ ਸਵੱਈਆਂ ਵਿੱਚ, ਹ, ਰ, ਵ ਅੱਖਰਾਂ ਤੋਂ ਇਲਾਵਾ ਸ, ਚ, ਤ, ਟ, ਨ ਅਤੇ ਯ ਅੱਖਰਾਂ ਦੀ ਵੀ ਅੱਧੇ ਰੂਪ ਵਿੱਚ ਵਰਤੋਂ ਕੀਤੀ ਹੋਈ ਮਿਲਦੀ ਹੈ ਜੋ ਸੰਸਕ੍ਰਿਤ ਦੇ ਵਿਆਕਰਣਕ ਨੇਮਾਂ ਨਾਲ

---

*ਪੁਰਾਣੇ ਬਾਲ ਉਪਦੇਸ਼ਾਂ ਵਿੱਚ ਆਂ ਵੀ ਮੁਹਾਰਨੀ ਵਿੱਚ ਆਉਂਦਾ ਸੀ।

ਮੇਲ ਖਾਂਦੀ ਹੈ। ਵਿਅੰਜਨ ਲਗਾਂ-ਮਾਤਰਾਂ ਲੱਗਣ ਨਾਲ ਵਿਸ਼ੇਸ਼ ਆਵਾਜ਼ਾਂ ਸਹਿਤ ਅਰਥ ਦਿੰਦੇ ਹਨ। ਇਸੇ ਪ੍ਰਕਾਰ ਹਿੰਦੀ, ਫ਼ਾਰਸੀ, ਅਰਬੀ ਆਦਿ ਭਾਸ਼ਾਵਾਂ ਦੇ ਜੋ ਸ਼ਬਦ ਹਨ ਉਨ੍ਹਾਂ ਦੀ ਮੂਲ ਧੁਨੀ ਪ੍ਰਗਟ ਕਰਨ ਹਿੱਤ ਪੰਜਾਬੀ ਵਰਣਮਾਲਾ ਵਿੱਚ ਪੰਜ ਨਵੇਂ ਅੱਖਰਾਂ (ਸ਼, ਖ਼, ਗ਼, ਜ਼ ਅਤੇ ਫ਼) ਦੀ ਵਰਤੋਂ ਅੱਜ ਕਲ ਕੀਤੀ ਜਾਂਦੀ ਹੈ।

ਵਿਆਕਰਣਕ ਨੇਮਾਂ ਅਨੁਸਾਰ ਪਦਾਂ ਅਥਵਾ ਸ਼ਬਦਾਂ ਦੀ ਵੰਡ ਹੇਠ ਲਿਖੇ ਅੱਠ ਰੂਪਾਂ ਵਿੱਚ ਕੀਤੀ ਹੁੰਦੀ ਹੈ :-

| | |
|---|---|
| 1) ਨਾਂਵ (ਨਾਂਉਂ) | 5) ਕ੍ਰਿਆ-ਵਿਸ਼ੇਸ਼ਣ, |
| 2) ਪੜਨਾਂਵ, | 6) ਸੰਬੰਧਕ, |
| 3) ਕ੍ਰਿਆ, | 7) ਯੋਜਕ, ਅਤੇ |
| 4) ਵਿਸ਼ੇਸ਼ਣ | 8) ਵਿਸਮਿਕ । |

ਉਪਰੋਕਤ ਰੂਪਾਂ ਦੀ ਪਰਿਭਾਸ਼ਾ ਬਾਰੇ ਜਾਣਕਾਰੀ ਦੇਣੀ ਵੀ ਉਚਿਤ ਹੋਵੇਗੀ ਜੋ ਇਸ ਪ੍ਰਕਾਰ ਹੈ :-

(1) ਨਾਂਵ (ਨਾਂਉਂ) : ਜਿਨ੍ਹਾਂ ਸ਼ਬਦਾਂ ਰਾਹੀਂ ਕਿਸੇ ਥਾਂ, ਵਸਤੂ, ਜੀਵ ਆਦਿ ਬਾਰੇ ਗਿਆਨ ਹੋਵੇ ਉਸ ਨੂੰ ਨਾਉਂ ਕਹਿੰਦੇ ਹਨ। ਇਸ ਦੇ ਪੰਜ ਭੇਦ ਹਨ :-

(ੳ) ਆਮ ਨਾਉ- ਸ਼ੇਰ, ਘੋੜਾ, ਬਾਜ਼

(ਅ) ਵਿਸ਼ੇਸ਼ ਨਾਉ- ਪੰਜ ਤਖਤ (1)ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ (2) ਸ੍ਰੀ ਕੇਸ ਗੜ੍ਹ ਸਾਹਿਬ (3) ਸ੍ਰੀ ਪਟਨਾ ਸਾਹਿਬ (4) ਸ੍ਰੀ ਸਚਖੰਡ ਹਜ਼ੂਰ ਸਾਹਿਬ (5) ਸ੍ਰੀ ਦਮਦਮਾ ਸਾਹਿਬ।

(ੲ) ਇਕੱਠ ਵਾਚਕ ਨਾਉ- ਸਿੰਘ ਸਭਾ

(ਸ) ਵਸਤੂਵਾਚਕ ਨਾਉ- ਜਲ, ਲਕੜੀ, ਲੋਹਾ ਆਦਿ (ਵਸਤਵਾਚਕ ਨਾਂਉਂ)

(ਹ) ਭਾਵ ਵਾਚਕ ਨਾਉਂ- ਸੇਵਾ, ਪ੍ਰੇਮ, ਸਰਦੀ, ਗਰਮੀ ਆਦਿ।

ਵਿਆਕਰਣ ਵਿੱਚ ਦੋ ਲਿੰਗ (ਇਸਤ੍ਰੀ ਲਿੰਗ ਅਤੇ ਪੁਲਿੰਗ) ਹੁੰਦੇ ਹਨ। ਇਸੇ ਪ੍ਰਕਾਰ ਇਕ ਵਚਨ ਅਤੇ ਬਹੁ ਵਚਨ ਨਾਵ ਹੁੰਦੇ ਹਨ।

(1) ਪੜਨਾਂਵ (ਪੜਨਾਂਉਂ): ਜਿਹੜੇ ਸ਼ਬਦ ਨਾਉਂ ਦੀ ਥਾਂ ਵਰਤੇ ਜਾਣ ਉਹ ਪੜਨਾਵ ਦੇ ਸੂਚਕ ਹੁੰਦੇ ਹਨ। ਜਿਵੇਂ:-

(ੳ) ਪੁਰਖਵਾਚੀ ਪੜਨਾਵ-ਮੈਂ, ਅਸੀਂ, ਹਮ, ਹਮਰਾ, ਹਮਰੋ, ਮੇਰਾ, ਤੇਰਾ, ਸਾਡਾ, ਅਸਾਡਾ, ਤੁਸੀਂ, ਤੈਨੂੰ, ਤੂੰ, ਤਉ, ਤੈਂਡਾ

ਆਦਿ।

(ਅ) ਸੰਬੰਧਵਾਚੀ ਪੜਨਾਵ- ਜੋ, ਜਿਹੜਾ, ਜਿਨ, ਜਿਹ, ਜਿਤ, ਜਾਸ, ਜਉ, ਤਿਨ, ਤਿਤ, ਤਿਸੁ, ਤਿਨਾੜਾ, ਜਿਸੁ ਆਦਿ।

(ੲ) ਪ੍ਰਸ਼ਨਵਾਚੀ ਸ਼ਬਦਾਵਲੀ ਵਾਲੇ ਪੜਨਾਵ- ਕੌਣ, ਕਿਹੜਾ, ਕਿਸੁ, ਕੋ, ਕਵਨ, ਕਾਹੇ, ਕੈ।

(ਸ) ਨਿਜਵਾਚੀ- ਅਰਥਾਤ ਕਰਤਾ ਦੀ ਵਿਸ਼ੇਸ਼ਤਾ ਵਧਾਉਣ ਵਾਲਾ ਆਪ, ਆਪੀਨੈ, ਆਪੌ, ਆਪਣਾ ਆਦਿ।

(ਹ) ਨਿਸ਼ਚੇਵਾਚੀ ਪੜਨਾਵ- ਇਹ, ਉਹ, ਇਥੇ, ਉਥੇ, ਔਹ, ਇਸ, ਇਤੁ, ਇਕਤ, ਉਨ, ਇਨ, ਓਇ, ਤਾਹੂ, ਆਦਿ। (ਕਿਸੇ ਚੀਜ਼ ਵਲ ਨਾਂਉਂ ਲੈਣ ਦੀ ਥਾਂ ਇਸ਼ਾਰਾ ਕਰਨਾ।)

(ਕ) ਅਨਿਸਚੇਵਾਚੀ ਪੜਨਾਵ- ਕਈ, ਬਹੁਤ, ਵਿਰਲੇ ਆਦਿ ਅਰਥਾਤ ਜੋ ਖ਼ਾਸ ਗਿਣਤੀ ਨਾ ਪ੍ਰਗਟਾਉਣ।

ਪੜਨਾਂਉਂ ਦੇ ਤਿੰਨ ਪੁਰਖ ਹੁੰਦੇ ਹਨ : (1) ਉਤਮ ਪੁਰਖ (ਮੈਂ ਅਸੀਂ), (2) ਮੱਧਮ ਪੁਰਖ (ਤੂੰ, ਤੁਸੀਂ), ਤੇ (3) ਅਨਯ ਪੁਰਖ (ਉਹ, ਉਨ੍ਹਾਂ, ਸੋਈ) ।

ਨੋਟ : ਪੰਜਾਬੀ ਵਿੱਚ ਨਾਵਾਂ ਵਾਂਗ ਪੜਨਾਵਾਂ ਤੇ ਵਿਸ਼ੇਸ਼ਣਾਂ ਵਿੱਚ ਵੀ ਵਚਨ ਤੇ ਲਿੰਗ ਭੇਦ ਹੁੰਦੇ ਹਨ ।

(3) ਕ੍ਰਿਆ : ਜਿਨ੍ਹਾਂ ਸ਼ਬਦਾਂ ਰਾਹੀਂ ਕਿਸੇ ਕਾਰਜ ਦਾ ਕਰਨਾ ਪਾਇਆ ਜਾਂਦਾ ਹੋਵੇ, ਜਿਵੇਂ :

ਚਲਦਾ ਹੈ, ਕਰਦਾ ਹੈ, ਜਾਗਦਾ ਸੀ, ਜਾਗਦਾ ਹੈ, ਖਾ ਚੁੱਕਾ ਹੈ ਆਦਿ ।

ਕ੍ਰਿਆ ਦੇ ਤਿੰਨ ਕਾਲ (ਵਰਤਮਾਨ, ਭੂਤ ਅਤੇ ਭਵਿੱਖ) ਹੁੰਦੇ ਹਨ, ਜਿਵੇਂ :-

(ੳ) ਉਹ ਕੀਰਤਨ ਕਰਦਾ ਹੈ (ਵਰਤਮਾਨ ਕਾਲ)
(ਅ) ਉਹ ਕੀਰਤਨ ਕਰਦਾ ਸੀ (ਭੂਤ ਕਾਲ)
(ੲ) ਉਹ ਕੀਰਤਨ ਕਰੇਗਾ (ਭਵਿੱਖ ਕਾਲ)

(4) ਵਿਸ਼ੇਸ਼ਣ : ਜਿਹੜੇ ਸ਼ਬਦ ਨਾਂਉਂ ਜਾਂ ਪੜਨਾਂਉਂ ਨਾਲ ਲਗ ਕੇ ਉਸ ਦੀ ਵਿਸ਼ੇਸ਼ਤਾ ਪ੍ਰਗਟਾਉਣ ।

ਵਿਸ਼ੇਸ਼ਣ ਪੰਜ ਪ੍ਰਕਾਰ ਦੇ ਹੁੰਦੇ ਹਨ :

*(ੳ)* *ਗੁਣਵਾਚਕ* : ਗੁਣ ਜਾਂ ਅਉਗੁਣ ਦੱਸਣ ਵਾਲਾ, ਜਿਵੇਂ ਚਿੱਟਾ, ਕਾਲਾ, ਸੁਸਤ, ਚਲਾਕ, ਆਦਿ ਸ਼ਬਦ।

*(ਅ)* *ਸੰਖਿਆਵਾਚਕ* : ਗਿਣਤੀ ਜਾਂ ਦਰਜਾ ਦੱਸਣ ਵਾਲਾ, ਜਿਵੇਂ ਪੰਜ, ਸਤ, ਦੁਗਣਾ, ਚੌਗੁਣਾ ਆਦਿ।

(ੲ) *ਪ੍ਰਮਾਣਵਾਚਕ* : ਮਿਣਤੀ ਜਾਂ ਅੰਦਾਜ਼ਾ ਦੱਸਣ ਵਾਲਾ, ਜਿਵੇਂ ਥੋੜ੍ਹਾ ਕੁ, ਕਿੰਨਾ ਕੁ, ਇਤਨਾ ਕੁ ਆਦਿ।

(ਸ) *ਨਿਸਚੇਵਾਚਕ* : ਕਿਸੇ ਚੀਜ਼ ਵਲ ਸੰਕੇਤ ਕਰਕੇ ਉਸ ਨੂੰ ਵਿਸ਼ੇਸ਼ ਬਣਾਉਣ ਵਿੱਚ ਸਹਾਇਤਾ ਕਰਨ ਵਾਲਾ, ਜਿਵੇਂ ਇਹੁ, ਅਹਿ, ਉਹ।

(ਹ) *ਪੜਨਾਵੀਂ ਵਿਸ਼ੇਸ਼ਣ* : ਜਿਹੜਾ ਸ਼ਬਦ ਪੜਨਾਂਉਂ ਹੁੰਦਿਆਂ ਹੋਇਆਂ ਨਾਉਂ ਨਾਲ ਲਗ ਕੇ ਵਿਸ਼ੇਸ਼ਣ ਦਾ ਕੰਮ ਦੇਵੇ, ਜਿਵੇਂ ਮੇਰੀ ਪੋਥੀ, ਉਹ ਆਦਮੀ, ਜਿਹੜੇ ਮਨੁੱਖ, ਤੇਰੀ ਕਲਮ ਆਦਿ।

(5) ਕ੍ਰਿਆ ਵਿਸ਼ੇਸ਼ਣ : ਜਿਹੜੇ ਸ਼ਬਦ ਕਿਸੇ ਕ੍ਰਿਆ ਦੀ ਖ਼ਾਸ ਗੱਲ ਗੁਣ, ਪ੍ਰਕਾਰ, ਸਮਾਂ, ਜਾਂ, ਪ੍ਰਮਾਣ (ਮਿਣਤੀ) ਨੂੰ ਪ੍ਰਗਟਾਉਣ, ਜਿਹਾ ਕਿ- ਵਾਹ ਵਾਹ ਗਾਉਂਦਾ ਹੈ, ਇਥੇ ਬੈਠਾ ਹੈ, ਸਵੇਰੇ ਜਾਗਦਾ ਹੈ, ਥੋੜ੍ਹਾ ਖਾਂਦਾ ਹੈ, ਬਹੁਤ ਭਾਂਵਦਾ ਹੈ, ਮੂਲਹੁ ਭੁਲਿਆ, ਨਹੀਂ ਮੰਨੇਗਾ, ਵਾਕਾਂ ਵਿੱਚ ਸ਼ਬਦ ਵਾਹ ਵਾਹ ਇਥੇ ਸਵੇਰੇ, ਥੋੜ੍ਹਾ, ਬਹੁਤ, ਮੂਲਹੁ, ਨਹੀਂ ਕ੍ਰਿਆ ਵਿਸ਼ੇਸ਼ਣ ਹਨ।

(6) ਸੰਬੰਧਕ : ਜਿਹੜੇ ਸ਼ਬਦ ਨਾਂਉਂ ਜਾਂ ਪੜਨਾਉਂ ਦਾ ਸੰਬੰਧ ਵਾਕ ਦੀ ਕ੍ਰਿਆ ਜਾਂ ਕਿਸੇ ਹੋਰ ਸ਼ਬਦ ਨਾਲ ਪ੍ਰਗਟਾਉਣ, ਜਿਹਾ ਕਿ : ਦਾ, ਦੇ, ਦੀ, ਕਾ, ਕੇ, ਕੀ, ਨੂੰ, ਨੇ, ਨਾਲ, ਪਾਸ, ਤੋਂ, ਬਾਹਰ, ਅੰਦਰ, ਨੇੜੇ, ਦੂਰ,ਉਤੇ, ਆਦਿ ਸ਼ਬਦ।

(7) ਯੋਜਕ : ਜਿਹੜੇ ਸ਼ਬਦ ਦੋ ਸੁਤੰਤਰ ਵਾਕਾਂ ਨੂੰ ਜੋੜਦੇ ਹੋਣ, ਜਿਵੇਂ ਕਿ: ਤੇ, ਅਤੇ, ਅਰ, ਜਉ, ਜੇਕਰ, ਨਤਰ, ਤਾਂ, ਅਕੈ, ਕਿ, ਪਰ, ਆਦਿ ਆਦਿ।

(8) ਵਿਸਮਿਕ : ਜਿਹੜੇ ਸ਼ਬਦ ਅਸਚਰਜਤਾ, ਹਰਖ, ਸੋਗ, ਇੱਛਾ, ਆਦਿ ਦਾ ਪ੍ਰਗਟਾਵਾ ਕਰਨ, ਜਿਵੇਂ ਕਿ :
ਵਾਹ ਵਾਹ, ਹੱਲੇ ਯਾਰਾ, ਐ ਜੀ, ਰੇ, ਹਾ ਹਾ, ਹਾਇ ਹਾਇ ਆਦਿ।

ਵਿਆਕਰਣ ਵਿੱਚ ਵਿਸ਼ੇਸ਼ ਭਾਗ ਕਾਰਕ ਸਾਧਨਾ ਦਾ ਹੈ। ਜਦ ਤਕ ਕਾਰਕੀ ਚਿੰਨ੍ਹਾ ਦਾ ਗਿਆਨ ਨਹੀਂ ਹੁੰਦਾ ਓਦੋਂ ਤੱਕ ਗੁਰਬਾਣੀ ਦੇ ਸ਼ੁੱਧ ਅਰਥ ਕਰਨ ਵਿੱਚ ਸਪਸ਼ਟਤਾ ਨਹੀਂ ਆ ਸਕਦੀ। ਇਸ ਬਾਰੇ ਵਿਸਥਾਰ ਸਹਿਤ ਵਿਆਖਿਆ ਲਈ ਪੜ੍ਹੋ ਪੰਜਵਾਂ ਪਰਕਰਣ।



# ਗੁਰਬਾਣੀ ਦੀ ਬੋਲੀ

ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ,
ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥ [ਪੰਨਾ 1265

ਆਮ ਬੋਲੀ ਅਤੇ ਗੁਰਬਾਣੀ ਵਿੱਚ ਵਰਤੀ ਗਈ ਬੋਲੀ ਵਿੱਚ ਇੱਕ ਫ਼ਰਕ ਹੈ। ਆਮ ਬੋਲੀ ਸਾਧਾਰਣ ਮਨੁੱਖ ਦੇ ਭਾਵਾਂ ਅਤੇ ਵਿਚਾਰਾਂ ਨੂੰ ਸਾਰਥਕ ਆਵਾਜ਼ਾਂ ਰਾਹੀਂ ਪਰਗਟ ਕਰਦੀ ਹੈ ਜਦੋਂ ਕਿ ਗੁਰਬਾਣੀ ਦੀ ਬੋਲੀ ਆਤਮਿਕ ਮੰਡਲ ਚੋਂ ਪਰਵਾਜ਼ ਕਰਦੀ ਹੈ। ਹਰ ਇਲਾਕੇ ਵਿੱਚ ਲੋਕਾਂ ਦੀ ਬੋਲੀ ਜਾਣ ਵਾਲੀ ਬੋਲੀ ਉਸ ਇਲਾਕੇ ਦੇ ਨਾਂ ਨਾਲ ਸੰਕੇਤੀ ਜਾਂਦੀ ਹੈ, ਜਿਵੇਂ ਬੰਗਾਲ ਵਿੱਚ ਬੰਗਾਲੀ, ਪੰਜਾਬ ਵਿੱਚ ਪੰਜਾਬੀ ਆਦਿ।

ਬੋਲੀ ਕਈ ਪ੍ਰਕਾਰ ਦੀ ਹੁੰਦੀ ਹੈ ਪਰ ਵਾਸਤਵ ਵਿੱਚ ਦੋ ਮੁਖ ਰੂਪ ਮੰਨੇ ਗਏ ਹਨ :-

ਪਹਿਲੀ- ਆਮ ਬੋਲ ਚਾਲ ਵਾਲੀ ਬੋਲੀ,
ਦੂਜੀ - ਲਿਖਤੀ ਰੂਪ ਵਾਲੀ ਬੋਲੀ ਜਾਂ ਭਾਸ਼ਾ।

ਜਿਹੜੀ ਬੋਲੀ ਆਮ ਜੀਵਨ ਵਰਤੋਂ ਵਿੱਚ ਕਰਦੇ ਹਾਂ, ਉਹ ਬੋਲ ਚਾਲ ਵਾਲੀ ਬੋਲੀ ਆਖੀ ਜਾਂਦੀ ਹੈ। ਇਸ ਬੋਲ ਦੇ ਕਈ ਵਾਰ ਅਧੂਰੇ ਤੇ ਮਨ-ਘੜਤ ਸ਼ਬਦ ਵਰਤ ਲਏ ਜਾਂਦੇ ਹਨ ਪਰ ਇਨ੍ਹਾਂ ਨੂੰ ਸੋਧਣ ਲਈ ਵਿਆਕਰਣ ਨਿਯਮਾਂ ਦੀ ਲੋੜ ਭਾਸਦੀ ਹੈ। ਇੱਕ ਖੇਤਰ ਵਿੱਚ ਵੱਖ ਵੱਖ ਸਥਾਨਾਂ ਦੀ ਵੱਖ ਵੱਖ ਬੋਲੀ ਹੁੰਦੀ ਹੈ। ਲਿਖਤੀ ਰੂਪ· ਵਿੱਚ ਵਰਤਣ ਵਾਲੀ ਬੋਲੀ ਨੂੰ ਸਾਹਿਤਕ ਜਾਂ ਟਕਸਾਲੀ ਬੋਲੀ ਜ਼ਾਂ ਭਾਸ਼ਾ ਕਿਹਾ ਜਾਂਦਾ ਹੈ।

ਵਿਦਵਾਨਾਂ ਦਾ ਸਮੁੱਚੇ ਤੌਰ ਤੇ ਇਹ ਕਥਨ ਹੈ ਕਿ ਉਹ ਦੇਸ਼ ਕਦੇ ਵੀ ਉਨਤੀ ਦੀ ਸਿਖਰ ਨੂੰ ਨਹੀਂ ਛੋਹ ਸਕਦਾ ਜਿਸ ਦੀ ਬੋਲੀ ਉਨਤ ਨਾ ਹੋਵੇ। ਉਸ ਬੋਲੀ ਦੀ ਉਨਤੀ ਕਦੇ ਨਹੀਂ ਹੋ ਸਕਦੀ ਜਿਸ ਦੇ ਆਪਣੇ ਨਿਸ਼ਚਿਤ ਨਿਯਮ ਨਾ ਹੋਣ ਅਤੇ ਲਿਖਾ ਪੜ੍ਹੀ ਉਨ੍ਹਾਂ ਨਿਯਮਾਂ ਅਨੁਸਾਰ ਸ਼ੁੱਧ ਨਾ ਹੁੰਦੀ ਹੋਵੇ। ਬੋਲੀ ਦੇ ਸਾਰੇ ਨਿਯਮ ਅਥਵਾ ਵਿਆਕਰਣ ਸਿਖੇ ਬਿਨਾ ਨਾ ਤਾਂ ਲਿਖਣ ਪੜ੍ਹਨ ਵਿੱਚ ਭੁੱਲਾਂ ਕਰਨ ਤੋਂ ਬਚ ਸਕੀਦਾ ਹੈ. ਅਤੇ ਨਾ ਹੀ ਪੂਰੇ ਤੌਰ ਤੇ ਬੋਲੀ ਦੀ ਸਮਝ ਹੀ ਆਉਂਦੀ ਹੈ।

ਪੰਡਿਤ ਕਰਤਾਰ ਸਿੰਘ (ਦਾਖਾ) ਅਨੁਸਾਰ ਗੁਰਬਾਣੀ ਬੋਲੀ ਸਹਸਕ੍ਰਿਤੀ ਤੋਂ ਨਿਕਲੀ ਹੈ। ਸਹਸਕ੍ਰਿਤੀ ਪੁਰਾਤਨ ਭਾਰਤ ਦੀ

ਉਸ ਸਮੇਂ ਦੀ ਭਾਸ਼ਾ ਹੈ ਜਦੋਂ ਇਸ ਤੋਂ ਅਜੇ ਸੰਸਕ੍ਰਿਤ ਭੀ ਨਹੀਂ ਸੀ ਬਣੀ। ਵੇਦਿਕ ਬ੍ਰਾਹਮਣਾਂ (ਆਰੀਆਂ ਦੀ) ਅਤੇ ਦੇਸੀ ਬੋਲੀ ਦੇ ਬਹੁਤ ਸਾਰੇ ਸ਼ਬਦ ਅਜੇ ਰਲਵੇਂ ਮਿਲਵੇਂ ਸਨ। ''ਸਹਿਸਕ੍ਰਿਤੀ ਦੇ ਅਰਥ ਹੀ ਇਹ ਬਣਦੇ ਹਨ ਕਿ ਹਜ਼ਾਰਾਂ ਦੁਆਰਾ ਬੋਲੀ ਜਾਣ ਵਾਲੀ ਬੋਲੀ''।

ਕਈ ਅਣਜਾਣ ਲੋਕ ਇਹ ਕਹਿ ਦਿੰਦੇ ਹਨ ਕਿ ਗੁਰਬਾਣੀ ਦੀ ਬੋਲੀ ਹਿੰਦੀ ਸੀ, ਜਾਂ ਬ੍ਰਿਜ ਭਾਸ਼ਾ ਸੀ। ਉਨ੍ਹਾਂ ਨੂੰ ਇਸ ਗੱਲ ਦਾ ਪਤਾ ਨਹੀਂ ਕਿ ਹਿੰਦੀ ਤਾਂ ਉਰਦੂ ਤੋਂ ਨਿਕਲੀ ਬੋਲੀ ਹੈ ਜੋ ਗੁਰਬਾਣੀ ਰਚਣ ਕਾਲ ਤੋਂ ਮਗਰੋਂ ਵਿਕਸਿਤ ਹੋਈ। ਇਹੋ ਭੁਲੇਖਾ ਬ੍ਰਿਜ ਭਾਸ਼ੀਆਂ ਨੂੰ ਹੈ, ਉਹ ਇਹ ਨਹੀਂ ਦਸ ਸਕਦੇ ਕਿ ਗੁਰਬਾਣੀ ਵਿੱਚ ਫ਼ਾਰਸੀ, ਸੰਸਕ੍ਰਿਤ, ਦੇ ਭੀ ਅਨੇਕਾਂ ਸ਼ਬਦ ਕਿਉਂ ਹਨ?

ਪ੍ਰਿੰ. ਤੇਜਾ ਸਿੰਘ ਅਨੁਸਾਰ ਉਰਦੂ ਬੋਲੀ ਤਾਂ ਹਿੰਦੀ-ਫ਼ਾਰਸੀ ਦੇ ਮਿਸ਼ਰਨ ਤੋਂ ਸ਼ਾਹਜਹਾਨ ਦੇ ਸਮੇਂ ਹੋਂਦ ਵਿਚ ਆਈ। ਅਸਲੀਅਤ ਇਹ ਹੈ ਕਿ ਪੁਰਾਤਨ ਭਾਰਤ ਵਿੱਚ ਆਮ ਜਨਤਾ ਦੀ ਬੋਲੀ ਪ੍ਰਾਕ੍ਰਿਤ ਸੀ ਜਾਂ ਸਹਸਕ੍ਰਿਤੀ ਬੋਲੀ ਜਾਂਦੀ ਸੀ ਅਤੇ ਇਸੇ ਵਿਚੋਂ ਹੀ ਬ੍ਰਾਹਮਣ ਨੇ ਗ੍ਰੰਥ ਅਤੇ ਵਿਦਵਾਨਾਂ ਨੇ ਵਿਆਕਰਣ ਤਿਆਰ ਕੀਤੇ। ਇਸੇ ਵਿੱਚੋਂ ਹੀ ਸੰਸਕ੍ਰਿਤ ਭਾਸ਼ਾ ਵਿਦਵਾਨਾਂ ਦੀ ਟਕਸਾਲੀ ਭਾਸ਼ਾ ਦੇ ਰੂਪ ਵਿੱਚ ਪੈਦਾ ਹੋਈ ਅਤੇ ਸੰਸਕ੍ਰਿਤ ਨੇ ਭਾਰਤ ਦੇ ਹੋਰ ਪ੍ਰਾਂਤਕ ਬੋਲੀਆਂ ਨੂੰ ਜਨਮ ਦਿੱਤਾ। ਸ਼ਬਦਾਰਥੀ ਵਿਦਵਾਨਾਂ ਨੇ ਸਲੋਕ ਸਹਸਕ੍ਰਿਤੀ ''ਮਹਲਾ ੧'' ਬਾਰੇ ਹੇਠ ਲਿਖਿਆ ਫੁਟ ਨੋਟ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਨਾ ਉਚਿਤ ਹੋਵੇਗਾ:-

''ਜਿਵੇਂ ਪੁਰਾਣੇ ਜ਼ਮਾਨੇ ਵਿੱਚ ਪ੍ਰਾਕ੍ਰਿਤ ਦੇ ਮੁਕਾਬਲੇ ਤੇ ਸੰਸਕ੍ਰਿਤ ਹੁੰਦੀ ਸੀ ਤਿਵੇਂ ਗੁਰੂ ਸਾਹਿਬ ਦੇ ਵਕਤ ਆਮ ਪ੍ਰਾਂਤਿਕ ਬੋਲੀਆਂ ਦੇ ਮੁਕਾਬਲੇ ਬਣਾਉਟੀ ਜਹੀ ਬੋਲੀ ਪ੍ਰਚਲਤ ਸੀ ਜਿਸ ਨੂੰ 'ਗਾਥਾ' ਜਾਂ 'ਸਹਸਕ੍ਰਿਤੀ' ਕਹਿੰਦੇ ਸਨ। ਇਹ ਸਾਧਾਂ ਸੰਤਾਂ ਦੇ ਡੇਰਿਆਂ ਉੱਤੇ ਸਾਰੇ ਹਿੰਦ ਵਿੱਚ ਸਮਝੀ ਜਾਂਦੀ ਸੀ। ਇਹ ਵੱਖੋ ਵੱਖਰੇ ਸੂਬਿਆਂ ਦੀਆਂ ਬੋਲੀਆਂ ਦੇ ਵਿਆਕਰਣਿਕ ਵਖੇਵਿਆਂ ਤੋਂ ਆਜ਼ਾਦ ਹੁੰਦੀ ਸੀ। ਮਸਲਨ, ਕਰਤੇ ਹੈਂ, ਕਰਦੇ ਹਨ ਆਦਿ ਪ੍ਰਾਂਤਿਕ ਰੂਪਾਂ ਦੀ ਥਾਂ 'ਕਰੰਤਿ' ਹੀ ਕੰਮ ਦੇ ਜਾਂਦਾ ਸੀ।''

ਇਹ ਸਹਸਕ੍ਰਿਤੀ ਸਮੇਂ ਸਮੇਂ ਬਦਲਦੀ ਹੋਈ ਸੰਤ ਗੁਰੂ ਅਥਵਾ ਗੁਰਮੁਖਾਂ ਦੀ ਰਸਨਾ ਤੇ ਚੜ੍ਹ ਕੇ ਸੰਤ-ਭਾਸ਼ਾ ਜਾਂ ਗੁਰਮੁਖੀ ਬੋਲੀ ਬਣ ਗਈ।

ਮੌਲਾਨਾ ਅਬਦੁਲਕਲਾਮ ਆਜ਼ਾਦ ਜੋ ਉਰਦੂ ਦੇ ਮਹਾਨ ਵਿਦਵਾਨ ਅਤੇ ਸਿਆਸਤਦਾਨ ਹੋਏ ਹਨ ਨੇ ਬਹੁਤ ਸੁੰਦਰ ਸ਼ਬਦਾਂ ਵਿੱਚ ਕਿਹਾ ਹੈ ''ਅਲਫਾਜ਼ੋਂ ਨੇ ਹਮ ਤਕ ਪਹੁੰਚਤੇ ਪਹੁੰਚਤੇ ਵਾਦੀਆਂ ਤੈ ਕੀ ਹੈਂ''।

'ਦਾਖਾ' ਜੀ ਦੀ ਵੀਚਾਰ ਨਾਲ ਵਿਦਵਾਨਾਂ ਦਾ ਸਹਿਮਤ ਹੋਣਾ ਸੰਭਵ ਨਹੀਂ ਕਿਉਂਕਿ ਅਜੋਕੇ ਭਾਸ਼ਾ ਵਿਗਿਆਨੀਆਂ ਦੀ ਸੋਚ ਪਹਿਲਾਂ ਨਾਲੋਂ ਚਾਰ ਕਦਮ ਅੱਗੇ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਭੀ ਕਈ ਭਾਸ਼ਾਵਾਂ ਦਾ ਗੁਲਦਸਤਾ ਹੈ। ਇਸ ਵਿੱਚ ਸਹਸਕ੍ਰਿਤੀ, ਸੰਸਕ੍ਰਿਤ, ਪ੍ਰਾਕ੍ਰਿਤ (ਅਪਭਰੰਸ਼) ਬ੍ਰਿਜਭਾਸ਼ਾ, ਮਰਾਠੀ, ਮਾਗਧੀ, ਮਲਵਈ, ਮਾਝੀ, ਪੋਠੋਹਾਰੀ, ਮੁਲਤਾਨੀ, ਸਿੰਧੀ, ਅਰਬੀ, ਫ਼ਾਰਸੀ, ਆਦਿ ਸ਼ਾਮਲ ਹਨ। ਇਸ ਲਈ ਇਹ ਕਹਿਣਾ ਕਾਫ਼ੀ ਹੱਦ ਤੱਕ ਠੀਕ ਹੋਵੇਗਾ ਕਿ ਗੁਰਬਾਣੀ ਵਿੱਚ ਵਰਤੇ ਗਏ ਸ਼ਬਦਾਂ ਨੇ ਭੀ ਅਨੇਕਾਂ ਘਾਟੀਆਂ ਤੇ ਵਾਦੀਆਂ ਤੈਅ ਕੀਤੀਆਂ। ਪਰ ਸਮਝਣਾ ਇਹ ਹੋਵੇਗਾ ਕਿ ਸਤਿਗੁਰਾਂ ਨੇ ਉਸ ਸ਼ਬਦ ਨੂੰ ਕਿਸ ਭਾਵ ਵਿੱਚ ਲਿਆ ਹੈ। ਇਸ ਦਾ ਨਿਰਣਾ ਦੋ ਗੱਲਾਂ ਤੇ ਆਧਾਰਤ ਹੈ–

(ੳ) ਸ਼ਬਦ ਦਾ ਸੰਦਰਭ (ਅ) ਅਤੇ ਸ਼ਬਦ ਦਾ ਵਿਆਕਰਣਕ ਰੂਪ।

ਇਸ ਲਈ ਵਿਆਕਰਣ ਦੇ ਮੁਢਲੇ ਸਿਧਾਂਤ ਸਮਝਣੇ ਅਤਿ ਜ਼ਰੂਰੀ ਹਨ।

ਗੁਰਬਾਣੀ ਵਿੱਚ 'ਆਪੁ ਤਿਆਗਿ ਸਰਣੀ ਪਵਾਂ, ਹਰਿ ਬੋਲੀ ਮਿਠੜੇ ਵੈਣ' (ਪੰਨਾ 136) ਦੀ ਵਰਤੋਂ ਦੇ ਇਲਾਵਾ ਸਾਨੂੰ ਇੱਕ ਹੋਰ ਅਮੋਲਕ ਸੇਧ ਵੀ ਮਿਲਦੀ ਹੈ:–

ਰਾਮ ਨਾਮ ਬਿਨੁ ਬਿਰਥੇ ਜਗਿ ਜਨਮਾ ॥
ਬਿਖੁ ਖਾਵੈ ਬਿਖੁ ਬੋਲੀ ਬੋਲੈ,
ਬਿਨੁ ਨਾਵੈ ਨਿਹਫਲੁ ਮਰਿ ਭ੍ਰਮਨਾ ॥ [ਪੰਨਾ 1127

ਇਸੇ ਤਰ੍ਹਾਂ 'ਬਸੰਤੁ ਹਿੰਡੋਲੁ ਮਹਲਾ੧ ਘਰੁ ੨' ਵਿੱਚ ਅੰਕਿਤ ਹੈ:–

ਕੂਜਾ ਬਾਂਗ ਨਿਵਾਜ ਮੁਸਲਾ
ਨੀਲ ਰੂਪ ਬਨਵਾਰੀ ॥
ਘਰਿ ਘਰਿ ਮੀਆ ਸਭਨਾ ਜੀਆ,
ਬੋਲੀ ਅਵਰ ਤੁਮਾਰੀ ॥੬॥ [ਪੰਨਾ 1191

ਤੋਂ ਇਹ ਸੰਕੇਤ ਮਿਲਦਾ ਹੈ ਕਿ ਰਾਜਸੀ ਪ੍ਰਭਾਵ ਕਰਕੇ ਲੋਕੀ ਆਪਣੀ ਬੋਲੀ ਵੀ ਗੁਆ ਬੈਠੇ ਸਨ। ਭਾਵ ਮੁਸਲਮਾਨਾਂ ਦਾ ਜ਼ੋਰ ਹੋਣ ਕਰਕੇ ਲੋਕੀਂ ਉਨ੍ਹਾਂ ਨੂੰ ਖ਼ੁਸ਼ ਕਰਨ ਲਈ ਉਨ੍ਹਾਂ ਦਾ

ਪਹਿਰਾਵਾ ਹੀ ਕਬੂਲ ਨਹੀਂ ਕਰ ਰਹੇ ਸਗੋਂ ਆਪਣੀ ਬੋਲੀ ਤੇ ਹੋਰ ਸਭਿਆਚਾਰ ਵੀ ਗੁਆ ਬੈਠੇ।

ਗੁਰਬਾਣੀ ਦੇ ਅਰਥ-ਵਿਚਾਰਾਂ ਦੇ ਨੇੜੇ ਨਾ ਹੋਣ ਦਾ ਵੱਡਾ ਕਾਰਨ ਇਹ ਵੀ ਹੈ ਕਿ ਅਸੀਂ ਗੁਰਬਾਣੀ ਵਿੱਚ ਵਰਤੀ ਹੋਈ ਬੋਲੀ ਨੂੰ ਨਿਤ ਵਰਤੋਂ ਵਿਹਾਰ ਵਿੱਚ ਨਹੀਂ ਅਪਨਾਉਂਦੇ। ਗੁਰਬਾਣੀ ਵਿੱਚ ਸਤਿਗੁਰਾਂ ਦੇ ਅਨੁਭਵੀ ਅਤੇ ਅੰਮ੍ਰਿਤ ਰਸਨਾ ਤੋਂ ਜੋ ਨਵੇਂ ਘੜੇ ਹੋਏ ਸ਼ਬਦ ਹਨ, ਉਨ੍ਹਾਂ ਦਾ ਕੀ ਨਾਮ ਧਰਿਆ ਜਾਏ? 'ਬਾਬੀਹੇ' ਦੀ ਬੋਲੀ 'ਪ੍ਰਿਉ ਪ੍ਰਿਉ' ਹੈ, ਪਰ ਇਸ ਨੂੰ ਕੇਵਲ ਬਬੀਹਾ ਜਾਂ ਪਰਮਾਤਮਾ ਹੀ ਜਾਣਦਾ ਹੈ, ਇਸ ਦੇ ਰੂਪ ਨੂੰ ਅਖਰਾਂ ਵਿੱਚ ਕੋਈ ਕਿਵੇਂ ਵਰਨਣ ਕਰੇ? ਵਿਆਕਰਣ ਪਖੋਂ ਕੇਵਲ ਇਲਾਕਾਈ ਬੋਲੀ ਨੂੰ ਬਿਆਨਿਆ ਜਾ ਸਕਦਾ ਹੈ ਜਿਸ ਦਾ ਵਰਣਨ ਅਗੇ ਆਵੇਗਾ।

ਗੁਰਬਾਣੀ ਦੀ ਬੋਲੀ ਨੂੰ ਜੇ ਆਤਮਿਕ ਪਖੋਂ ਨਿਰੂਪਣ ਕੀਤਾ ਜਾਏ ਤਾਂ ਇਸ ਦੀ ਸ਼ਬਦਾਵਲੀ ਤੇ ਅਰਥਾਵਲੀ ਦੀ ਆਭਾ ਨਿਰਾਲੀ ਤੇ ਅਗੰਮੀ ਹੈ। ਗੁਰਬਾਣੀ ਵਿੱਚ ਵਰਤੀ ਬੋਲੀ ਕਰਤਾਰੀ ਮੰਡਲਾਂ ਚੋਂ ਸਤਿਗੁਰਾਂ ਦੇ ਹਿਰਦੇ ਵਿੱਚ ਉਤਰੀ ਹੈ। ਜਦੋਂ 'ਅਲਹ ਰਾਮ ਜੀਵਉ ਤੇਰੇ ਨਾਈ' ਅਤੇ 'ਅਲਹੁ ਅਲਖੁ ਨ ਜਾਈ ਲਖਿਆ, ਗੁਰਿ ਗੁੜੁ ਦੀਨਾ ਮੀਠਾ ।। ਕਹਿ ਕਬੀਰ ਮੇਰੀ ਸੰਕਾ ਨਾਸੀ, ਸਰਬ ਨਿਰੰਜਨੁ ਡੀਠਾ।।' (ਪੰਨਾ 1350) ਵਾਲੀ ਅਵਸਥਾ ਦੇ ਦਰਸ਼ਨ ਹੁੰਦੇ ਹਨ ਤਾਂ ਬੋਲੀਆਂ ਦੇ ਭੇਦ ਅਤੇ ਹੋਰ ਸਭ ਵਿਤਕਰੇ ਮਿੱਟ ਜਾਂਦੇ ਹਨ, ਕੇਵਲ ਇਕੋ ਗਿਆਨ ਦੀ ਜੋਤਿ ਜਗਦੀ ਹੈ:-

ਮਨ ਮਧੇ ਜਾਨੈ ਜੇ ਕੋਇ ॥
ਜੋ ਬੋਲੈ ਸੋ ਆਪੈ ਹੋਇ ॥ [ਪੰਨਾ 1162

ਇਸ ਤਰ੍ਹਾਂ ਸਰਮਖੰਡ ਵਾਲੀ ਬਾਣੀ ਦੇ ਨੂਰੀ ਦਰਸ਼ਨ ਹੁੰਦੇ ਹਨ।



# ਗੁਰਬਾਣੀ ਵਿਆਕਰਣ ਦਾ ਉਦੇਸ਼

ਸੰਬੰਧਤ ਵਿਸ਼ੇ ਤੇ ਇਕ ਲੇਖ ''ਸਮਾਚਾਰ ਵਿਚਾਰ'' ਮੁੰਬਈ ਵਿਚ ਪ੍ਰਕਾਸ਼ਤ ਹੋਇਆ ਜੋ ਸੁਭਾਵਕ ਹੀ ਮੇਰੇ ਹੱਥ ਲੱਗਾ। ਜਦ ਪੜ੍ਹਿਆ ਤਾਂ ਉਸ ਦੇ ਤੱਥ ਅਤੇ ਉਸ ਵਿੱਚ ਸਮੋਈ ਭਾਵਨਾ ਪ੍ਰਤੀ ਕੋਈ ਅਵਿਸ਼ਵਾਸ਼ ਤਾ ਨਹੀਂ ਸੀ, ਪ੍ਰੰਤੂ ਇਉਂ ਪ੍ਰਤੀਤ ਹੁੰਦਾ ਸੀ ਕਿ ਉਸ ਵਿਚ ਦਿਤੇ ਤਰਕ ਵਿਤਰਕ ਕਿਤੇ ਭੋਲੇ ਭਾਲੇ ਜਗਿਆਸੂਆਂ ਨੂੰ ਕੁਰਾਹੇ ਪਾਉਣ ਦਾ ਕਾਰਨ ਨਾ ਬਣ ਜਾਣ। ਇਸ ਲਈ ਲੋੜੀਂਦੀ ਨਿਰਣਾਇਕ ਵੀਚਾਰ ਕਰਨੀ ਪਾਠਕਾਂ ਲਈ ਲਾਹੇਵੰਦੀ ਹੋਵੇਗੀ।

ਲੇਖਕ ਜੀ ਲਿਖਦੇ ਹਨ ਕਿ:-

''ਜੋ ਸੰਸਾਰੀ ਵਿਦਿਆ ਪੜ੍ਹਨ ਨਾਲ ਮਾਣ ਮਿਲਦਾ ਹੈ ਤਾਂ ਆਤਮਿਕ ਵਿਦਿਆ ਦੇ ਪੜ੍ਹਨ ਨਾਲ ਵੀ ਮਾਣ ਮਿਲਣਾ ਚਾਹੀਦਾ ਹੈ। ਤਰਕ ਤਾਂ ਠੀਕ ਹੈ। ਇਸ ਲਈ ਮਨੁੱਖ ਨੇ ਧਰਮ ਦੇ ਖੇਤਰ ਵਿੱਚ ਵੀ ਪੜ੍ਹਾਈ ਨੂੰ ਹੀ ਉਤੱਮਤਾ ਦੇ ਦਿਤੀ ਹੈ। ਇਸ ਤੋਂ ਅਗੇ ਪੜ੍ਹਨ ਵਾਲੇ ਪੱਖ ਨੂੰ ਨਕਾਰਨ ਹਿਤ ਗੁਰਬਾਣੀ ਚੋਂ ਕੁਝ ਪਰਮਾਣ ਹੇਠਾਂ ਦਿਤੇ ਹਨ:-

ੳ) ਪੜਿ ਪੜਿ ਪੰਡਿਤੁ ਬਾਦੁ ਵਖਾਣੈ ॥
ਭੀਤਰਿ ਹੋਦੀ ਵਸਤੁ ਨ ਜਾਣੈ ॥ [ਪੰਨਾ 152

ਅ) ਪੜਿ ਪੰਡਿਤੁ ਅਵਰਾ ਸਮਝਾਏ ॥
ਘਰ ਜਲਤੇ ਕੀ ਖਬਰਿ ਨ ਪਾਏ ॥ [ਪੰਨਾ 1046

ਕਿਤਾਬੀ ਪੜ੍ਹਾਈ ਭਾਵੇਂ ਕੋਈ ਸਾਰੀ ਉਮਰ ਕਰਦਾ ਰਹੇ ਉਸ ਨੂੰ ਸੱਚਾ ਗਿਆਨ ਕਦੀ ਪ੍ਰਾਪਤ ਨਹੀਂ ਹੋ ਸਕਦਾ ਹੈ। ਗੁਰੂ ਜੀ ਸਾਫ਼ ਕਹਿੰਦੇ ਹਨ ਕਿ ਇਦਾਂ ਦੀ ਪੜ੍ਹਾਈ ਸਿਰਫ਼ ਹਉਮੈ ਨੂੰ ਵਧਾਂਦੀ ਹੈ। ਗੁਰਬਾਣੀ ਵਿਚ ਨਿਰਾ ਪੜ੍ਹਣ ਦੀ ਬਹੁਤ ਨਿਖੇਧੀ ਮਿਲਦੀ ਹੈ:-

ੳ) ਪੜਣਾ ਗੁੜਣਾ ਸੰਸਾਰ ਕੀ ਕਾਰ ਹੈ,
ਅੰਦਰਿ ਤ੍ਰਿਸਨਾ ਵਿਕਾਰ ॥ [ਪੰਨਾ 650

ਅ) ਕਿਆ ਪੜੀਐ ਕਿਆ ਗੁਨੀਐ ॥
ਕਿਆ ਬੇਦ ਪੁਰਾਨਾਂ ਸੁਨੀਐ ॥
ਪੜੇ ਸੁਨੇ ਕਿਆ ਹੋਈ,
ਜਉ ਸਹਜ ਨ ਮਿਲਿਓ ਸੋਈ ॥੧॥ [ਪੰਨਾ 655

ਗੁਰਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਵਿਚ ਵਿਦਮਾਨ ਹੈ ਅਤੇ ਸਾਨੂੰ ਇਹ ਆਦੇਸ਼ ਦੇ ਰਹੀ ਹੈ :-

ੳ) ਪ੍ਰਭ ਬਾਣੀ ਸਬਦੁ ਸੁਭਾਖਿਆ
ਗਾਵਹੁ ਸੁਣਹੁ ਪੜਹੁ ਨਿਤ ਭਾਈ,
ਗੁਰ ਪੂਰੈ ਤੂ ਰਾਖਿਆ ॥ [ਪੰਨਾ 611

ਅ) ਨਿਤ ਉਠਿ ਗਾਵਹੁ ਪ੍ਰਭ ਕੀ ਬਾਣੀ॥ [ਪੰਨਾ 1340

ਗੁਰਬਾਣੀ ਦੇ ਪਾਠਾਂ ਨੂੰ ਵੇਦ, ਪੁਰਾਣ, ਪੋਥੀਆਂ ਤੇ ਸਿਮ੍ਰਿਤੀਆਂ ਦੇ ਪਾਠਾਂ ਨਾਲ ਤੁਲਨਾ ਦੇ ਕੇ ਸਿਖ ਜਗਤ ਨੂੰ ਪਾਠ ਕਰਨੋ ਵਰਜਣ ਵਾਲੀ ਸੋਚਣੀ ਗੁਰਮਤਿ ਵੀਚਾਰਧਾਰਾ ਨਾਲ ਮੇਲ ਨਹੀਂ ਖਾਂਦੀ। ਪਾਠਕ ਜੇ ਗੁਰਬਾਣੀ ਦਾ ਪਾਠ ਕਰਨਗੇ ਤਾਂ ਹੀ ਆਤਮਿਕ ਵੀਚਾਰਾਂ ਦੇ ਧਾਰਨੀ ਬਣ ਸਕਣਗੇ। ਪਾਠ ਕਰਨੇ ਮਾੜੇ ਨਹੀਂ ਹਨ, ਇਨ੍ਹਾਂ ਨੂੰ ਭੈ, ਭਾਉ, ਭਗਤੀ ਸੰਜੁਗਤ ਕੀਤਿਆਂ ਤੇ ਗੁਰਬਾਣੀ ਦਾ ਉਪਦੇਸ਼ ਕਮਾਉਣ ਨਾਲ ਜੀਵਨ ਵਿੱਚ ਪਲਟਾ ਆ ਸਕਦਾ ਹੈ। ਵਿਖਾਵੇ ਦੇ ਪਾਠ ਕਰਨੇ ਕਰਾਉਣੇ ਮਨਮਤਿ ਹੈ, ਜਿਨ੍ਹਾਂ ਦਾ ਰਬੀ ਦਰਗਾਹ ਵਿਚ ਕੋਈ ਮੁੱਲ ਨਹੀਂ।

ਫਿਰ ਲਿਖਦੇ ਹਨ :-

ਸਿੱਖਾਂ ਵਿੱਚ ਸਿਰਫ ਪਾਠ ਕਰਾਉਣ ਦਾ ਰਿਵਾਜ ਵਧਦਾ ਜਾ ਰਿਹਾ ਹੈ। ਅਸੀਂ ਪੜ੍ਹਨ ਤੋਂ ਅਗੇ ਨਹੀਂ ਜਾ ਰਹੇ। ਸਾਨੂੰ ਇਹ ਸਿਖਾਇਆ ਜਾ ਰਿਹਾ ਹੈ ਕਿ ਜਪੁਜੀ ਸਾਹਿਬ ਦੇ ਸੌ ਅਖੰਡ ਪਾਠ ਕਰਵਾ ਲਉ, ਇਸ ਤਰ੍ਹਾਂ ਸਿੱਖਾਂ ਨੂੰ ਆਪ ਪਾਠ ਕਰਨ ਤੋਂ ਦੂਰ ਕੀਤਾ ਜਾ ਰਿਹਾ ਹੈ ਅਸੀਂ ਜਪੁਜੀ ਸਾਹਿਬ ਰੋਜ਼ ਪੜ੍ਹਦੇ ਹਾਂ ਪਰ ਕੋਈ ਸੰਤ ਸਲਾਹ ਦੇਂਦਾ ਹੈ ਕਿ ਜਪੁਜੀ ਨੂੰ ਇਕ ਵਾਰੀ ਨਹੀਂ ਦਸ ਵਾਰੀ ਪੜ੍ਹੋ, ਬਹੁਤ ਪੁੰਨ ਹੋਏਗਾ, ਸੁਖਮਨੀ ਸਾਹਿਬ ਦੇ ਇਕ ਕੀ ਪੰਜ ਪਾਠ ਰੋਜ਼ ਕਰੋ ਸੁਖ ਮਿਲੇਗਾ।

ਅਗੇ ਉਦੇਸ਼ ਬਾਰੇ ਆਪ ਲਿਖਦੇ ਹਨ ਕਿ 'ਗੁਰਬਾਣੀ ਨੂੰ ਕੇਵਲ ਪੜ੍ਹਨਾ ਕਾਫ਼ੀ ਨਹੀਂ ਸੀ, ਇਸ ਲਈ ਵਿਚਾਰਨ ਦੀ ਗਲ ਹੋਰ ਜੋੜ ਦਿਤੀ ਗਈ। ਉਦੇਸ਼ ਉਹੀ ਹੈ ਕਿ ਅਸੀਂ ਵਿਚਾਰਨ ਵਿਚ ਉਲਝ ਜਾਈਏ ਤੇ ਧਰਮ ਕਮਾਣੋ ਬਚ ਜਾਈਏ।''

''ਗੁਰਬਾਣੀ ਬਹੁਤ ਕਰਕੇ ਸਿਧੀ ਤੇ ਸਪਸ਼ਟ ਹੈ ਤੇ ਸਰਲ ਭਾਸ਼ਾ ਵਿਚ ਹੈ। ਇਸ ਵਿਚ ਵਿਚਾਰਨ ਲਈ ਬਹੁਤਾ ਕੁਝ ਨਹੀਂ। ਗੁਰਬਾਣੀ ਇਕ ਦਮ ਸਮਝ ਆ ਜਾਂਦੀ ਹੈ। ਵਿਚਾਰਨ ਲਈ ਗੁਰਬਾਣੀ ਦੀ ਵਿਆਕਰਣ ਤੋਂ ਜਾਣੂ ਹੋਣਾ ਜਰੂਰੀ ਹੈ, ਸਿਹਾਰੀਆਂ ਤੇ ਔਂਕੜ ਦੀ ਵਰਤੋਂ ਨੂੰ ਸਮਝਣਾ ਜਰੂਰੀ ਹੋ ਜਾਂਦਾ

ਹੈ। ਕਿਸੇ ਲਿਖਾਰੀ ਭਾਈ ਦਾ ਕਿਸੇ ਕਥਾਕਾਰ ਲਈ ਤਾਂ ਸ਼ਾਇਦ ਇਹ ਵਿਚਾਰਨਾ ਜਰੂਰੀ ਹੈ ਪਰ ਇਕ ਸਿਖ ਨੇ ਇਸ ਪੰਡਤ ਪੁਣੇ ਵਿਚੋਂ ਕੀ ਲੈਣਾ ਹੈ?''

2- ''ਗੁਰੂ ਨੂੰ ਮਿਲਣਾ ਕਿਸ ਨੂੰ ਕਹਿੰਦੇ ਹਨ? ਕੀ ਗੁਰਦੁਆਰੇ ਜਾ ਕੇ ਗੁਰੂ ਗ੍ਰੰਥ ਸਾਹਿਬ ਦਾ ਦਰਸ਼ਨ ਕਰ ਲੈਣਾ ਗੁਰੂ ਨੂੰ ਮਿਲਣਾ ਕਿਹਾ ਜਾ ਸਕਦਾ ਹੈ? ਮੇਰੀ ਸਮਝੇ ਇਸ ਨੂੰ ਗੁਰੂ ਮਿਲਣਾ ਨਹੀਂ ਕਹਿ ਸਕਦੇ। ਗੁਰੂ ਮਿਲਣਾ ਤਾਂ ਹੀ ਹੁੰਦਾ ਹੈ ਜਦੋਂ ਗੁਰੂ ਦੇ ਸ਼ਬਦ ਸੁਣ ਕੇ ਕੋਈ ਮਨ ਵਿਚ ਵਸਾ ਲੈਂਦਾ ਹੈ ਅਤੇ ਉਸ ਅਨੁਸਾਰ ਜੀਵਨ ਢਾਲਣ ਲਗਦਾ ਹੈ।''

ਪਹਿਲੀ ਵੀਚਾਰਧਾਰਾ ਬਾਰੇ ਇਉਂ ਆਖਣਾ ਹੀ ਪ੍ਰਥਾਇ ਹੋਵੇਗਾ ਕਿ ਗੁਰੂ ਪਾਤਿਸ਼ਾਹ ਨੇ ''ਬ੍ਰਹਮਾ ਮੂਲ ਬੇਦ ਅਭਿਆਸਾ'' ਅਤੇ ''ਤ੍ਰੈ ਗੁਣ ਬਾਣੀ ਬ੍ਰਹਮ ਜੰਜਾਲਾ'' (ਪੰਨਾ 230) ਵਾਲੇ ਵੀਚਾਰ ਗੁਰਬਾਣੀ ਦਾ ਪਾਠ ਕਰਨ ਵਾਲੇ ਤੇ ਲਾਗੂ ਕਰਨੇ ਠੀਕ ਨਹੀਂ ਜਾਪਦੇ। ਫਿਰ ਇਹ ਲਿਖਣਾ ਕਿ ''ਗੁਰਬਾਣੀ ਵਿਚ ਵਿਚਾਰਨ ਲਈ ਬਹੁਤ ਕੁਝ ਨਹੀਂ'' ਗੁਰਬਾਣੀ ਵਲੋਂ ਬੇ-ਰੁਖੀ ਹੈ। ਜਿਨਾਂ ਦੇ ਮਥੇ ਤੇ ਧੁਰੋਂ ਪੂਰੇ ਭਾਗ ਲਿਖੇ ਹੋਣ ਉਨ੍ਹਾਂ ਨੂੰ ਹੀ ਗੁਰਬਾਣੀ ਦਾ ਉਚਾਰਨ ਵਿਚਾਰਨ, ਰਹੱਸ ਆਦਿ ਪ੍ਰਾਪਤ ਹੁੰਦਾ ਹੈ। ਗੁਰਬਾਣੀ ਦਾ ਵੀਚਾਰਨਾ ਕੋਈ ਸੌਖੀ ਗਲ ਨਹੀਂ। ਗੁਰੂ ਵਾਕ ਹਨ:-

ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾ ਪੁਰਖ ਕੀ,
ਨਿਜ ਘਰਿ ਵਾਸਾ ਹੋਇ ॥ [ਪੰਨਾ 935

ਗੁਰਬਾਣੀ ਦੀਆਂ ਲਗਾਂ ਮਾਤਰਾਂ ਦੇ ਪ੍ਰਯੋਗ, ਉਨ੍ਹਾਂ ਦੀ ਮਹੱਤਤਾ ਓਹੀ ਸਜਣ ਜਾਣਦੇ ਹਨ, ਜਿਨ੍ਹਾਂ ਨੇ ਇਨ੍ਹਾਂ ਨਾਲ ਆਪਣੀ ਸਾਂਝ ਪਾਈ ਹੋਵੇ। ਜਦ ਇਕ ਲਗਮਾਤਰ 'ਕੈ' ਦੀ ਥਾਂ 'ਕੇ' ਪੜ੍ਹਨ ਨਾਲ ਮੂੰਹ ਤੇ ਚਪੇੜਾਂ ਖਾਣੀਆਂ ਪੈਂਦੀਆਂ ਹਨ, ਫਿਰ ਦਸੋਂ ਇਹ ਮਹੱਤਵ ਪੂਰਨ ਸਿਧਾਂਤ ਉਦੇਸ਼ ਵਿਚ ਸ਼ਾਮਲ ਨਹੀਂ? ਜੇ ਕਥਾਕਾਰਾਂ ਨੂੰ ਸਿਹਾਰੀਆਂ ਬਿਹਾਰੀਆਂ ਵਾਚਣ ਦੀ ਲੋੜ ਹੈ ਤਾਂ ਜਿਨ੍ਹਾਂ ਸ੍ਰੋਤਿਆਂ ਨੇ ਗੁਰਬਾਣੀ ਵੀਚਾਰ ਸੁਣਨੀ ਹੈ, ਉਨ੍ਹਾਂ ਨੂੰ ਇਹਨਾਂ ਦੀ ਕਿਵੇਂ ਲੋੜ ਨਹੀਂ? ਵਿਦਿਆ ਵਿਰੋਧੀ ਮਨੋਕਲਪਿਤ ਵੀਚਾਰ ਕਿਸੇ ਵਿਦਵਾਨ ਨੂੰ ਲਿਖਣੇ ਸੋਭਾ ਨਹੀਂ ਦਿੰਦੇ।

ਵੀਰ ਜੀ ! ਗੁਰਬਾਣੀ ਦਾ ਪਾਠ ਕਰਨਾ ਪੰਡਤਪੁਣਾ ਨਹੀਂ, ਇਹ ਤਾਂ ''ਜਿਨਿ ਪ੍ਰੇਮੁ ਕੀਓ, ਤਿਨਿ ਹੀ ਪ੍ਰਭੁ ਪਾਇਓ'' ਵਾਲਾ ਮਾਰਗ ਹੈ।

ਕੀ ਗੁਰਦੁਆਰੇ ਜਾ ਕੇ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਕਰ ਲੈਣਾ ਗੁਰੂ ਨੂੰ ਮਿਲਣਾ ਕਿਹਾ ਜਾ ਸਕਦਾ ਹੈ? ਅਜਿਹੀ ਤਰਕ ਕੋਈ ਗਿਆਨਵਾਨ ਪੁਰਸ਼ ਤਾਂ ਸ਼ਾਇਦ ਅਖੋਂ ਪਰੋਖੇ ਕਰ ਲਏ ਪਰ ਸ਼ਰਧਾਵਾਨ ਸਿਖ ਤਾਂ ਅਜਿਹੀ ਸ਼ਬਦਾਵਲੀ ਪੜ੍ਹ ਕੇ ਰੋਸ ਵਿੱਚ ਆ ਜਾਵੇਗਾ। ਹਰ ਰੋਜ਼ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਜੀ ਦੇ ਪ੍ਰਕਾਸ਼ ਦਰਸ਼ਨ ਕਰਨ ਵਾਲਾ ਜਗਿਆਸੂ ਲੇਖਕ ਦੇ ਖੁਸ਼ਕ ਵੀਚਾਰ ਸੁਣ ਕੇ ਨਿਰਾਸ ਹੋ ਜਾਵੇਗਾ ਕਿਉਂਕਿ ਅਜਿਹੇ ਵੀਚਾਰ ''ਅਹੰ ਬ੍ਰਹਮ ਅਸਮੀ'' ਵਾਲੇ ਹਨ।

ਧਾਰਮਿਕ ਵਿਦਿਆ ਪ੍ਰਾਪਤ ਕਰਨ ਤੋਂ ਪਹਿਲਾਂ ਸਮਾਜ ਵਿਚ ਵਿਚਰਨ ਲਈ ਹਰੇਕ ਜੀਵ ਨੂੰ ਦੁਨਿਆਵੀ ਵਿਦਿਆ ਦੀ ਲੋੜ ਮਹਿਸੂਸ ਹੁੰਦੀ ਹੈ। ਅਸੀਂ ਵਿਗਿਆਨਕ ਯੁੱਗ ਚੋਂ ਗੁਜ਼ਰ ਰਹੇ ਹਾਂ, ਵਿਦਿਆ ਤੋਂ ਬਿਨਾ ਕਿਸੇ ਚੰਗੇ ਜੀਵਨ ਦੀ ਆਸ ਰਖਣੀ ਨਿਰਾਰਥਕ ਜਾਪਦੀ ਹੈ। ਗੁਰਬਾਣੀ ਸਾਨੂੰ ਪਾਵਨ ਸੇਧ ਬਖ਼ਸ਼ਦੀ ਹੈ:-

''ਵਿਦਿਆ ਵੀਚਾਰੀ ਤਾਂ ਪਰਉਪਕਾਰੀ॥'' [ਪੰਨਾ 356

ਜਿਥੇ ਵੀਚਾਰ ਦੀ ਅੰਸ ਨਹੀਂ, ਉਥੇ ਪਰਉਪਕਾਰ ਵਾਲੀ ਭਾਵਨਾ ਕਿਵੇਂ ਪ੍ਰਗਟ ਹੋ ਸਕਦੀ ਹੈ? ਹਾਂ, ਜਿਹੜਾ ਪੁਰਸ਼ ਰਜੋ, ਤਮੋ, ਸਤੋ, ਤਿੰਨਾਂ ਗੁਣਾਂ ਤੋਂ ਉਪਰ ਉਠ ਗਿਆ ਹੋਵੇ, ਉਹ ਗਜ ਵਜ ਕੇ ਗੁਰਬਾਣੀ ਵਿਚ ਅੰਕਿਤ ਪੰਕਤੀ ਦਾ ਉਚਾਰਨ ਕਰ ਸਕਦਾ ਹੈ:

ਰਾਜੁ ਨ ਚਾਹਉ ਮੁਕਤਿ ਨ ਚਾਹਉ
ਮਨਿ ਪ੍ਰੀਤਿ ਚਰਨ ਕਮਲਾਰੇ ॥ [ਪੰਨਾ 534

ਭਾ. ਕਾਨ੍ਹ ਸਿੰਘ ਜੀ ਨਾਭਾ ਦੇ ਸਤਿਕਾਰ ਯੋਗ ਨਾਨਾ ਬਾਬਾ ਨਰਾਇਣ ਸਿੰਘ ਜੀ ਨੇ ਤਿੰਨ ਵਾਰ ਇਕ ਚੌਕੜੇ ਤੇ ਅਤਿ ਅਖੰਡਪਾਠ ਕੀਤੇ ਸਨ। ਕੀ ਉਹ ਪੰਡਤ-ਪੁਣਾ ਹੀ ਕਰਦੇ ਰਹੇ? ਬਾਹਰਮੁਖੀ ਪਖ ਦਰਸਾ ਕੇ ਪਾਠਕਾਂ ਨੂੰ ਭਰਮ ਜਾਲ ਵਿਚ ਫਸਾਉਣਾ ਪਾਪ ਹੈ। ਹਾਂ, ਜੇ ਕਿਸੇ ਵੀਰ ਦੀ ਅਵਸਥਾ ਪੜ੍ਹਨ ਸੁਣਨ ਤੋਂ ਉਪਰ ਉਠ ਗਈ ਹੈ, ਅਜਿਹੀ ਅਵਸਥਾ ਵਾਲਾ ਜਿਗਿਆਸੂ ਜਲਪ-ਚਰਚਾ ਵਿੱਚ ਨਹੀਂ ਪੈਂਦਾ।

ਜਿਵੇਂ ਆਰਥਕ ਪਰਮਾਰਥਕ ਦੋ ਮਾਰਗ ਹਨ, ਤਿਵੇਂ ਵਿਆਕਰਣ ਤੇ ਉਦੇਸ਼ ਦੋ ਤੱਤ ਹਨ ਪਰ ਇਨ੍ਹਾਂ ਦੀ ਸਾਝੀਵਾਲਤਾ ਵਿਚ ਨਿਰਲੇਪਤਾ ਮਨੁੱਖ ਨੂੰ ਸ਼ਕਤੀਸ਼ਾਲੀ ਬਣਾਉਂਦੀ ਹੈ। ਇਕ ਵਿਦਵਾਨ ਨੂੰ ਵਿਆਕਰਣਿਕ ਵਿਦਿਆ ਦਾ ਅਧਿਅਨ ਕਰਨਾ ਨਾ ਸੁਖਾਉਣਾ ਉਸ ਦੀ ਨਿਜੀ ਅਵਸਥਾ ਹੋ ਸਕਦੀ ਹੈ

ਪਰ ਕੀ ਜੋ ਲੇਖ ਲਿਖਿਆ ਜਾਂਦਾ ਹੈ, ਉਹ ਬਿਨਾ ਵਿਦਿਆ ਪ੍ਰਾਪਤੀ ਦੇ ਲਿਖਿਆ ਜਾ ਸਕਦਾ ਹੈ?। ਇਸ ਸੰਦਰਭ ਵਿਚ ਭਗਤ ਕਬੀਰ ਜੀ ਦੇ ਬਚਨ ''ਮੇਰੇ ਬਾਬਾ, ਮੈ ਬਉਰਾ, ਸਭ ਖਲਕ ਸੈਆਨੀ ਮੈ ਬਉਰਾ'' (ਪੰਨਾ 855) ਚਉਥੇ ਪਦ ਦੇ ਲਖਾਇਕ ਹਨ। ਇਸ ਲਈ ਆਪ ਜੀ ਨੇ ਸਪਸ਼ਟ ਰੂਪ ਵਿਚ ਕਹਿਆ :-

ਬਿਦਿਆ ਨ ਪਰਉ, ਬਾਦੁ ਨਹੀ ਜਾਨਉ ॥
ਹਰਿ ਗੁਨ ਕਥਤ ਸੁਨਤ ਬਉਰਾਨੋ ॥ [ਪੰਨਾ 855

ਪਾਖੰਡ ਕਰਨ ਵਾਲੇ ਪੰਡਤਾਂ ਦੀ ਕ੍ਰਿਆ ਨੂੰ ਸਨਮੁਖ ਰਖ ਕੇ ਹੀ ਭਗਤ ਕਬੀਰ ਜੀ ਨੂੰ ਇਹ ਹੋਕਾ ਦੇਣਾ ਪਿਆ:-

ਕਬੀਰ ਜਿਹ ਮਾਰਗਿ ਪੰਡਿਤ ਗਏ,
ਪਾਛੈ ਪਰੀ ਬਹੀਰ ॥
ਇਕ ਅਵਘਟ ਘਾਟੀ ਰਾਮ ਕੀ
ਤਿਹ ਚੜਿ ਰਹਿਓ ਕਬੀਰ ॥ [ਪੰਨਾ 1373

ਮੁੱਕਦੀ ਗਲ, ਸਾਨੂੰ ਵਿਆਕਰਣ ਅਤੇ ਉਦੇਸ਼ ਦਸਣ ਦੀ ਲੋੜ ਹੈ ਕਿਉਂਕਿ ਇਹਨਾਂ ਦਾ ਸਾਡੇ ਜੀਵਨ ਨਾਲ ਅਨਿਖੜਵਾ ਸੰਬੰਧ ਹੈ। ਵੀਚਾਰ ਤੋਂ ਬਿਨਾ ਸਤਿਸੰਗ ਤੇ ਉਦੇਸ਼ ਦੀ ਜਾਣਕਾਰੀ ਪ੍ਰਾਪਤ ਹੋਣੀ ਸੰਭਵ ਨਹੀਂ। ਸਾਡਾ ਜੀਵਨ-ਉਦੇਸ਼ ਗੁਰਬਾਣੀ ਵਿਚ ਦਿਤੇ ਉਪਦੇਸ਼ ਨੂੰ ਕਮਾਉਣਾ, ਆਪ ਨਾਮ ਜਪਣਾ ਤੇ ਹੋਰਾਂ ਨੂੰ ਨਾਮ ਜਪਾਉਣਾ ਹੀ ਸਹੀ ਗੁਰਮਤਿ ਗਾਡੀ ਰਾਹੁ ਹੈ:-

ਵਿਚਿ ਦੁਨੀਆ ਸੇਵ ਕਮਾਈਐ ॥
ਤਾ ਦਰਗਹ ਬੈਸਣੁ ਪਾਈਐ ॥
ਕਹੁ ਨਾਨਕ ਬਾਹ ਲੁਡਾਈਐ ॥ [ਪੰਨਾ 26



# ਗੁਰਮੁਖੀ ਲਿਪੀ
## (ਨਿਕਾਸ ਤੇ ਵਿਕਾਸ)

ਪ੍ਰ : ਲਿਪੀ ਕਿਸ ਨੂੰ ਆਖਦੇ ਹਨ?

ਉ : ਭਾਸ਼ਾ ਨੂੰ ਪ੍ਰਗਟ ਕਰਨ ਲਈ ਜਿਨ੍ਹਾਂ ਚਿੰਨ੍ਹਾ ਦੀ ਵਰਤੋਂ ਕੀਤੀ ਜਾਂਦੀ ਹੈ, ਉਨ੍ਹਾਂ ਨੂੰ ਲਿਪੀ ਆਖਿਆ ਜਾਂਦਾ ਹੈ। ਹਰੇਕ ਭਾਸ਼ਾ ਦੀ ਆਪਣੀ ਵਖਰੀ ਲਿਪੀ ਹੈ। ਜਿਵੇਂ ਹਿੰਦੀ ਦੀ ਦੇਵਨਾਗਰੀ, ਅੰਗਰੇਜ਼ੀ ਦੀ ਰੋਮਨ, ਸੰਸਕ੍ਰਿਤ ਦੀ ਬ੍ਰਹਮੀ, ਪੰਜਾਬੀ ਦੀ ਗੁਰਮੁਖੀ ਲਿਪੀ ਹੈ।

ਭਾਰਤ ਦੀਆਂ ਇਲਾਕਾਈ ਲਿਪੀਆਂ ਦਾ ਮੂਲ ਬ੍ਰਹਮੀ ਲਿਪੀ ਹੀ ਮੰਨੀ ਜਾਂਦੀ ਹੈ। ਬ੍ਰਹਮੀ ਬਹੁਤ ਪੁਰਾਣੀ ਲਿਪੀ ਹੈ ਭਾਸ਼ਾ ਵਿਗਿਆਨੀਆਂ ਨੂੰ ਜਿਸ ਦੇ ਨਮੂਨੇ ਸ਼ਿਲਾ-ਲੇਖਾ ਤੋਂ ਪ੍ਰਾਪਤ ਹੋਏ ਹਨ। ਖ਼ਾਸ ਕਰਕੇ ਮਹਾਰਾਜਾ ਅਸ਼ੋਕ ਦੇ ਸਮੇਂ ਦੀਆਂ ਸ਼ਿਲਾ-ਲਿਖਤਾਂ ਭਾਰਤ ਦੇ ਵੱਖ ਵੱਖ ਹਿੱਸਿਆਂ ਵਿੱਚ ਮੌਜੂਦ ਹਨ ਜਿਨ੍ਹਾਂ ਉਤੇ ਅਜੋਕੀ ਖੋਜ ਆਧਾਰਤ ਹੈ।

ਸੰਸਕ੍ਰਿਤ ਆਰੀਆ ਦੀ ਬੋਲੀ ਸੀ ਜਿਸ ਦਾ ਸੋਮਾ ਬ੍ਰਹਮੀ ਲਿਪੀ ਹੀ ਹੈ। ਆਰੀਆਂ ਨੇ ਵੇਦ ਜ਼ਬਾਨੀ ਯਾਦ ਕੀਤੇ ਹੋਏ ਸਨ। ਜਿਹੜੇ ਵੇਦ ਲੋਕਾਂ ਨੂੰ ਸੁਣਾਉਂਦੇ ਸਨ, ਉਹ ਪੰਜਾਬ ਦੇ ਵਸਨੀਕਾਂ ਨੇ ਹੀ ਲਿਖੇ ਸਨ। ਉਸ ਸਮੇਂ ਤਖਸ਼-ਸ਼ਿਲਾ ਜਿਸ ਦਾ ਵਰਤਮਾਨ ਨਾਮ ਟੈਕਸਲਾ (ਜ਼ਿਲਾ ਕੈਮਲਪੁਰ, ਪਾਕਿਸਤਾਨ) ਹੈ, ਉਸ ਸਮੇਂ ਉਥੇ ਯੂਨੀਵਰਸਿਟੀ ਸਥਾਪਤ ਸੀ। ਓਦੋਂ ਟਾਕਰੀ ਲਿਪੀ ਵਰਤੀ ਜਾਂਦੀ ਸੀ ਜਿਸ ਨੂੰ ਲਗਾਂ ਮਾਤਰਾਂ ਲਾ ਕੇ 'ਗੁਰਮੁਖੀ' ਨਾਉਂ ਰਖਿਆ ਗਿਆ।

'ਭਾਰਤੀ ਪ੍ਰਾਚੀਨ ਲਿਪੀ' ਅਤੇ 'ਗੁਰਮੁਖੀ ਲਿਪੀ ਦਾ ਨਿਕਾਸ ਤੇ ਵਿਕਾਸ' ਦੋਹਾਂ ਦੀ ਉਤਪਤੀ ਬਾਰੇ ਇਹ ਸਪਸ਼ਟ ਕੀਤਾ ਗਿਆ ਹੈ ਕਿ ਗੁਰਮੁਖੀ ਲਿਪੀ ਗੁਰੂ ਨਾਨਕ ਕਾਲ ਤੋਂ ਬਹੁਤ ਪਹਿਲਾਂ ਦੀ ਹੈ।

ਸਿੱਖ ਧਰਮ ਦੇ ਅਨੁਆਈ ਇਸ ਵੀਚਾਰ ਨਾਲ ਸਹਿਮਤ ਨਹੀਂ ਕਿਉਂਕਿ ਗੁਰੂ ਨਾਨਕ ਕਾਲ ਤੋਂ ਪਹਿਲਾਂ ਅਜੋਕੇ ਰੂਪ ਵਾਲੀ ਲਿਪੀ ਹੋਂਦ ਵਿੱਚ ਨਹੀਂ ਸੀ ਆਈ। ਖਤਰੀ ਤਾਂ ਆਪਣਾ ਧਰਮ ਹੀ ਛਡ ਕੇ ਮਲੇਛ ਭਾਖਿਆ ਦੇ ਧਾਰਨੀ ਬਣ ਚੁਕੇ ਸਨ। ਉਨ੍ਹਾਂ

ਸਰਕਾਰੀ ਨੌਕਰੀਆਂ ਲੈਣ ਲਈ ਅਰਬੀ ਤੇ ਫ਼ਾਰਸੀ ਪੜ੍ਹਨੀ ਸ਼ੁਰੂ ਕਰ ਦਿੱਤੀ ਸੀ। ਲਿਪੀ ਦਾ ਆਰੰਭ ਕਿਸੇ ਪੜ੍ਹੇ ਹੋਏ ਮਨੁੱਖ ਨੇ ਨਹੀਂ ਕੀਤਾ ਹੋਣਾ। ਜੇ ਅਜਿਹਾ ਹੁੰਦਾ ਤਾਂ ਕਿਸੇ ਨ ਕਿਸੇ ਪੜ੍ਹੇ ਹੋਏ ਮਨੁੱਖ ਦਾ ਨਾਂ ਪਤਾ ਇਤਿਹਾਸ ਵਿੱਚ ਜ਼ਰੂਰ ਅੰਕਿਤ ਹੁੰਦਾ। ਇਸ ਤੋਂ ਇਹ ਗੱਲ ਸਿਧ ਹੁੰਦੀ ਹੈ ਕਿ ਲਿਪੀ ਦੀ ਕਾਢ ਕਢਣ ਵਾਲਾ ਕੋਈ ਯਥਾਰਥ ਅਨੁਭਵੀ ਪੁਰਸ਼ ਹੀ ਹੋ ਸਕਦਾ ਹੈ। ਇਸ ਵਿੱਚ ਸੰਦੇਹ ਨਹੀਂ ਕਿ ਗੁਰੂ ਨਾਨਕ ਕਾਲ ਵਿਚ ਪੰਜਾਬੀ ਅਖਰ ਮੌਜੂਦ ਸਨ ਪਰ ਉਹ ਅਖਰ ਲਗਾਂ ਮਾਤਰਾਂ ਤੋਂ ਰਹਿਤ ਸਨ ਜੋ ਸਾਹਿਤ ਅਤੇ ਸਚਾਈ ਨੂੰ ਸਾਰਥਕ ਰੂਪ ਵਿੱਚੋਂ ਨਿਰੂਪਣ ਕਰਨ ਵਿੱਚ ਅਸਮਰਥ ਸਨ। ਬਾਬਾ ਸ੍ਰੀ ਚੰਦ ਜੀ ਨੇ ਕਿਸੇ ਜਗਿਆਸੂ ਦੇ ਪ੍ਰਸ਼ਨ ਦਾ ਉਤਰ ਦੇਂਦਿਆਂ ਆਖਿਆ ਸੀ–

ਜੁਗਤ ਦਾ ਟੋਪ    ਗੁਰਮੁਖੀ ਚੋਲੀ

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਪਹਿਲਾਂ ਗੁਰਮੁਖੀ ਹੋਂਦ ਦਾ ਸਬੂਤ ਇਹ ਵੀ ਮਿਲਦਾ ਹੈ ਕਿ ਹਰਦੁਆਰ ਦੇ ਪਾਂਡਿਆਂ ਪਾਸ ਜੋ ਵਹੀਆਂ ਮੌਜੂਦ ਹਨ ਉਨ੍ਹਾਂ ਵਿੱਚ ਪੰਜਾਬੀ ਯਾਤਰੀਆਂ ਦੇ ਹਸਤਾਖਰ ਲੰਡਿਆਂ ਤੇ ਗੁਰਮੁਖੀ ਅਖਰਾਂ ਵਿੱਚ ਗੁਰੂ ਕਾਲ ਤੋਂ ਪਹਿਲਾਂ ਦੇ ਮੌਜੂਦ ਹਨ।

ਵਿਦਵਾਨਾਂ ਦਾ ਇਕ ਵਰਗ ਇਹ ਆਖਦਾ ਹੈ ਕਿ ਪੈਂਤੀ ਅਖਰਾਂ ਦੀ ਵਰਣ ਮਾਲਾ ਗੁਰੂ ਨਾਨਕ ਸਾਹਿਬ ਤੋਂ ਪਹਿਲਾਂ ਮੌਜੂਦ ਸੀ, ਤਰਤੀਬ ਵੀ ਏਦਾਂ ਹੀ ਸੀ ਜਿਵੇਂ ਅਜੋਕੀ ਹੈ।

ਦੂਜਾ ਵਰਗ ਇਹ ਕਹਿੰਦਾ ਹੈ ਕਿ ਗੁਰੂ ਅੰਗਦ ਦੇਵ ਜੀ ਦੇ ਗੁਰਗਦੀ ਤੇ ਸੁਸ਼ੋਭਿਤ ਹੋਣ ਮਗਰੋਂ ਗੁਰਮੁਖੀ ਅਖਰ ਆਪ ਜੀ ਨੇ ਬਣਾਏ। ਪਰ ਗੁਰੂ ਅੰਗਦ ਦੇਵ ਜੀ ਨਾਲ ਹੀ ਇਹ ਪ੍ਰਸ਼ਨ ਵੀ ਉਠਦਾ ਹੈ - ਜੇ ਗੁਰਮੁਖੀ ਅਖਰ ਗੁਰੂ ਅੰਗਦ ਦੇਵ ਜੀ ਨੇ ਬਣਾਏ ਹਨ ਤਾਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਕਿਹੜੇ ਅਖਰਾਂ ਵਿੱਚ ਲਿਖੀ ਹੋਈ ਸੀ? ਸਚਾਈ ਇਹ ਹੈ ਕਿ ਲਿਪੀ ਗੁਰੂ ਨਾਨਕ ਕਾਲ ਤੋਂ ਪਹਿਲਾਂ ਹੀ ਹੋਂਦ ਵਿੱਚ ਆ ਚੁੱਕੀ ਸੀ। ਆਪ ਜੀ ਨੇ ਪੰਜਾਬੀ ਬੋਲੀ ਦਾ ਵਿਕਾਸ ਕਰਨ ਲਈ ਇਸ ਲਿਪੀ ਨੂੰ ਅਪਨਾਇਆ; ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਬਾਕੀ ਗੁਰੂ ਸਾਹਿਬਾਨ ਨੇ ਇਸ ਨੂੰ ਪਰਚਾਰਿਆ।

ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪਿਤਾ ਕਾਲੂ ਜੀ ਨੇ ਜਦੋਂ ਗੋਪਾਲ ਪਾਂਧੇ ਪਾਸ ਵਿਦਿਆ ਪ੍ਰਾਪਤ ਕਰਨ ਲਈ ਭੇਜਿਆ ਤਾਂ ਆਪ ਜੀ ਨੇ ਉਸ ਸਮੇਂ ਆਪਣੇ ਪਵਿਤ੍ਰ ਮੁਖਾਰਬਿੰਦ ਤੋਂ ਰਾਗ ਆਸਾ ਵਿੱਚ 'ਪਟੀ' ਉਚਾਰਨ ਕੀਤੀ। ਪੰਡਤ ਬ੍ਰਹਮਦਾਸ ਕਸ਼ਮੀਰ

ਵਾਲੇ ਨਾਲ ਅਖਰਾਂ ਬਾਰੇ ਵਿਚਾਰ ਵਟਾਂਦਰਾ ਹੋਇਆ। ਸ਼ਾਰਦਾ ਤੋਂ ਟਾਕਰੀ, ਟਾਕਰੀ ਤੋਂ ਭਟ ਅਛਰੀ, ਇਹਨਾਂ ਤਿੰਨ ਦੇ ਮੇਲ ਤੋਂ ਗੁਰਮੁਖੀ ਲਿਪੀ ਹੋਂਦ ਵਿੱਚ ਆਈ।

ਹਰ ਬੋਲੀ ਦੇ ਸ਼ਬਦ, ਅਖਰਾਂ ਦੇ ਸਰੂਪ, ਦੂਜੀਆਂ ਬੋਲੀਆਂ ਨਾਲੋਂ ਭਿੰਨ ਹੁੰਦੇ ਹਨ, ਸ਼ਬਦ ਉਚਾਰਨ ਵਿੱਚ ਵੀ ਭਿੰਨਤਾ ਹੁੰਦੀ ਹੈ। ਜੇ ਇੱਕ ਬੋਲੀ ਨੂੰ ਰੂਪਮਾਨ ਕਰਨ ਦੇ 30 ਜਾਂ 35 ਅੱਖਰ ਹਨ, ਦੂਜੀ ਦੇ 17-18 ਵੀ ਹਨ। ਕਿਸੇ ਬੋਲੀ ਦੇ ਸ਼ਬਦਾਂ ਦਾ ਉਚਾਰਨ ਸੰਘ ਚੋਂ, ਜਾਂ ਤਾਲੂ ਚੋਂ ਨਿਕਲਦਾ ਹੈ। ਕਈਆਂ ਵਿਚ ਦੰਦਾਂ ਦੀ ਮਦਦ ਨਾਲ ਬੋਲੇ ਜਾਣ ਵਾਲੇ ਸ਼ਬਦ ਵੀ ਹੁੰਦੇ ਹਨ। ਕਿਸੇ ਵਿੱਚ ਅਨੁਨਾਸਿਕ ਸ਼ਬਦ ਵਧੇਰੇ ਹਨ। ਹੋਠਾਂ ਨੂੰ ਬੰਦ ਕਰਨ ਜਾਂ ਖੋਲ੍ਹਣ ਨਾਲ ਗਿਣਤੀ ਵਿੱਚ ਦੇਸ਼ ਦੇ ਜਲ-ਵਾਯੂ ਉਥੋਂ ਦੇ ਲੋਕਾਂ ਦੇ ਰਿਵਾਜ, ਬੋਲਣ ਦੇ ਖੇਤਰੀ-ਪ੍ਰਭਾਵ ਕਾਰਨ ਉਨ੍ਹਾਂ ਦੇ ਨੇਮ ਵੱਖਰੇ ਹੁੰਦੇ ਹਨ। ਹਰ ਬੋਲੀ ਦੇ ਲਿਖਣ ਲਈ ਆਪਣੀ ਵਰਣਮਾਲਾ ਹੁੰਦੀ ਹੈ। ਸਭ ਤੋਂ ਪਹਿਲਾਂ 'ਪਾਣਿਨੀ' ਨੇ ਵਿਆਕਰਣ ਰਚਨਾ ਦਾ ਅਧਿਆਇ ਆਰੰਭ ਕੀਤਾ।

ਭਾਸ਼ਾ ਇੱਕ ਸਾਧਨ ਹੈ ਜਿਸ ਰਾਹੀਂ ਆਪਣੀ ਗਲ ਦੂਜੇ ਤੱਕ ਪਹੁੰਚਾਈ ਜਾਂਦੀ ਹੈ ਅਤੇ ਦੂਜੇ ਦੀ ਗਲ ਸੁਣੀ ਜਾਂਦੀ ਹੈ ਭਾਵ ਮੂੰਹੋਂ ਉਚਾਰੀਆਂ ਧੁਨੀਆਂ ਦੀ ਚਿੰਨਾਤਮਿਕ ਵਿਵਸਥਾ ਬੋਲੀ ਦੀ ਪ੍ਰਤੀਕ ਹੈ।

ਗੁਰਮੁਖੀ ਲਿਪੀ ਦੇ ਨਿਕਾਸ ਤੇ ਵਿਕਾਸ ਬਾਰੇ ਕਈ ਪੁਸਤਕਾਂ ਲਿਖੀਆਂ ਜਾ ਚੁਕੀਆਂ ਹਨ ਜਿਨ੍ਹਾਂ ਵਿਚ ਇਹ ਤੱਥ ਭਲੀ ਭਾਂਤ ਉਜਾਗਰ ਕੀਤੇ ਗਏ ਹਨ ਕਿ ਗੁਰਮੁਖੀ ਲਿਪੀ ਨੂੰ ਗੁਰੂ ਨਾਨਕ ਦੇਵ ਜੀ ਨੇ ਹੋਂਦ ਵਿੱਚ ਨਹੀਂ ਲਿਆਂਦਾ ਸਗੋਂ ਆਪ ਜੀ ਦੇ ਆਗਮਨ ਤੋਂ ਪਹਿਲਾਂ ਹੀ ਇਹ ਲਿਪੀ ਪ੍ਰਚਲਤ ਸੀ। ਸਿੱਖ ਸੰਗਤਾਂ ਵਿੱਚ ਸਾਖੀ ਸਾਹਿਤ ਨੇ ਇਕ ਭੁਲੇਖਾ ਪਾਇਆ ਹੋਇਆ ਸੀ ਕਿ ਗੁਰੂ ਅੰਗਦ ਦੇਵ ਜੀ ਨੇ ਗੁਰਮੁਖੀ ਅਖਰ ਬਣਾਏ ਸਨ। ਇਸ ਭੁਲੇਖੇ ਦੇ ਪ੍ਰਭਾਵ ਹੇਠਾਂ ਗੁਰਮੁਖੀ ਜਾਂ ਪੰਜਾਬੀ ਲਿਪੀ ਕੇਵਲ ਸਿਖਾਂ ਦੀ ਲਿਪੀ ਮੰਨੀ ਜਾਂਦੀ ਹੈ। ਇਹ ਵੀਚਾਰਧਾਰਾ ਸਚਾਈ ਤੋਂ ਕੋਹਾਂ ਦੂਰ ਹੈ ਕਿ ਗੁਰੂ ਅੰਗਦ ਦੇਵ ਜੀ ਨੇ ਭਟ ਅਛਰੀ ਨੂੰ ਗੁਰਮੁਖੀ ਲਿਪੀ ਦਾ ਰੂਪ ਦਿੱਤਾ।

ਪੰਜਾਬੀ ਦੀਆਂ ਕਈ ਉਪ ਬੋਲੀਆਂ ਹਨ ਜਿਨ੍ਹਾਂ ਦੀ ਪਛਾਣ ਆਪੋ ਆਪਣੀ ਹੈ।

| *ਵਾਕ* | *ਪਛਾਣ* |
|---|---|
| 1. ਮੈਂ ਉਸ ਨੂੰ ਵੇਖਣ ਜਾਵਾਂਗਾ | ਮਾਝੀ,ਪੰਜਾਬੀ,ਕਿਤਾਬੀ ਬੋਲੀ |

2. ਮੈਂ ਉਸ ਨੂੰ ਵੇਖਣ ਜਾਊਂਗਾ ਮਲਵਈ ਬੋਲੀ
3. ਮੈਂ ਉਸ ਨੂੰ ਵੇਖਣ ਵੈਸਾਂ ਲਹਿੰਦੀ ਪੰਜਾਬੀ
4. ਮੈਂ ਉਸ ਕੀ ਵੇਖਣ ਜਾਸਾਂ ਪੋਠੋਹਾਰੀ ਪੰਜਾਬੀ
5. ਊਂ ਕੂ ਡੇਖਣ ਵਇਸਾਂ ਮੁਲਤਾਨੀ ਪੰਜਾਬੀ

ਸੋ, ਹਰੇਕ ਪਰਗਣੇ ਦੀ ਬੋਲੀ ਉਤੇ ਉਸ ਦੇ ਵਾਸੀਆਂ ਦਾ ਰੰਗ ਚੜ੍ਹਿਆ ਹੋਇਆ ਹੈ। ਭਾਰਤੀ ਪਰੰਪਰਾ ਸੰਸਕ੍ਰਿਤ ਨੂੰ ਦੇਵ- ਭਾਸ਼ਾ ਮੰਨਦੀ ਹੈ ਕਿਉਂਕਿ ਬ੍ਰਾਹਮਣ ਪੰਡਤਾਂ ਪ੍ਰੋਹਤਾਂ ਉਤੇ ਇਸ ਦਾ ਪ੍ਰਭਾਵ ਹੈ ਪਰ ਜਨ ਸਾਧਾਰਣ ਲਈ ਇਹ ਬੋਲੀ ਧਾਰਮਿਕ ਸੋਝੀ ਦਾ ਮਾਧਿਅਮ ਨਹੀਂ ਸੀ। ਇਸ ਲਈ ਬ੍ਰਾਹਮਣਾਂ ਲਈ ਸ਼ਾਸਤ੍ਰੀ ਪਰੰਪਰਾ ਨੂੰ ਤਿਆਗਣਾ ਕਠਿਨ ਸੀ। ਇਹੋ ਹਾਲ ਫ਼ਾਰਸੀ ਤੇ ਅਰਬੀ ਦਾ ਸੀ। ਸਮਾਜ ਦੇ ਵਿਕਾਸ ਲਈ ਸੰਸਕ੍ਰਿਤ ਅਰਬੀ, ਫ਼ਾਰਸੀ ਸੂਤ ਨਹੀਂ ਸੀ ਬੈਠਦੀ। ਇਸ ਲਈ ਗੁਰੂ ਨਾਨਕ ਦੇਵ ਜੀ ਨੇ ਪੰਜਾਬ ਲੋਕ ਭਾਸ਼ਾ ਦੀ ਚੋਣ ਕੀਤੀ। ਇਸ ਨੂੰ ਸਲਾਹਿਆ ਗਿਆ। ''ਦਾਬਿਸਤਾਨਿ ਮਜ਼ਾਹਬ'' ਦੇ ਪੰਨਾ 233 ਉਤੇ ਇਸ ਬਾਰੇ ਫ਼ਾਰਸੀ ਵਿੱਚ ਜੋ ਵਾਰਤਕ ਦਰਜ ਹੈ, ਉਸਦਾ ਅਨੁਵਾਦ ਇਸ ਤਰ੍ਹਾਂ ਹੈ :-

''ਨਾਨਕ ਬਾਣੀ ਅਰਦਾਸਮਈ, ਸਿਖਿਆ ਤੇ ਨਸਹੀਤ ਭਰੀ ਹੈ, ਇਸ ਦਾ ਪੇਟਾ ਵਧੇਰੇ ਪਵਿਤਰ ਰੱਬੀ ਮਹਿਮਾ ਨਾਲ ਭਰਪੂਰ ਹੈ, ਇਹ ਸਭ ਕੁਝ ਪੰਜਾਬ ਦੇ ਜੱਟਾਂ ਦੀ ਜ਼ਬਾਨ ਵਿਚ ਲਿਖਿਆ ਹੋਇਆ ਹੈ। ਪੰਜਾਬ ਵਿੱਚ 'ਜੱਟ' ਪੇਡੂ ਕਿਸਾਨ ਨੂੰ ਆਖਦੇ ਹਨ। ਗੁਰੂ ਨਾਨਕ ਜੀ ਦੇ ਸਿਖ ਸੰਸਕ੍ਰਿਤ ਲਈ ਕੋਈ ਐਨੀ ਸ਼ਰਧਾ ਭਾਵਨਾ ਨਹੀਂ ਰਖਦੇ।

ਸ੍ਰੀ ਗੁਰੂ ਅਮਰਦਾਸ ਜੀ ਪਾਸ ਪੰਡਤਾਂ ਦੇ ਇਕ ਪ੍ਰਤਿਨਿਧ ਮੰਡਲ ਨੇ ਇਹ ਪ੍ਰਸ਼ਨ ਕੀਤਾ ਕਿ ਤੁਸੀਂ ਦੇਵ-ਭਾਸ਼ਾ ਛੱਡ ਕੇ ਗ੍ਰਾਮੀਣ (ਪੇਂਡੂ) ਬੋਲੀ ਦਾ ਪ੍ਰਯੋਗ ਕਿਉਂ ਕਰਦੇ ਹੋ? ਸਤਿਗੁਰਾਂ ਨੇ ਓਦੋਂ ਇਹ ਉਤਰ ਦਿੱਤਾ ਕਿ ''ਸੰਸਕ੍ਰਿਤ ਇਕ ਪੁਰਾਣਾ ਖੂਹ ਹੈ ਜਿਸ ਵਿਚੋਂ ਪਾਣੀ ਕੱਢਣ ਲਈ ਲੰਮੀ ਰੱਸੀ ਚਾਹੀਦੀ ਹੈ ਤਾਂ ਜਾ ਕੇ ਕਿਤੇ ਥੋੜਾ ਪਾਣੀ ਹੱਥ ਆਉਂਦਾ ਹੈ। ਪਰ ਇਸ ਦੇ ਉਲਟ ਲੋਕ-ਭਾਸ਼ਾ ਉਸ ਵਰਸਦੇ ਮੇਘ ਵਾਂਙ ਹੈ ਜਿਸ ਨੂੰ ਹਰ ਉਚੀ ਨੀਵੀਂ ਥਾਂ ਤੇ ਸਹਿਜੇ ਹੀ ਪ੍ਰਾਪਤ ਕਰ ਲਈਦਾ ਹੈ।''



# ਅੱਖਰਾਂ ਦੀ ਮਹੱਤਤਾ
## (ਗੁਰਬਾਣੀ ਦੀਆਂ ਸੋਧਾਂ)

ਪੁਰਾਤਨ ਜਨਮ ਸਾਖੀ (ਸੰਪਾਦਿਤ, ਖ਼ਾਲਸਾ ਸਮਾਚਾਰ, ਅੰਮ੍ਰਿਤਸਰ) ਦੇ ਪੰਨਾ ੭ ਉਤੇ ਲਿਖਿਆ ਹੈ:-

ਜਬ ਬਾਬਾ ਬਰਸਾਂ ਸੱਤਾਂ ਕਾ ਹੋਇਆ ਤਬ ਕਲੂ ਕਹਿਆ 'ਨਾਨਕ ! ਤੂੰ ਪੜ੍ਹ' ਤਬ ਗੁਰੂ ਨਾਨਕ ਕਉ ਪਾਂਧੇ ਪਾਸ ਲੈ ਗਇਆ। ਕਾਲੂ ਕਹਿਆ 'ਪਾਧੇ ! ਇਸ ਨੂੰ ਪੜ੍ਹਾਇ'। ਤਬ ਪਾਂਧੇ ਪੱਟੀ ਲਿਖ ਦਿੱਤੀ, ਅੱਖਰਾਂ ਪੈਂਤੀਸ ਕੀ ਮੁਹਾਰਣੀ, ਤਬ ਗੁਰੂ ਨਾਨਕ ਲਗਾ ਪੜ੍ਹਨ। ਰਾਗ ਆਸਾ ਵਿੱਚ ਪਟੀ ਮ: ੧ ਆਦਿ ਬਾਣੀ ਹੋਈ :-

1- ਸਸੈ. ਸੋਇ ਸ੍ਰਿਸਟਿ ਜਿਨਿ ਸਾਜੀ . . .॥ [ਪੰਨਾ 432

2- ਈਵੜੀ, ਆਦਿ ਪੁਰਖੁ ਹੈ ਦਾਤਾ . . .॥ [ਪੰਨਾ 432

3- ਊੜੈ ਉਪਮਾ ਤਾਕੀ ਕੀਜੈ . . .॥ [ਪੰਨਾ 432

ਇਸ ਤਰ੍ਹਾਂ ਇਸ ਪੱਟੀ ਵਿੱਚ 'ਙ' ਤੋਂ ਲੈ ਕੇ 'ੜਾੜੇ' ਤੱਕ ਜਿਥੇ ਉਚਾਰਨ ਸੇਧ ਉਪਲਬਧ ਹੈ ਉਥੇ ਅਖਰਾਂ ਦੇ ਮਹੱਤਵ ਅਤੇ ਗੁਰਮਤਿ ਗਿਆਨ ਬਾਰੇ ਸੋਝੀ ਪ੍ਰਾਪਤ ਹੁੰਦੀ ਹੈ।ਗੁਰਬਾਣੀ ਵਿੱਚ 'ਅਖਰ' ਪਦ ਕਈ ਅਰਥਾਂ ਵਿੱਚ ਵਰਤਿਆ ਗਿਆ ਹੈ:-

1- ਏਹੁ ਅਖਰ ਤਿਨਿ ਆਖਿਆ,
ਜਿਨਿ ਜਗਤੁ ਸਭੁ ਉਪਾਇਆ ॥ [ਪੰਨਾ 306

2- ਜੇ ਤੂੰ ਪੜਿਆ ਪੰਡਿਤ ਬੀਨਾ,
ਦੁਇ ਅਖਰ ਦੁਇ ਨਾਵਾ ॥ [ਪੰਨਾ 1171

3- ਏਕੁ ਸੁਧਾਖਰੁ ਜਾ ਕੈ ਹਿਰਦੈ ਵਸਿਆ,
ਤਿਨਿ ਬੇਦਹਿ ਤਤੁ ਪਛਾਨਿਆ ॥ [ਪੰਨਾ 1205

ਸ਼ਬਦ ਦਾ ਮੂਲ ਅਖਰ ਹੁੰਦੇ ਹਨ।

ਅਖਰਾਂ ਤੋਂ ਪਦ ਅਤੇ ਪਦਾਂ ਤੋਂ ਵਾਕ ਬਣਦੇ ਹਨ। ਇਹ ਵਾਕ ਵਾਰਤਕ ਰੂਪ ਧਾਰਦੇ ਹਨ। ਕਰਤਾਰੀ ਬਾਣੀ ਧੁਰੋਂ ਆਈ ਜਿਸਨੇ ਸਤਿਗੁਰਾਂ ਅਤੇ ਭਗਤਾਂ ਦੇ ਹਿਰਦੇ ਵਿਚ ਪਰਵੇਸ਼ ਕੀਤਾ ਹੈ। ਭਗਤ ਕਬੀਰ ਜੀਉ ਦੇ ਵਾਕ ਹਨ:-

ਬਾਵਨ ਅਛਰ ਲੋਕ ਤ੍ਰੈ,
ਸਭੁ ਕਿਛੁ ਇਨਹੀ ਮਾਹਿ ॥
ਏ ਅਖਰ ਖਿਰਿ ਜਾਹਿਗੇ,
ਓਇ ਅਖਰ ਇਨ ਮਹਿ ਨਾਹਿ ॥੧॥

ਜਹਾ ਬੋਲ ਤਹ ਅਛਰ ਆਵਾ ॥
ਜਹ ਅਬੋਲ ਤਹ ਮਨੁ ਨ ਰਹਾਵਾ ॥
ਬੋਲ ਅਬੋਲ ਮਧਿ ਹੈ ਸੋਈ ॥
ਜਸ ਓਹੁ ਹੈ ਤਸ ਲਖੈ ਨ ਕੋਈ ॥ [ਪੰਨਾ 340

ਬੋਲਣ ਤੋਂ ਬਿਨਾ ਕਿਸੇ ਪ੍ਰਕਾਰ ਦਾ ਗਿਆਨ ਦੂਜੇ ਤੱਕ ਨਹੀਂ ਪਹੁੰਚਾਇਆ ਜਾ ਸਕਦਾ। ਸਹਜ ਪਦ ਨੂੰ ਸਮਝਣ ਲਈ, ਸ਼ਬਦ ਦਾ ਜਾਪ ਕਰਨ ਲਈ, ਮੰਤ੍ਰ ਦੀ ਕਮਾਈ ਅਤੇ ਸ਼ਬਦ ਦੀ ਸਿਧੀ ਲਈ ਅਖਰਾਂ ਦਾ ਆਸਰਾ ਲੈਣਾ ਪੈਂਦਾ ਹੈ। ਸਾਰੀ ਕਲਾ ਨਾਮ ਦੇ ਅਖਰਾਂ ਚ' ਹੈ। ਗਉੜੀ ਬਾਵਨ ਅਖਰੀ ਵਿੱਚ 'ਏਕ ਅਖਰ' ਵਾਲੀ ਮਹੱਤਤਾ ਨੂੰ ਇਉਂ ਰੂਪਮਾਨ ਕੀਤਾ ਹੈ:-

ਦ੍ਰਿਸਟਿਮਾਨ ਅਖਰ ਹੈ ਜੇਤਾ ॥
ਨਾਨਕ ਪਾਰਬ੍ਰਹਮੁ ਨਿਰਲੇਪਾ ॥ [ਪੰਨਾ 261

ਤਿੰਨਾਂ ਲੋਕਾਂ ਦੀਆਂ ਵਸਤਾਂ ਨੂੰ ਅਖਰਾਂ (ਲਫ਼ਜ਼ਾਂ) ਦੁਆਰਾ ਬਿਆਨ ਕੀਤਾ ਜਾ ਸਕਦਾ ਹੈ, ਹਰੇਕ ਚੀਜ਼ ਦਾ ਅਖਰਾਂ ਰਾਹੀਂ, ਵਰਣਨ ਹੋ ਸਕਦਾ ਹੈ ਪਰ ਓਹ ਵਾਹਿਗੁਰੂ ਅਖਰਾਂ ਵਿੱਚ ਨਹੀਂ ਆਉਂਦਾ ਭਾਵ ਪੂਰੀ ਤਰ੍ਹਾਂ ਉਸ ਦਾ ਅਖਰਾਂ ਰਾਹੀਂ ਬਿਆਨ ਨਹੀਂ ਕੀਤਾ ਜਾ ਸਕਦਾ ਕਿਉਂਕਿ ਉਹ ਬੇਅੰਤ ਹੈ।

ਦੁਨਿਆਵੀ ਵਿਦਿਆ ਦੇ ਅਖਰ ਪੜ੍ਹ ਕੇ ਬਹੁਤ ਅਹੰਕਾਰ ਹੋ ਜਾਂਦਾ ਹੈ। ਜਿਸ ਤਰ੍ਹਾਂ ਭੇਖੀ ਪੁਰਸ਼ ਭੇਖ ਤੇ ਅਭਿਮਾਨ ਕਰਦਾ ਹੈ ਉਸੇ ਤਰ੍ਹਾਂ ਤੀਰਥ ਤੇ ਇਸ਼ਨਾਨ ਕਰਨ ਦਾ ਕੀ ਲਾਭ ਹੋਇਆ ਜਦੋਂ ਕਿ ਮਨ ਵਿਚ ਗੁਮਾਨ ਦੀ ਮੈਲ ਭਰੀ ਪਈ ਹੈ।

ਅਧਿਆਤਮੀ ਪੁਰਸ਼ ਸਹਸਕ੍ਰਿਤੀ ਸਲੋਕਾਂ ਜਾਂ ਵੇਦ ਪੁਰਾਣਾਂ ਦੇ ਪਾਠਾਂ ਵਿੱਚ ਨਹੀਂ ਉਲਝਦਾ, ਉਹ 'ਤੇਰਾ ਏਕੋ ਨਾਮੁ ਪਛਾਨਾ' ਦਾ ਅਨੁਆਈ ਹੁੰਦਾ ਹੈ। ਗੁਰੂ ਨਾਨਕ ਦੇਵ ਜੀ ਦੇ ਅੰਮ੍ਰਿਤ ਬਚਨ ਹਨ:-

ੳ- ਕੋਈ ਪੜਤਾ ਸਹਸਾਕਿਰਤਾ ਕੋਈ ਪੜੈ ਪੁਰਾਨਾ ॥
ਕੋਈ ਨਾਮੁ ਜਪੈ ਜਪਮਾਲੀ,
ਲਾਗੈ ਤਿਸਹਿ ਧਿਆਨਾ ॥
ਅਬ ਹੀ ਕਬ ਹੀ ਕਿਛੂ ਨ ਜਾਨਾ,
ਤੇਰਾ ਏਕੋ ਨਾਮੁ ਪਛਾਨਾ ॥ [ਪੰਨਾ 876

ਅ- ਕਥਨੈ ਕਹਣਿ ਨ ਛੁਟੀਐ,
ਨਾ ਪੜਿ ਪੁਸਤਕ ਭਾਰ ॥
ਕਾਇਆ ਸੋਚ ਨ ਪਾਈਐ,
ਬਿਨੁ ਹਰਿ ਭਗਤਿ ਪਿਆਰ ॥ [ਪੰਨਾ 59

ੲ- ਨਵ ਛਿਅ ਖਟੁ ਬੋਲਹਿ ਮੁਖ ਆਗਰ,

ਮੇਰਾ ਹਰਿ ਪ੍ਰਭੁ ਇਵ ਨ ਪਤੀਨੇ ॥
ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ,
ਇਉ ਹਰਿ ਪ੍ਰਭੁ ਮੇਰਾ ਭੀਨੇ ॥ [ਪੰਨਾ 668

ਹਰ ਬੋਲੀ ਦੇ ਅਖਰਾਂ ਅਥਵਾ ਸ਼ਬਦਾਂ ਦਾ ਸਰੂਪ ਅਤੇ ਉਚਾਰਨ ਦੂਜੀਆਂ ਬੋਲੀਆਂ ਨਾਲੋਂ ਭਿੰਨ ਹੁੰਦਾ ਹੈ। ਜੇ ਇੱਕ ਬੋਲੀ ਨੂੰ ਰੂਪਮਾਨ ਕਰਨ ਲਈ ਤੀਹ ਜਾਂ ਪੈਂਤੀ ਅਖਰ ਹਨ ਤਾਂ ਦੂਜੀ ਬੋਲੀ ਦੇ ਸਤਾਰਾਂ ਅਠਾਰਾਂ ਵੀ ਹਨ। ਕਿਸੇ ਬੋਲੀ ਦੇ ਉਚਾਰਨ ਸੰਘ ਤੋਂ, ਕਿਸੇ ਦੇ ਤਾਲੂ ਚੋਂ ਨਿਕਲਦੇ ਹਨ। ਕਈਆਂ ਵਿੱਚ ਦੰਦਾਂ ਦੀ ਅਟਕ ਨਾਲ ਬੋਲੇ ਜਾਣ ਵਾਲੇ 21 ਅਖਰ ਵੀ ਨਹੀਂ ਹੁੰਦੇ। ਕਿਸੇ ਬੋਲੀ ਵਿੱਚ ਅਨੁਨਾਸਿਕ ਸ਼ਬਦ ਵਧੇਰੇ ਹਨ, ਕਿਸੇ ਬੋਲੀ ਵਿੱਚ ਹੋਠਾਂ ਨੂੰ ਬੰਦ ਕਰਨ ਜਾਂ ਖੋਲ੍ਹ ਕੇ ਬੋਲਣ ਵਾਲੇ ਵਧੀਕ ਹਨ। ਹਰੇਕ ਬੋਲੀ ਨੂੰ ਨਿਰੂਪਣ ਕਰਨ ਵਾਲੇ ਅੱਖਰਾਂ ਦੀਆਂ ਵੱਖ ਵੱਖ ਧੁਨੀਆਂ ਹਨ। ਇਹਨਾਂ ਦੀ ਗਿਣਤੀ ਇੱਕ ਨਹੀਂ।

ਸਾਰੀਆਂ ਬੋਲੀਆਂ ਦੇ ਅਖਰਾਂ ਦੀ ਗਿਣਤੀ ਵੱਖੋ ਵੱਖਰੀ ਹੈ। ਜਿਵੇਂ:-

| | | | |
|---|---|---|---|
| ਸਿੰਧੀ | 52 ਅੱਖਰ | ਬੰਗਾਲੀ | 53 |
| ਗੁਜਰਾਤੀ ਦੇ | 49 | ਅਸਮਾਰੀ | 50 |
| ਨਾਗਰੀ | 31 | ਨੇਪਾਲੀ | 53 |
| ਕਾਨੜੀ | 52 | ਡੋਗਰੀ | 17 |
| ਤਾਮਲ | 31 | ਸ਼ਾਰਦਾ | 47 |
| ਤਿਲਗੂ(ਆਂਧਰ) | 62 | ਦੇਵਨਾਗਰੀ | 52 |
| ਉੜੀਆ | 40 | ਉਰਦੂ | 37 |
| ਪੰਜਾਬੀ | 35 | | |

ਤੱਤ ਇਹ ਹੈ ਕਿ ਅਖਰ ਅੱਖਾਂ ਨਾਲ ਵੇਖਣ ਦਾ ਵਿਸ਼ਾ ਹੈ, ਇਨ੍ਹਾਂ ਰਾਹੀਂ ਸਾਰਾ ਦ੍ਰਿਸ਼ਟਮਾਨ ਪਸਾਰਾ ਰੂਪਮਾਨ ਕੀਤਾ ਜਾ ਸਕਦਾ ਹੈ ਪਰ ਪਾਰਬ੍ਰਹਮ-ਪਰਮੇਸ਼ਰ ਅਖਰਾਂ ਤੋਂ ਨਿਰਲੇਪ, 'ਅਨਭਉ ਪ੍ਰਕਾਸ਼' ਹੈ।



# ਸ਼ਬਦੀ ਗਿਆਨ

ਵਡਾ ਆਪਿ ਅਗੰਮੁ ਹੈ, ਵਡੀ ਵਡਿਆਈ ॥
ਗੁਰ ਸਬਦੀ ਵੇਖਿ ਵਿਗਸਿਆ,
ਅੰਤਰਿ ਸਾਂਤਿ ਆਈ ॥ [ਪੰਨਾ 1251

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਾਨ ਪਵਿੱਤਰ ਤੇ ਅੰਮ੍ਰਿਤਮਈ ਬਾਣੀ ਦਾ ਸ਼ਬਦੀ ਗਿਆਨ ਪ੍ਰਾਪਤ ਕਰਨ ਲਈ ਕੇਵਲ ਬੋਲੀ ਦੀ ਜਾਣ-ਪਛਾਣ ਕਾਫ਼ੀ ਨਹੀਂ, ਇਸ ਦੇ ਅਤ੍ਰਿਕਤ ਸ਼ਬਦਾਵਲੀ ਦੇ ਭੇਦ, ਸ਼ਬਦਾਂ ਦੀ ਉਤਪਤੀ, ਸ਼ਬਦ ਵਿਕਾਸ ਅਰਥ-ਬੋਧ ਆਦਿ ਪੱਖਾਂ ਬਾਰੇ ਵੀ ਪੂਰਨ ਜਾਣਕਾਰੀ ਹੋਣੀ ਅਤਿ ਜ਼ਰੂਰੀ ਹੈ। ਗੁਰਬਾਣੀ ਵਿੱਚ ਪ੍ਰਾਕ੍ਰਿਤ, ਅਪਭ੍ਰੰਸ਼, ਸਹਸਕ੍ਰਿਤੀ, ਪੰਜਾਬੀ, ਹਿੰਦੀ, ਬ੍ਰਿਜੀ, ਅਰਬੀ, ਫ਼ਾਰਸੀ ਆਦਿ ਕਈ ਮਿਸਰਤ ਬੋਲੀਆਂ ਦੀ ਵਰਤੋਂ ਵੀ ਕੀਤੀ ਗਈ ਹੈ। ਇਸ ਲਈ ਵਿਆਕਰਣਿਕ ਸੋਝੀ ਤੋਂ ਬਿਨਾ ਕੋਈ ਨਿਰਣੈ ਜਨਕ ਗਲ ਕਰਨੀ ਬਹੁਤ ਔਖੀ ਹੈ।

ਭਾਰਤ ਇੱਕ ਪ੍ਰਾਚੀਨ ਦੇਸ਼ ਹੈ। ਇਸ ਦਾ ਪਿਛੋਕੜ ਬਹੁਤ ਵਿਸ਼ਾਲ ਹੈ। ਕਈ ਵਾਰੀ ਦੇਸ਼ ਤੇ ਹਮਲੇ ਹੋਏ, ਸਭਿਅਤਾ ਉਥਲ ਪੁਥਲ ਹੋਈ। ਸਮੇਂ ਦੇ ਬਦਲਣ ਨਾਲ ਇੱਕ ਦੂਜੇ ਦੇਸ਼ਾਂ ਦੇ ਲੋਕਾਂ ਦੀ ਆਵਾਜਾਈ ਨਾਲ ਬੋਲੀ ਵਿਚ ਪਰਿਵਰਤਨ ਹੋਣਾ ਭਾਵ ਸ਼ਬਦਾਂ ਦੇ ਰੂਪ ਵਟੀਣੇ ਅਵਸ਼ਕ ਹਨ। ਗੁਰਬਾਣੀ ਵਿੱਚ ਵਰਤੇ ਹੋਏ ਸ਼ਬਦਾਂ ਦਾ ਮੂਲ ਸੋਮਾ ਸ਼ਬਦ-ਰੂਪਾਂਤਰ, ਅਰਥ ਭੇਦ ਫਰੋਲਣੇ ਤੇ ਉਨ੍ਹਾਂ ਬਾਰੇ ਸਹੀ ਦਿਸ਼ਾ ਜਾਂ ਨਿਰਦੇਸ਼ ਦੇਣੇ ਗੁਰਮਤਿ ਦੇ ਪ੍ਰੇਮੀ ਵਿਦਵਾਨਾਂ ਅਥਵਾ ਵਿਗਿਆਨੀਆਂ ਦਾ ਕੰਮ ਹੈ।

ਪਾਠ ਕਰਦਿਆਂ ਕਈ ਵਾਰੀ ਜਗਿਆਸੂ ਅਟਕ ਤੇ ਭਟਕ ਜਾਂਦੇ ਹਨ ਕਿਉਂਕਿ ਉਨ੍ਹਾਂ ਨੂੰ ਭਉ ਤੇ ਭਾਉ, ਸਤਿ ਸਤ, ਸਤੁ ਵਖ ਵਖ ਸਰੂਪਾਂ ਦੀ ਅਰਥ ਬਿਵਸਥਾ ਬਾਰੇ ਲਗਮਾਤਰੀ ਨੇਮਾਂ ਦਾ ਗੁਹਝ-ਗਿਆਨ ਨਹੀਂ ਹੁੰਦਾ। ਜਿਤਨਾ ਚਿਰ ਰਸਿਕ ਬਾਣੀ ਦੇ ਅਨੂਪਮ ਸ਼ਬਦ ਭੰਡਾਰ ਨੂੰ ਭੂੰਚਣ ਲਈ ਉਪਭਾਸ਼ਾਵਾਂ ਦੀ ਜਾਣਕਾਰੀ ਉਪਲਬਧ ਨਾ ਹੋਵੇ, ਭਾਵ-ਅਰਥ ਖੁਲ੍ਹਣੇ ਜਾਂ ਅਸਲੀਅਤ ਦੇ ਨੇੜੇ ਪਹੁੰਚਣਾ ਕਠਿਨ ਹੁੰਦਾ ਹੈ। ਅਰਥ ਵਿਚਾਰ

ਤੋਂ ਬਿਨਾ ਅਨੁਭਵ ਕਿਵੇਂ ਖੁਲ੍ਹ ਸਕਦਾ ਹੈ? ਪਿਉ ਦਾਦੇ ਦੇ ਅਮੋਲਕ ਖ਼ਜ਼ਾਨੇ ਦਾ ਦਰਸ਼ਨ ਕਰਨ ਲਈ ਗਿਆਨ ਰੂਪੀ ਚਖ਼ਸ਼ੂਆਂ ਦੀ ਲੋੜ ਹੈ, ਉਹ ਨੇਤਰ ਸਤਿਗੁਰਾਂ ਦੀ ਰਹਿਮਤ ਨਾਲ ਮਿਲਦੇ ਹਨ। ਗੁਰੂ ਸਾਹਿਬਾਨ ਦਾ ਗਿਆਨ ਕਿਸੇ ਇਕ ਜਾਤੀ ਜਾਂ ਇਕ ਜੁਗ ਦੇ ਲੋਕਾਂ ਲਈ ਸੀਮਤ ਨਹੀਂ। ਇਸ ਖ਼ਜ਼ਾਨੇ ਦਾ ਸੰਕਲਪ ਚਹੁ ਵਰਨਾਂ ਨੂੰ ਸਾਂਝਾ ਉਪਦੇਸ਼ ਵੰਡਣਾ ਹੈ। ਗੁਰਦੇਵ ਜੀ ਦੇ ਅੰਮ੍ਰਿਤ ਬਚਨ ਹਨ:-

ਚਹੁ ਜੁਗਾ ਕਾ ਹੁਣਿ ਨਿਬੇੜਾ,
ਨਰ ਮਣੁਖਾ ਨੋ ਏਕੁ ਨਿਧਾਨਾ ॥ [ਪੰਨਾ 797

ਗੁਰਬਾਣੀ ਵਿੱਚ ਖ਼ੁਸ਼ਕ ਫਿਲਾਸਫ਼ੀ ਨਹੀਂ ਘੋਟੀ ਗਈ ਅਤੇ ਨਾ ਹੀ ਵੇਦਾਂਤੀਆਂ ਵਾਂਗ ਬਾਲ ਦੀ ਖਾਲ ਉਤਾਰਨ ਵਾਲੀ ਪੰਡਤਾਈ ਨੂੰ ਰੂਪਮਾਨ ਕੀਤਾ ਗਿਆ ਹੈ। ਇਸ ਵਿੱਚ ਆਤਮਿਕ ਰਮਜ਼ਾਂ ਦੀ ਸੋਝੀ ਅਥਵਾ ਆਤਮ-ਗਿਆਨ ਗੋਸ਼ਟੀ ਰਾਹੀਂ ''ਆਤਮਰਸੁ ਜਿਹ ਜਾਨਿਆ, ਹਰਿ ਰੰਗ ਸਹਜੇ ਮਾਣੁ'' (ਪੰਨਾ 252) ਦੇ ਸ਼ਬਦ ਗਿਆਨ ਨਾਲ ਹਿਰਦੇ ਵਿਚ ਨਾਮ ਦਾ ਅਦਭੁਤ ਰਸ ਮਾਣਨ ਲਈ ਸੇਧਾਂ ਪਰਦਾਨ ਕੀਤੀਆਂ ਗਈਆਂ ਹਨ। ਨਿਰੰਤਰ ਨਾਮ ਅਭਿਆਸ ਨਾਲ ਅੰਤਰ ਆਤਮੇ ਰਬੀ-ਜੋਤਿ ਦਾ ਝਲਕਾਰਾ ਵਜਦਾ ਹੈ। ਇਸ ਝਲਕਾਰੇ ਦਾ ਮੂਲ ਸੋਮਾ ਗੁਰਬਾਣੀ ਦੀ ਸ਼ਬਦਾਵਲੀ ਹੈ ਜਿਸ ਦੇ ਬੋਧ ਤੋਂ ਨਾਮ ਵਿੱਚ ਲਿਵ ਲਗਦੀ ਹੈ। ਸ਼ਬਦ ਸ਼ੀਸ਼ੇ ਵਿਚ ਜਦੋਂ ਆਪਣਾ ਮੂੰਹ ਵੇਖੀਏ, ਓਦੋਂ ਇਉਂ ਸੋਝੀ ਹੋ ਆਉਂਦੀ ਹੈ:-

ਮਨ ਤੂੰ ਜੋਤਿ ਸਰੂਪ ਹੈ, ਅਪਣਾ ਮੂਲੁ ਪਛਾਣੁ ॥
ਮਨ ਹਰਿ ਜੀ ਤੇਰੈ ਨਾਲਿ ਹੈ,
ਗੁਰਮਤੀ ਰੰਗੁ ਮਾਣੁ॥ [ਪੰਨਾ 441

ਜੋਤਿ ਨੂੰ ਕੇਵਲ ਆਪਣੇ ਵਿੱਚ ਹੀ ਨਹੀਂ ਵੇਖਣਾ, ਜ਼ਰੇ ਜ਼ਰੇ ਵਿੱਚ ਉਸ ਦੇ ਨੂਰੀ ਦਰਸ਼ਨ ਕਰਨੇ ਹਨ।

ਜ਼ਿਮੀ ਜ਼ਮਾਨ ਕੇ ਬਿਖੈ ਸਮਸਤ ਏਕ ਜੋਤਿ ਹੈ।
ਨਾ ਘਾਟ ਹੈ ਨਾ ਬਾਢ ਹੈ, ਨਾ ਘਾਟ ਬਾਢ ਹੋਤ ਹੈ।

ਜ਼ਾਤ-ਪਾਤ ਦਾ ਭਰਮ ਭੇਦ ਮਿਟਾਉਣ ਲਈ ਸ਼ਬਦੀ-ਗਿਆਨ ਦੀ ਡਾਢੀ ਲੋੜ ਹੈ:-

ਖਤ੍ਰੀ ਬ੍ਰਾਹਮਣ ਸੂਦ ਵੈਸ,
ਉਪਦੇਸੁ ਚਹੁ ਵਰਨਾ ਕਉ ਸਾਝਾ ॥
ਗੁਰਮੁਖਿ ਨਾਮੁ ਜਪੈ ਉਧਰੈ ਸੁ ਕਲਿ ਮਹਿ,
ਘਟਿ ਘਟਿ ਨਾਨਕ ਮਾਝਾ ॥ [ਪੰਨਾ 747-48

ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ ਹਰੇਕ

ਮਾਈ ਭਾਈ ਨੂੰ ਜੋ ਹੇਠ ਲਿਖਿਆ ਅਮਰ ਉਪਦੇਸ਼ ਦਿੱਤਾ ਹੈ, ਉਹ ਸਦਾ ਚੇਤੇ ਰਖਣਾ ਚਾਹੀਦਾ ਹੈ :-

ੳ- ਪੂਜਾ ਅਕਾਲ ਕੀ

ਅ- ਦੀਦਾਰ ਖ਼ਾਲਸੇ ਕਾ

ੲ- ਪਰਚਾ ਸ਼ਬਦ ਕਾ

ਗੁਰਬਾਣੀ ਦਾ ਪਠਨ-ਪਾਠਨ ਅਤੇ ਸੋਝੀ ਪ੍ਰਾਪਤ ਹੋਣੀ ਦਾਤਾਰ ਪਿਤਾ ਜੀ ਵਲੋਂ ਜਗਿਆਸੂ ਲਈ ਇੱਕ ਅਮੋਲਕ ਦਾਤਿ ਹੈ। ਗੁਰਬਾਣੀ ਵਿੱਚ ਪੰਚਮ ਗੁਰਦੇਵ ਜੀ ਦੇ ਪਾਵਨ ਬਚਨ ਹਨ:-

1- ਕਰਿ ਕ੍ਰਿਪਾ ਗੋਬਿੰਦ ਦੀਆ,
ਗੁਰ ਗਿਆਨੁ ਬੁਧਿ ਬਿਬੇਕ ॥ [ਪੰਨਾ 501

2- ਬਿਬੇਕ ਬੁਧਿ ਸਤਿਗੁਰ ਤੇ ਪਾਈ,
ਗੁਰ ਗਿਆਨੁ ਗੁਰੂ ਪ੍ਰਭ ਕੇਰਾ ॥ [ਪੰਨਾ 711

ਜਿਸ ਜਗਿਆਸੂ ਨੂੰ ਗੁਰਬਾਣੀ ਦੀ ਸਮਝ ਆ ਜਾਵੇ, ਜਾਣੋ ਉਹ ਵਡਭਾਗੀ ਪੁਰਸ਼ ਹੈ। ਪਰ ਇਸ ਪੜਾਅ ਤੇ ਅਟਕਣਾ ਨਹੀਂ, ਇਥੋਂ ਸਿਮਰਨ ਦੀ ਸੇਧ ਲੈ ਕੇ ਜੀਵਨ-ਮੁਕਤੀ ਲਈ ਅਨੰਦ-ਮਾਰਗ ਵਲ ਧਾਉਣਾ ਹੈ।

ਇਹ ਗੱਲ ਚੇਤੇ ਰਖਣ ਵਾਲੀ ਹੈ ਕਿ ਅਖਰ ਨਿਰਜਿੰਦ ਨਹੀਂ ਹੁੰਦੇ, ਇਨ੍ਹਾਂ ਵਿਚ ਅਮਰ ਆਵਾਜ਼ਾਂ ਦੇ ਅਣੂ ਭਰੇ ਹੋਏ ਹੁੰਦੇ ਹਨ। ਆਰਥਕ ਤੇ ਪਰਮਾਰਥਕ ਖੇਤਰ ਵਿਚ ਅਖਰਾਂ ਦਾ ਆਪੋ ਆਪਣਾ ਅਸਥਾਨ ਹੈ। ਦੁਨਿਆਵੀ ਵਿਦਿਆ ਦੇ ਅਖਰਾਂ ਵਿਚ ਮਾਇਕੀ ਰੁਚੀਆਂ ਜਾਂ ਹੋਰ ਭਿੰਨ-ਭੇਦ, ਲੜਾਈਆਂ, ਝਗੜੇ, ਵਾਦ-ਵਿਵਾਦ, ਮੈਂ ਮੈਂ, ਤੂੰ ਤੂੰ ਵਾਲੀਆਂ ਗਾਲੀ-ਗਲੋਚ ਅਤੇ ਪਦਾਰਥਕ ਭੋਗਾਂ ਦਾ ਵਿਵਰਣ ਹੀ ਭਰਿਆ ਹੋਇਆ ਹੁੰਦਾ ਹੈ। ਉਨ੍ਹਾਂ ਦੇ ਪੜ੍ਹਨ ਨਾਲ ਉਨ੍ਹਾਂ ਵਿਚਲਾ ਪ੍ਰਭਾਵ ਪਾਠਕਾਂ ਦੇ ਮਨ ਤੇ ਪੈਂਦਾ ਹੈ। ਪਰਮਾਰਥਕ ਵਿਦਿਆ ਬ੍ਰਹਮ ਨਾਲ ਸਾਂਝ ਬਣਾਉਂਦੀ ਹੈ। ਬਾਣੀ ਵਿਚ ਬਾਣੀ ਦੇ ਕਰਤੇ ਦੀ ਤਾਸੀਰ ਹੁੰਦੀ ਹੈ। ਇਸ ਲਈ ਸ੍ਰੀ ਗੁਰੂ ਅਮਰਦਾਸ ਜੀ ਦੇ ਅੰਮ੍ਰਿਤ ਬਚਨ ਸਾਨੂੰ ਧੁਰ ਕੀ ਬਾਣੀ ਵਲ ਖਿਚਦੇ ਹਨ:-

ੳ- ਬਾਣੀ ਗੁਰੂ ਗੁਰੂ ਹੈ ਬਾਣੀ,
ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰੁ ਬਾਣੀ ਕਹੈ ਸੇਵਕ ਜਨੁ ਮਾਨੈ,
ਪਰਤਖਿ ਗੁਰੂ ਨਿਸਤਾਰੇ ॥ [ਪੰਨਾ 982

ਅ- ਸਤਿਗੁਰ ਕੀ ਜਿਸ ਨੋ ਮਤਿ ਆਵੈ,
ਸੋ ਸਤਿਗੁਰ ਮਾਹਿ ਸਮਾਨਾ ॥

ਇਹ ਬਾਣੀ ਜੋ ਜੀਅਹੁ ਜਾਣੈ,
ਤਿਸੁ ਅੰਤਰਿ ਰਵੈ ਹਰਿ ਨਾਮਾ ॥ [ਪੰਨਾ 797

ਸੋ, ਗੁਰਬਾਣੀ ਨਿਰੇ ਅਖਰ ਨਹੀਂ, ਇਨ੍ਹਾਂ ਅੰਦਰ ਸਤਿਗੁਰਾਂ ਦੀ ਜੋਤਿ ਸਮਾਈ ਹੋਈ ਹੈ। ਸਤਿਗੁਰੂ ਸਰਬ ਕਾਲ ਸਰਬਕਲਾ ਸਪੰਨ ਹਨ। ਜਿਨ੍ਹਾਂ ਜਗਿਆਸੂਆਂ ਨੂੰ ਸਤਿਗੁਰੂ ਦੀ ਛੋਹ ਪ੍ਰਾਪਤ ਹੋਂਦੀ ਹੈ ਉਨ੍ਹਾਂ ਦੀ ਬਿਵਸਥਾ ਬਦਲ ਜਾਂਦੀ ਹੈ। ਇਸ ਅਟਲ ਸਚਾਈ ਨੂੰ ਨਲ੍ਹ ਭੱਟ ਜੀ ਨੇ ਇਉਂ ਪ੍ਰਗਟਾਇਆ ਹੈ:-

ਕਚਹੁ ਕੰਚਨੁ ਭਇਅਉ,
ਸਬਦੁ ਗੁਰ ਸ੍ਰਵਣਹਿ ਸੁਣਿਓ ॥
ਬਿਖੁ ਤੇ ਅੰਮ੍ਰਿਤੁ ਹੁਯਉ
ਨਾਮੁ ਸਤਿਗੁਰ ਮੁਖਿ ਭਣਿਅਉ ॥
ਲੋਹਉ ਹੋਯਉ ਲਾਲੁ,
ਨਦਰਿ ਸਤਿਗੁਰੁ ਜਦਿ ਧਾਰੈ ॥
ਪਾਹਣ ਮਾਣਕ ਕਰੈ,
ਗਿਆਨੁ ਗੁਰ ਕਹਿਅਉ ਬੀਚਾਰੈ ॥
ਕਾਠਹੁ ਸ੍ਰੀਖੰਡ ਸਤਿਗੁਰਿ ਕੀਅਉ,
ਦੁਖ ਦਰਿਦ੍ਰ ਤਿਨ ਕੇ ਗਇਅ ॥
ਸਤਿਗੁਰ ਚਰਨ ਜਿਨ੍ਹ ਪਰਸਿਆ
ਸੇ ਪਸੁ ਪਰੇਤ ਸੁਰਿ ਨਰ ਭਇਅ ॥ [ਪੰਨਾ 1399

ਗੁਰੂ ਪਾਤਿਸ਼ਾਹ ਜੀ ਦੀ ਸ਼ਬਦਾਵਲੀ ਮਿਠਾਸ ਨਾਲ ਭਰੀ ਹੋਈ ਹੈ ਕਿਉਂਕਿ ਇਹ ਧੁਰੋਂ ਆਈ ਸਚੀ ਬਾਣੀ ਕੇਵਲ ਗੁਰੂ ਦੀ ਅੰਮ੍ਰਿਤ ਰਸਨਾ ਹੀ ਬੋਲ ਸਕਦੀ ਹੈ:-

ਗੁਰ ਰਸਨਾ ਅੰਮ੍ਰਿਤੁ ਬੋਲਦੀ
ਹਰਿਨਾਮੁ ਸੁਹਾਵੀ . . . ॥ [ਪੰਨਾ 726

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ਼ੁਭ ਆਗਮਨ ਤੋਂ ਪਹਿਲਾਂ ਤੇ ਬਾਅਦ ਵਿੱਚ ਸੰਤ ਭਾਸ਼ਾ, ਫਾਰਸੀ, ਅਰਬੀ ਅਤੇ ਹੋਰ ਮਿਸਰਤ ਬੋਲੀਆਂ ਦਾ ਜ਼ੋਰ ਰਹਿਆ। ਜਦੋਂ ਗੁਰਮਤਿ ਭਗਤੀ ਦੀ ਲਹਿਰ ਨੇ ਚੜ੍ਹਦੀਕਲਾ ਦੀ ਸਿਖਰ ਨੂੰ ਛੋਹਿਆ ਤਾਂ ਗੁਰੂ ਸਾਹਿਬ ਨੇ ਸਾਰੇ ਮਾਨਵੀ ਵਰਗ ਲਈ ਗਿਆਨ ਦੇ ਦਰਵਾਜ਼ੇ ਖੋਲ੍ਹ ਦਿੱਤੇ। ਸਾਂਝੀਵਾਲਤਾ ਦੇ ਆਸ਼ੇ ਨੂੰ ਮੁਖ ਰਖਦੇ ਹੋਏ ਹਰੇਕ ਬੋਲੀ ਵਿਚ ਉਪਦੇਸ਼ ਦਿਤਾ, ਕਿਸੇ ਬੋਲੀ ਨਾਲ ਵਿਤਕਰਾ ਨਹੀਂ ਕੀਤਾ। ਹਾਂ, ਇਸ ਤਤਗਿਆਨ ਤੋਂ ਸਾਰੇ ਜਗਤ ਨੂੰ ਜਾਣੂੰ ਕਰਾਇਆ :-

ਬਾਣੀ ਉਚਰਹਿ ਸਾਧ ਜਨ, ਅਮਿਓ ਚਲਹਿ ਝਰਣੇ ॥
ਪੇਖਿ ਦਰਸਨੁ ਨਾਨਕੁ ਜੀਵਿਆ,
ਮਨ ਅੰਦਰਿ ਧਰਣੇ ॥ [ਪੰਨਾ 320

ਗੁਰਦੇਵ ਪਿਤਾ ਜੀ ਨੇ ਸ਼ਬਦ ਗਿਆਨ ਦੁਆਰਾ ਕਮਾਲ ਦੇ ਤਤ ਪ੍ਰਗਟ ਕੀਤੇ ਹਨ : ਮਨਮੁਖ ਦੀ ਦੇਹੀ ਦਾ ਪਤੀ ''ਭਰਮ'' ਹੈ ਜਿਸ ਦੇ ਅਸਰ ਹੇਠ ਇਹ ਇੱਧਰ ਉਧਰ ਭਟਕਦਾ ਫਿਰਦਾ ਹੈ। ਜਦੋਂ ਕਿ ਗੁਰਮੁਖ ਦੀ ਦੇਹੀ ਕੰਚਨ ਵਰਗੀ ਹੈ ਜਿਸ ਦਾ ਪਤੀ ਗੁਰ-ਸ਼ਬਦ ਹੈ:-

ਮਨਮੁਖ ਦੇਹੀ ਭਰਮੁ ਭਤਾਰੋ ॥
ਦੁਰਮਤਿ ਮਰੈ ਨਿਤ ਹੋਇ ਖੁਆਰੋ ॥
ਕੰਚਨ ਦੇਹੀ ਸਬਦੁ ਭਤਾਰੋ ॥
ਅਨਦਿਨੁ ਭੋਗ ਭੋਗੇ, ਹਰਿ ਸਿਉ ਪਿਆਰੋ॥ [ਪੰਨਾ 1058

ਗੁਰਬਾਣੀ ਵਿੱਚ ਸ਼ਬਦੀ-ਗਿਆਨ ਦਾ ਅਮੋਲਕ ਖ਼ਜ਼ਾਨਾ ਹੈ ਜਿਸ ਨੂੰ ਸੱਚੇ ਦਿੱਲੋਂ ਸ਼ੁੱਧ ਭਾਵਨਾ ਨਾਲ ਪ੍ਰਾਪਤ ਕਰਨ ਦੀ ਲੋੜ ਹੈ। ਸ਼ਬਦ ਵੀਚਾਰ ਸਭ ਲਈ ਆਤਮਿਕ ਆਧਾਰ ਅਤੇ ਸੁੱਖਾਂ ਦਾ ਘਰ ਹੈ:-

ਜਿਨਾ ਅੰਦਰਿ ਨਾਮੁ ਨਿਧਾਨੁ ਹੈ,
ਗੁਰਬਾਣੀ ਵੀਚਾਰਿ ॥
ਤਿਨ ਕੇ ਮੁਖ ਸਦ ਉਜਲੇ, ਤਿਤੁ ਸਚੈ ਦਰਬਾਰਿ॥
ਤਿਨ ਬਹਦਿਆ ਉਠਦਿਆ ਕਦੇ ਨ ਵਿਸਰੈ,
ਜਿ ਆਪਿ ਬਖਸੇ ਕਰਤਾਰਿ ॥
ਨਾਨਕ ਗੁਰਮੁਖਿ ਮਿਲੇ ਨ ਵਿਛੁੜਹਿ,
ਜਿ ਮੇਲੇ ਸਿਰਜਣਹਾਰਿ ॥15॥ [ਪੰਨਾ 1422

ਗੁਰੂ ਘਰ ਵਿੱਚ ਸ਼ਬਦੀ-ਗਿਆਨ ਇਕ ਅਜਿਹਾ ਸ਼ਾਹਕਾਰ ਹੈ ਜਿਸ ਦੇ ਪ੍ਰਭਾਵ ਨਾਲ ਮਾਨਵੀ ਸਮਾਜ ਸਦਾ ਲਈ ਚਿਰੰਜੀਵ ਰਹਿ ਸਕਦਾ ਹੈ।



# ਵਰਣ ਬੋਧ
# (Orthography)

'ਵਰਣ' ਪਦ ਦਾ ਅਰਥ ਹੈ ਅੱਖਰ। ਅੱਖਰ ਉਹ ਚਿੰਨ੍ਹ ਹਨ ਜੋ ਲਿਖਣ ਵੇਲੇ ਇਕ ਵਿਸ਼ੇਸ਼ ਆਵਾਜ਼ ਨੂੰ ਪ੍ਰਗਟ ਕਰਦੇ ਹਨ। 'ਬੋਧ' ਤੋਂ ਭਾਵ ਹੈ - ਗਿਆਨ, ਵੀਚਾਰ।

ਵਰਣ ਬੋਧ ਵਿਆਕਰਣ ਦਾ ਉਹ ਹਿੱਸਾ ਹੈ ਜਿਸ ਵਿਚ ਹਰ ਪ੍ਰਕਾਰ ਦੇ ਅਖਰ, ਲਗਾਂ, ਮਾਤਰਾਂ, ਲਗ-ਅੱਖਰ, ਸ਼ਬਦ ਉਚਾਰਣ, ਪਦ-ਵੰਡ, ਬਿਸਰਾਮ, ਅਰਧ-ਬਿਸਰਾਮ, ਸ਼ਬਦ ਜੋੜ ਆਦਿ ਦੇ ਨਿਸ਼ਚਿਤ ਨਿਯਮਾਂ ਦੀ ਜਾਣਕਾਰੀ ਦਰਜ ਹੁੰਦੀ ਹੈ, ਇਸ ਤੋਂ ਇਲਾਵਾ ਵਰਣ ਬੋਧ ਲਗਾਂ-ਮਾਤ੍ਰਾਂ ਦੇ ਚਿੰਨ, ਅਖਰਾਂ ਅਤੇ ਲਗਾਂ ਮਾਤ੍ਰਾਂ ਦੇ ਮੇਲ ਤੋਂ ਪਦਾਂ ਦੀ ਉਪਜ ਜਾਂ ਸੰਜੋਗਾਤਮਿਕ ਸ਼ਬਦਾਂ ਦੀ ਬਣਤਰ, ਸ਼ਬਦ ਉਚਾਰਨ ਅਸਥਾਨ, ਸ਼ਬਦ-ਧੁਨੀਆਂ ਦਾ ਵਿਵਰਣ ਆਦਿਕ ਬਾਰੇ ਸਮੁੱਚੀ ਜਾਣਕਾਰੀ ਦਿੰਦਾ ਹੈ। ਇਸ ਦਾ ਮੁਖ ਮੰਤਵ ਇਹ ਹੁੰਦਾ ਹੈ ਕਿ ਬੋਲੀ ਦਾ ਸ਼ੁੱਧ ਰੂਪ ਕਿਵੇਂ ਬੋਲਿਆ, ਲਿਖਿਆ ਅਤੇ ਸਮਝਿਆ ਜਾ ਸਕਦਾ ਹੈ।

ਕਿਸੇ ਬੋਲੀ ਦੇ ਸ਼ੁੱਧ ਸਰੂਪ ਨੂੰ ਨਿਰੂਪਣ ਕਰਨ ਤੋਂ ਪਹਿਲਾਂ ਉਸ ਦੇ ਭਾਸ਼ਾਈ ਵਿਗਿਆਨ ਤੋਂ ਜਾਣੂੰ ਹੋਣਾ ਅਤਿ ਜ਼ਰੂਰੀ ਹੁੰਦਾ ਹੈ।

ਭਾਰਤ ਦੀਆਂ ਵਰਤਮਾਨ ਇਲਾਕਾਈ ਦੇਸੀ ਬੋਲੀਆਂ ਅਤੇ ਉਹਨਾਂ ਦੀਆਂ ਸਬੰਧਤ ਲਿਪੀਆਂ ਦਾ ਮੂਲ ਬ੍ਰਹਮੀ ਲਿੱਪੀ ਮੰਨਿਆ ਜਾਂਦਾ ਹੈ ਇਹ ਲਿਪੀ ਸਭ ਤੋਂ ਪੁਰਾਣੀ ਮੰਨੀ ਜਾਂਦੀ ਹੈ।

ਇਸ ਵਿੱਚ ਸੰਦੇਹ ਨਹੀਂ ਕਿ ਭਾਰਤ ਵਾਸੀ 'ਸੰਸਕ੍ਰਿਤ' ਨੂੰ ਹੀ ਮੁਢਲੀ ਭਾਸ਼ਾ ਮੰਨਦੇ ਹਨ ਪਰ ਇਹ ਸੰਸਕ੍ਰਿਤ ਰਿਗ ਵੇਦ ਵਾਲੀ ਸਹਸਾਕ੍ਰਿਤ ਤੋਂ ਬਿਲਕੁਲ ਵਖਰੀ ਹੈ ਜੋ ਕਈ ਸਦੀਆਂ ਬਾਅਦ ਵਿਦਵਾਨਾਂ ਨੇ ਰਚੀ। ਰਿਗ ਵੇਦ ਵਿਚ ਵਰਤੀ ਗਈ ਸ਼ਬਦਾਵਲੀ ਵਰਤਮਾਨ ਪੰਜਾਬੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਸ਼ਬਦਾਵਲੀ ਨਾਲ ਮੇਲ ਖਾਂਦੀ ਹੈ। ਇਸ ਦੇ ਕੁਝ ਕੁ ਨਮੂਨੇ ਪੰਡਿਤ ਕਰਤਾਰ ਸਿੰਘ ਜੀ 'ਦਾਖਾ' ਨੇ ਆਪਣੀ

ਪੁਸਤਕ ''ਸ਼੍ਰੋਮਣੀ ਵਿਆਕਰਣ'' ਵਿੱਚ ਇਉਂ ਦਿੱਤੇ ਹਨ :-

| ਰਿਗ ਵੇਦ ਵਿੱਚ ਵਰਤੇ ਗਏ ਸ਼ਬਦ-ਭਾਵ | ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਵਰਤੇ ਗਏ ਸ਼ਬਦਾਂ ਦੇ ਓਹੀ ਭਾਵ |
|---|---|
| 1- ਬਾਰ = ਦਰਵਾਜ਼ਾ (ਰਿਗ ਵੇਦ 5-85-3) | ਬਾਰ = ਦਰਵਾਜਾ 'ਫਰੀਦਾ ਬਾਰਿ ਪਰਾਇਐ ਬੈਸਣਾ ਸਾਈ ਮੁਝੈ ਨ ਦੇਹਿ ॥ ਪੰਨਾ 1380 |
| 2- ਵਾਹ = ਸ਼ਾਬਾਸ, ਅਸਚਰਜ (3-4-5) | ਵਾਹੁ ਮੇਰੇ ਸਾਹਿਬਾ ਵਾਹੁ॥ ਪੰਨਾ 755 |
| 3- ਦੁਰਲਭ = ਔਖਾ ਲਭਣ ਵਾਲਾ (2-20-8) | ਚਿਰੰਕਾਲ ਪਾਈ ਦ੍ਰੁਲਭ ਦੇਹ ॥ ਪੰਨਾ 890 |
| 4- ਊਣਾ = ਖਾਲੀ, ਗੁਣਾਂ ਤੋਂ (10-8-44) ਸਖਣਾ | ਤੈ ਦਰਿ ਊਣਾ ਨਾਹਿ ਕੋਇ॥ |
| 5- ਪਸ਼ੂ (3-53-22) | ਪਸੂ ਮਿਲਹਿ ਚੰਗਿਆਈਆ, ਖੜੁ ਖਾਵਹਿ ਅੰਮ੍ਰਿਤੁ ਦੇਹਿ॥ਪੰਨਾ 489 |

ਵਰਤਮਾਨ ਕਾਲ ਵਿਚ ਕਈ ਭਾਸ਼ਾ ਵਿਗਿਆਨੀਆਂ ਨੇ ਇਹ ਸਿਧ ਕਰ ਵਿਖਾਇਆ ਹੈ ਕਿ ਪੰਜਾਬੀ ਭਾਸ਼ਾ ਦਾ ਮੁਢਲਾ ਰੂਪ ਪ੍ਰਾਕ੍ਰਿਤ ਹੈ ਜਿਸ ਨੂੰ ਮਾਂਜ ਪੋਚ ਕੇ ਲਿਸ਼ਕਾਏ ਤੋਂ ਸਹਸਕ੍ਰਿਤ ਜਾਂ ਸਹਸਾਕ੍ਰਿਤੀ ਰੂਪ ਨੂੰ ਵਿਦਵਾਨਾਂ ਨੇ 'ਸੰਸਕ੍ਰਿਤ' ਦਾ ਨਾਮ ਪਰਦਾਨ ਕਰ ਦਿੱਤਾ ਹੈ।

ਇਥੇ ਇਹ ਦਸਣਾ ਵੀ ਉਚਿਤ ਹੋਵੇਗਾ ਕਿ 'ਸਤਿਆਰਥ ਪ੍ਰਕਾਸ਼' ਦੇ ਕਰਤਾ ਸੁਆਮੀ ਦਯਾ ਨੰਦ ਜੋ ਆਪਣੇ ਆਪ ਨੂੰ ਸੰਸਕ੍ਰਿਤ ਅਤੇ ਵੇਦਾਂ ਦੇ ਵਿਦਵਾਨ ਅਖਵਾਉਂਦੇ ਸਨ, ਉਨ੍ਹਾਂ ਦੇ ਜੀਵਨ ਕਾਲ ਵਿਚ ਵਾਪਰੀ ਇਕ ਘਟਨਾ ਤੋਂ ਪ੍ਰਤੀਤ ਹੁੰਦਾ ਹੈ ਜਿਵੇਂ ਕਿ ਆਪ ਨੂੰ ਸਹਸਾਕ੍ਰਿਤ ਜਾਂ ਪ੍ਰਾਕ੍ਰਿਤ ਭਾਸ਼ਾਵਾਂ ਦਾ ਗਿਆਨ ਹੀ ਨਾ ਹੋਵੇ। ਇਸ ਅਗਿਆਨਤਾ ਕਾਰਨ ਹੀ ਆਪ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਉਤੇ ਇਹ ਦੂਸ਼ਣ ਥੱਪਿਆ ਕਿ ਗੁਰੂ ਸਾਹਿਬ ਸੰਸਕ੍ਰਿਤ ਨਹੀਂ ਸਨ ਜਾਣਦੇ ਕਿਉਂਕਿ ਉਨ੍ਹਾਂ ਨੇ ਆਪਣੀ ਰਚਨਾ ਵਿਚ ਸੰਸਕ੍ਰਿਤ (ਭੈ) ਪਦ ਦੀ ਥਾਂ 'ਭਉ' ਪਦ ਵਰਤਿਆ ਹੈ।

ਗੁਰਬਾਣੀ ਦੀ ਭਾਸ਼ਾ ਨੂੰ ਵਿਚਾਰਨ ਵਾਲੇ ਖੋਜੀ ਇਸ ਸਿੱਟੇ ਤੇ ਪੁੱਜੇ ਹਨ ਕਿ ਸੁਆਮੀ ਦਯਾ ਨੰਦ ਦਾ ਇਹ ਦੋਸ਼ ਨਿਰਮੂਲ ਸੀ। ਉਹਨਾਂ ਨੂੰ ਸਹਸਕ੍ਰਿਤ ਜਾਂ ਪ੍ਰਾਕ੍ਰਿਤ ਭਾਸ਼ਾਵਾਂ ਚੋਂ ਓਦੋਂ ਦੀ ਉਭਰੀ ਹੋਈ ਪੰਜਾਬੀ ਭਾਸ਼ਾ ਬਾਰੇ ਕੋਈ ਗਿਆਨ ਨਹੀਂ ਸੀ, ਸੁਆਮੀ ਜੀ ਦੀ ਗੁਰਬਾਣੀ ਬਾਰੇ ਸੂਝ-ਬੂਝ ਦੀ ਘਾਟ ਦਾ ਇਥੋਂ ਹੀ ਪਤਾ ਲਗ ਜਾਂਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ

ਨੇ ਆਪਣੀ ਬਾਣੀ ਵਿੱਚ 'ਭੈ' ਤੇ 'ਭਉ' ਦੋਵੇਂ ਸ਼ਬਦ ਵਖ ਵਖ ਰੂਪਾਂ ਵਿਚ ਵਿਆਕਰਣਿਕ ਨਿਯਮਾਂ ਅਤੇ ਕਾਵਿ ਚਾਲ ਨੂੰ ਮੁਖ ਰਖ ਕੇ ਵਰਤੇ ਹਨ। ਇਸ ਤੱਥ ਦੀ ਪ੍ਰੋੜਤਾ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚੋਂ ਕੁਝ ਪ੍ਰਮਾਣ ਪਾਠਕਾਂ ਦੀ ਗਿਆਤ ਲਈ ਦਿਤੇ ਜਾਂਦੇ ਹਨ :- ·

ੳ) ਸਗਲਿਆ ਭਉ ਲਿਖਿਆ ਸਿਰਿ ਲੇਖੁ॥
ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ॥ [ਪੰਨਾ 464

ਅ) ਭੈ ਤੇ ਸਹਜੁ ਪਾਈਐ, ਮਿਲਿ ਜੋਤੀ ਜੋਤਿ ਅਪਾਰ ॥
[ਪੰਨਾ 1288

'ਭੈ' ਦਾ ਮੂਲ 'ਭਉ' ਹੈ ਪਰ ਕਾਵਿ ਵਿਚ ਮਾਤ੍ਰਾ ਦੀ ਪੂਰਤੀ ਨੂੰ ਮੁਖ ਰਖਦੇ ਹੋਏ ਦੋਹਾਂ ਰੂਪਾਂ ਦਾ ਪ੍ਰਯੋਗ ਕਾਇਮ ਰਖਿਆ ਹੈ।

ਉਪ੍ਰੋਕਤ ਪਰਮਾਣ ਤੋਂ ਸਪਸ਼ਟ ਹੈ ਕਿ ਗੁਰੂ ਨਾਨਕ ਦੇਵ ਜੀ ਨੂੰ ''ਭੈ ਤੇ ਭਉ'' ਦੋਵੇਂ ਰੂਪ ਵਰਤਣੇ ਆਉਂਦੇ ਸਨ। ਇਸ ਤਰ੍ਹਾਂ ਆਪ 'ਨਿਰਭਉ' ਦੀ ਥਾਂ 'ਨਿਰਭੈ' ਵੀ ਵਰਤਦੇ ਸਨ ਪਰ ਇਹ ਤਾਂ 'ਨਾਨਕ ਸ਼ਾਇਰ' ਦੀ ਆਪਣੀ ਮੌਜ ਸੀ। ਕਵੀ ਦੇ ਹਿਰਦੇ ਵਿਚੋਂ ਜੋ ਸ਼ਬਦਾਵਲੀ ਜਿਸ ਰੂਪ ਵਿੱਚ ਉਭਰਦੀ ਹੈ, ਉਹ ਉਸ ਨੂੰ ਕਾਵਿ-ਕਲਾ ਅਨੁਸਾਰ ਵਰਤਣ ਵਿਚ ਸੁਤੰਤਰ ਹੁੰਦਾ ਹੈ। ਕਈ ਵਾਰੀ ਅਜਿਹੇ ਸ਼ਬਦ-ਉਚਾਰਨ ਕੀਤੇ ਜਾਂਦੇ ਹਨ ਜੋ ਬਿਲਕੁਲ ਨਵੇਂ ਹੁੰਦੇ ਹਨ।

ਸਤਿਗੁਰਾਂ ਦੇ ਪਾਵਨ ਮੁਖਾਰਬਿੰਦ ਤੋਂ ਨਵੇਂ ਘੜੇ ਹੋਏ ਕਈ ਸ਼ਬਦ ਗੁਰਬਾਣੀ ਵਿਚ ਉਪਲਬਧ ਹਨ। ਅਜਿਹੇ ਧੁਰੋਂ ਆਏ ਸ਼ਬਦਾਂ ਨੂੰ ਜੇ ਕੋਈ· ਬੋਲੀ ਸੰਕੇਤਦੀ ਹੈ ਤਾਂ ਉਸ ਬੋਲੀ ਦਾ ਨਾਂ ਗੁਰਬਾਣੀ ਟਕਸਾਲੀ ਬੋਲੀ ਕਹਿਣਾ ਹੀ ਯੋਗ ਹੋਵੇਗਾ। ਲਓ ਗੁਰੂ ਪਾਤਿਸ਼ਾਹ ਜੀ ਦੇ ਘੜੇ ਹੋਏ ਨਵੀਨ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਵਿਚੋਂ ਦਰਸ਼ਨ ਕਰੋ :

ਸਮਘਾ . . . . . ਹਰਿ ਅਸਥਿਰੁ ਸੇਵਿ ਸੁਖਿ ਸਮਘਾ ॥ [ਪੰਨਾ 731
ਕਲਘਾ . . . . . ਬਿਨ ਨਾਵੈ ਪਕੜਿ ਖੜੇ ਸਭਿ ਕਲਘਾ ॥ ''
ਦਲਘਾ . . . . . ਸਭਿ ਬਿਨਸੇ ਦਾਲਦ ਦਲਘਾ ॥ ''
ਤੁਮਘਾ . . . . . ਪ੍ਰਭ ਲੋਚ ਪੂਰਿ ਜਨੁ ਤੁਮਘਾ ॥
ਨਿਮਘਾ . . . . . ਮੋਕਉ ਕੀਜੈ ਦਾਨੁ ਹਰਿ ਨਿਮਘਾ ॥ ''
ਘੁਮਘਾ . . . . . ਹਮ ਨਾਮ ਵਿਟਹੁ ਸਦ ਘੁਮਘਾ ॥ ''
ਗਟਕੇ . . . . . ਹਰਿ ਪੀਆ ਰਸੁ ਗਟਕੇ ॥ [ਸੂਹੀ ਮਹਲਾ ੪

(ਨੋਟ : ਗੁਰਬਾਣੀ ਵਿਚ ਹੋਰ ਵੀ ਕਈ ਅਜਿਹੇ ਸ਼ਬਦ ਹਨ ਜੋ ਕਿਸੇ ਵੀ ਭਾਸ਼ਾਈ ਕੋਸ਼ ਵਿੱਚ ਉਪਲਬਧ ਨਹੀਂ ਹਨ)।



# ਵਰਣ ਮਾਲਾ

ਹਰੇਕ ਬੋਲੀ ਦੇ ਉਚਾਰਨ ਅਨੁਸਾਰ ਹੀ ਅੱਖਰ (ਵਰਣ) ਘੜੇ ਜਾਂਦੇ ਹਨ ਅਤੇ ਉਹਨਾਂ ਅੱਖਰਾਂ ਦੇ ਸਮੂਹ ਨੂੰ 'ਵਰਣਮਾਲਾ' ਕਿਹਾ ਜਾਂਦਾ ਹੈ। ਗੁਰਮੁਖੀ (ਪੰਜਾਬੀ) ਦੇ ਸਾਰੇ ਅੱਖਰ ਪੈਂਤੀ (35) ਹਨ ਜੋ ਪੰਜਾਂ ਵਰਗਾਂ ਤੇ ਦੋ ਟੋਲੀਆਂ ਵਿੱਚ ਇਸ ਪ੍ਰਕਾਰ ਵੰਡੇ ਹੋਏ ਹਨ :

1- ਮੁਖ ਟੋਲੀ. ੳ ਅ ੲ ਸ ਹ
2- (ਕ-ਵਰਗ) ਕ ਖ ਗ ਘ ਙ
3- (ਚ-ਵਰਗ) ਚ ਛ ਜ ਝ ਞ
4- (ਟ-ਵਰਗ) ਟ ਠ ਡ ਢ ਣ
5- (ਤ-ਵਰਗ) ਤ ਥ ਦ ਧ ਨ
6- (ਪ-ਵਰਗ) ਪ ਫ ਬ ਭ ਮ
7- ਅੰਤਮ ਟੋਲੀ-ਯ ਯ ਰ ਲ ਵ ੜ

ਬਾਹਰੋਂ ਆਏ ਸ਼ਬਦਾਂ ਦੀਆਂ ਖ਼ਾਸ ਖ਼ਾਸ ਅਵਾਜ਼ਾਂ ਨੂੰ ਪਰਗਟ ਕਰਨ ਲਈ ਮੂਲ ਅੱਖਰਾਂ ਦੇ ਹੇਠਾਂ ਬਿੰਦੀ ( ̣) ਲਾ ਕੇ ਪੰਜ ਅੱਖਰ ਇਸ ਤਰ੍ਹਾਂ ਬਣਾਏ ਗਏ ਹਨ -

ਸ਼ ਖ਼ ਗ਼ ਜ਼ ਫ਼

ਅਜ ਕਲ 'ਲ' ਦੇ ਪੈਰ ਵਿਚ ਬਿੰਦੀ (ਲ਼) ਲਾ ਕੇ ਕੁਝ ਖ਼ਾਸ ਅੱਖਰਾਂ ਲਈ 'ਲ਼' ਦੀ ਵਰਤੋਂ ਹੋਣ ਲਗ ਪਈ ਹੈ।

ਗੋਲੀ- ਨੌਕਰਾਣੀ। ਗੋਲ਼ੀ-ਬੰਦੂਕ ਦੀ ਗੋਲੀ

ਬਾਲ- ਛੋਟਾ ਬੱਚਾ। ਬਾਲ਼-ਅੱਗ ਬਾਲ਼ ਆਦਿ ਆਦਿ।

ਗੁਰਬਾਣੀ ਦੀ ਬੋਲੀ ਵਿਚ ਪਾਠਕ ਅਠਵੇਂ ਵਰਗ ਦੇ ਅਖਰੀ ਰੂਪ ਨਹੀਂ ਦੇਖ ਸਕਣਗੇ। ਪਰ ਬੋਲੀ ਦਾ ਵਰਤਮਾਨ ਉਚਾਰਨ ਅਜਿਹੇ ਰੂਪਾਂ ਦੇ ਉਚਾਰਣ ਦੀ ਮੰਗ ਕਰਦਾ ਹੈ ਕਿਉਂਕਿ ਗੁਰਬਾਣੀ ਵਿਚ ਅਰਬੀ ਫ਼ਾਰਸੀ ਦੇ ਕਈ ਸ਼ਬਦ ਭਾਸ਼ਾਈ ਤੌਰ ਤੇ ਵਰਤੇ ਹੋਏ ਮਿਲਦੇ ਹਨ। ਜਿਵੇਂ :-

ਯਕ ਅਰਜ ਗੁਫਤਮ ਪੇਸਿ ਤੋ
ਦਰ ਗੋਸ ਕੁਨ ਕਰਤਾਰ ॥ [ਪੰਨਾ 721

ਇਥੇ 'ਅਰਜ' ਦਾ ਉਚਾਰਨ ਅਰਜ਼, ਗੁਫ਼ਤਮ ਦਾ 'ਗੁਫ਼ਤਮ', 'ਪੇਸਿ' ਦਾ 'ਪੇਸ਼ਿ' ਅਤੇ ਗੋਸ ਦਾ 'ਗੋਸ਼' ਕਰਨਾ ਹੀ ਉਚਿਤ

ਹੋਵੇਗਾ।

ਇਸੇ ਤਰ੍ਹਾਂ :-

ਹਮ ਜਰ ਜਿਮੀ ਦੁਨੀਆ ਪੀਰਾ ਮਸਾਇਕਾ ਰਾਇਆ ॥

ਮੇਰਵਦ ਬਾਦਿਸਾਹਾ ਅਫਜੂ ਖੁਦਾਇ ॥ [ਪੰਨਾ 143

ਇਸ ਵਿਚ 'ਜੇਰ' ਨੂੰ 'ਜ਼ੇਰ', 'ਜਿਮੀ' ਨੂੰ 'ਜ਼ਿਮੀ', 'ਮਸਾਇਕਾ' ਨੂੰ 'ਮਸ਼ਾਇਕਾ', 'ਬਾਦਿਸਾਹਾ' ਨੂੰ 'ਬਾਦਿਸ਼ਾਹਾ', 'ਅਫਜੂ' ਨੂੰ 'ਅਫ਼ਜ਼ੂ' ਅਤੇ 'ਖੁਦਾਇ' ਦਾ ਉਚਾਰਣ 'ਖ਼ੁਦਾਇ' ਕਰਨਾ ਬਣਦਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਪ੍ਰਸਿਧ ਰਚਨਾ 'ਜ਼ਫਰਨਾਮਾ' ਬਾਣੀ ਵਿੱਚ ਅਜਿਹੇ ਅਨੇਕ ਸ਼ਬਦਾਂ ਦਾ ਭੰਡਾਰ ਭਰਿਆ ਹੋਇਆ ਹੈ।

ਪੰਜਾਬੀ ਬੋਲੀ ਵਿਚ ਭੀ ਅੰਗਰੇਜ਼ੀ ਵਾਂਗ ਸ੍ਵਰ (vowels) ਦੀ ਵਰਤੋਂ ਕੀਤੀ ਜਾਂਦੀ ਹੈ।

## ਸ੍ਵਰ (vowels)-

ਜਿਹੜੇ ਅਖਰ ਕਿਸੇ ਹੋਰ ਅਖਰ ਦੇ ਮੇਲ (ਸਹਾਇਤਾ) ਤੋਂ ਬਿਨਾ ਹੀ ਬੋਲੇ ਜਾਣ ਅਤੇ ਜਿਨ੍ਹਾਂ ਨੂੰ ਬੋਲਣ ਸਮੇਂ ਜੀਭ ਮੂੰਹ ਦੇ ਕਿਸੇ ਹਿੱਸੇ ਨੂੰ ਨਾ ਲਗੇ, ਉਨ੍ਹਾਂ ਨੂੰ ਸ੍ਵਰ ਕਿਹਾ ਜਾਂਦਾ ਹੈ। ਲੱਗਾਂ ਦਾ ਅਖਰਾਂ ਤੋਂ ਬਿਨਾ ਕੋਈ ਮੁੱਲ (value) ਨਹੀਂ। ਇਹਨਾਂ ਦੀ ਗਿਣਤੀ 10 ਹੈ- ਅ ਆ, ਇ ਈ, ਉ ਊ, ਏ ਐ ਅਤੇ ਓ ਔ, ਇਹਨਾਂ ਨੂੰ ਪੰਜਾਬੀ ਬੋਲੀ ਦੀ ਮੁਹਾਰਨੀ ਅਤੇ ਲੱਗਾਂ ਭੀ ਕਿਹਾ ਜਾਂਦਾ ਹੈ। ਅਖਰ ਆਪਣੇ ਆਪ ਵਿਚ ਪੂਰੀਆਂ ਅਵਾਜ਼ਾਂ ਨਹੀਂ ਕਢ ਸਕਦੇ।

ਪੰਜਾਬੀ ਵਰਣਮਾਲਾ ਵਿੱਚ ਤਿੰਨ ਸ੍ਵਰ ਹਨ- ੳ ਅ ੲ। ਬਾਕੀ ਅਖਰਾਂ ਨਾਲ ਹਰੇਕ ਲਗ ਲਗ ਜਾਂਦੀ ਹੈ। ਜੇਕਰ 'ੳ' ਅਤੇ 'ੲ' ਇਕਠੇ ਲਿਖੇ ਜਾਣ ਤਾਂ ਇਹਨਾਂ ਦੇ ਮੇਲ 'ੳ ੲ' ਤੋਂ ਕੋਈ ਅਵਾਜ਼ ਪੈਦਾ ਨਹੀਂ ਹੁੰਦੀ। ਇਸ ਦੇ ਉਲਟ ਜੇ 'ਦ' ਅਤੇ 'ਰ' ਇਕਠੇ ਲਿਖੀਏ ਤਾਂ 'ਦਰ' ਸ਼ਬਦ ਆਪਣੀ ਹੋਂਦ ਪ੍ਰਗਟ ਕਰਦਾ ਹੈ। ਸ੍ਵਰ ਅੱਖਰਾਂ ਨਾਲ ਖ਼ਾਸ ਲਗ ਮਾਤ੍ਰਾਵਾਂ ਹੀ ਵਰਤੀਆਂ ਜਾ ਸਕਦੀਆਂ ਹਨ। ਜਿਵੇਂ ਕਿ :-

(1) 'ੳ' ਨਾਲ ਔਂਕੜ (ੁ) ਅਤੇ ਦੁਲੈਂਕੜ (ੂ)

(2) ਜਦੋਂ 'ੳ' ਨਾਲ ਹੋੜੇ ਦੀ ਅਵਾਜ਼ ਆਵੇ ਤਾਂ 'ਓ' ਲਿਖਿਆ ਜਾਂਦਾ ਹੈ।

(3) 'ਅ' ਨਾਲ ਕੰਨਾ (ਾ) ਦੁਲਾਵਾਂ (ੈ) ਅਤੇ ਕਨੌੜੇ (ੌ) ਦੀ ਵਰਤੋਂ ਕੀਤੀ ਜਾਂਦੀ ਹੈ।

(4) 'ੲ' ਨਾਲ ਲਾਂ(ੇ), ਸਿਹਾਰੀ (ਿ) ਅਤੇ ਬਿਹਾਰੀ (ੀ) ਦਾ ਪ੍ਰਯੋਗ ਕੀਤਾ ਜਾਂਦਾ ਹੈ।

(ਨੋਟ : ਜਿਹੜੀਆਂ ਲਗਾਂ ਇਕ ਸੂਰ ਨਾਲ ਲਗਦੀਆਂ ਹਨ ਉਹ ਦੂਸਰੇ ਸੂਰ ਨਾਲ ਨਹੀਂ ਲਗ ਸਕਦੀਆਂ।)

ਅਨੁਨਾਸਕ - ਜਿਹੜੇ ਅਖਰਾਂ ਨੂੰ ਬੋਲਣ ਸਾਰ ਨੱਕ ਵਿਚੋਂ ਅਵਾਜ਼ ਨਿਕਲੇ, ਉਨ੍ਹਾਂ ਨੂੰ ਅਨੁਨਾਸਕ ਕਿਹਾ ਜਾਂਦਾ ਹੈ। ਗੁਰਮੁਖੀ ਲਿਪੀ ਵਿਚ ਪੰਜ ਅਨੁਨਾਸਕ ਹਨ :

ਙ ਞ ਣ ਨ ਅਤੇ ਮ

1- ਙੰਙਾ ਙਿਆਨੁ ਨਹੀ ਮੁਖ ਬਾਤਉ,
ਅਨਿਕ ਜੁਗਤਿ ਸਾਸਤ੍ਰ ਕਰਿ ਭਾਤਉ॥ [ਪੰਨਾ 251

2- ਞਤਨ ਕਰਹੁ ਤੁਮ ਅਨਿਕ ਬਿਧਿ
ਰਹਨੁ ਨ ਪਾਵਹੁ ਮੀਤ ॥ [ਪੰਨਾ 255

3- ਣਾ ਹਉ ਣਾ ਤੂੰ ਣਹ ਛੁਟਹਿ,
ਨਿਕਟਿ ਨ ਜਾਈਅਹੁ ਦੂਤ ॥ [ਪੰਨਾ 256

4- ਨੰਨਾ ਨਰਕਿ ਪਰਹਿ ਤੇ ਨਾਹੀ ॥
ਜਾ ਕੈ ਮਨਿ ਤਨਿ ਨਾਮੁ ਬਸਾਹੀ ॥ [ਪੰਨਾ 257

5- ਮਮਾ ਮਨ ਸਿਉ ਕਾਜੁ ਹੈ,
ਮਨ ਸਾਧੇ ਸਿਧਿ ਹੋਇ ॥ [ਪੰਨਾ 342

ਮਾਤ੍ਰਾ : ਅੱਖਰ ਤੇ ਲਗ ਦੇ ਉਚਾਰਨ ਦਾ ਜੋ ਸਮਾਂ ਭਾਵ ਤੋਲ ਜਾਂ ਗਿਣਤੀ ਹੈ ਉਸ ਨੂੰ ਮਾਤ੍ਰਾ ਕਹਿੰਦੇ ਹਨ। ਇਸ ਵਿਚ ਲੈਅ ਮਾਤਰ ਹੈ।

ਦਸ ਸੂਰਾਂ ਨੂੰ ਤਿੰਨ ਵਰਗਾਂ ਵਿਚ ਵੰਡਿਆ ਜਾਂਦਾ ਹੈ।

- ਜਿਸ ਸੂਰ ਦੇ ਉਚਾਰਣ ਵਿਚ ਇਕ ਮਾਤਰਾ ਹੋਵੇ, ਉਸ ਨੂੰ ਹ੍ਰਸ੍ਵ ਸੂਰ ਆਖਦੇ ਹਨ ਯਥਾ- ਅ, ਇ, ਉ ।
- ਜਿਸ ਸੂਰ ਦੇ ਉਚਾਰਣ ਵਿਚ ਇਕ ਮਾਤਰਾ ਤੋਂ ਦੂਣਾ ਸਮਾਂ ਲਗੇ, ਉਸ ਨੂੰ 'ਦੀਰਘ ਸੂਰ' ਆਖਿਆ ਜਾਂਦਾ ਹੈ। ਯਥਾ- ਆ, ਈ, ਏ, ਐ, ਓ, ਔ ।
- ਅਨੁਨਾਸਕ ਅੱਖਰ ਨਾਲ ਬਿੰਦੀ ਟਿੱਪੀ ਨਹੀਂ ਲਿਖੀ ਜਾਂਦੀ ਜਿਹਾ ਕਿ- ਜਾਞੀ, ਵਾਙੂ, ਜਣੇ, ਦਾਣੇ, ਪੜ੍ਹਨਾ, ਜੁਆਨੀ, ਜ਼ਾਲਮਾ, ਪਹਲਵਾਨੜਾ।
- ਅਨੁਨਾਸਕ ਅੱਖਰ ਦੀ ਅਵਾਜ਼ ਦਾ ਅਸਰ ਉਸ ਤੋਂ ਪਹਿਲੇ ਤੇ ਅਗਲੇ ਅੱਖਰ ਦੀਆਂ ਲਗਾਂ ਤੋਂ ਭੀ ਪੈ ਜਾਂਦਾ ਹੈ। ਇਸ ਲਈ ਅਨੁਨਾਸਕ ਸ਼ਬਦ ਤੋਂ ਪਹਿਲੇ ਤੇ ਅਗਲੇ ਅੱਖਰ ਦੀਆਂ

ਲਗਾਂ ਨਾਲ ਬਿੰਦੀ ਟਿੱਪੀ ਨਹੀਂ ਲਿਖੀ ਜਾਂਦੀ, ਜਿਵੇਂ ਕਿ: ਰਾਮ, ਨਾਮ, ਬਾਣੀ, ਮੰਨਿਆ, ਸੁਣਿਆ।

ਮੁਕਤਾ, ਸਿਹਾਰੀ ਤੇ ਔਂਕੜ ਨੂੰ 'ਹ੍ਰਸ੍ਵ' ਹਲਕੀਆਂ ਤੇ ਛੋਟੀਆਂ ਲਗਾਂ ਕਹਿੰਦੇ ਹਨ। ਾ, ੀ, ੇ, ੈ, ੋ, ੌ, ਨੂੰ ਦੀਰਘ ਜਾਂ ਲੰਮੀਆਂ ਲਗਾਂ ਸਦਦੇ ਹਨ।

**ਦੁੱਤ ਅਖਰ–** ਗੁਰਮੁਖੀ ਵਰਣਮਾਲਾ ਵਿਚ ਙ, ਞ, ਣ, ਨ ਅਤੇ ਮ (ਪੰਜ ਅਖਰ) ਵਿਅੰਜਨ ਹੁੰਦੇ ਹੋਏ ਅਨੁਨਾਸਕ (ਨਕ ਵਿਚ ਬੋਲਣ ਵਾਲੇ) ਵੀ ਹਨ। ਇਨ੍ਹਾਂ ਤੋਂ ਉਲਟ ਹ, ਰ ਅਤੇ ਵ ਅਧੇ ਰੂਪ ਵਿਚ ਦੂਜੇ ਪੂਰੇ ਅੱਖਰਾਂ ਦੇ ਪੈਰਾਂ ਵਿਚ ਵੀ ਵਰਤੇ ਜਾਂਦੇ ਹਨ ਜਿਨ੍ਹਾਂ ਨੂੰ ਕਿ ਦੁੱਤ ਅੱਖਰ ਆਖਿਆ ਜਾਂਦਾ ਹੈ। ਅਜੋਕੀ ਲੇਖਣੀ ਵਿਚ ਵਿਦਵਾਨਾਂ ਨੇ ਇਨ੍ਹਾਂ ਦੀ ਵਰਤੋਂ ਲਗ ਪਗ ਠੱਪ ਹੀ ਕਰ ਦਿਤੀ ਹੈ, ਕਿਤੇ ਟਾਵੇਂ ਟਾਵੇਂ ਅੱਖਰਾਂ ਵਿਚ ਇਨ੍ਹਾਂ ਦੀ ਵਰਤੋਂ ਕੀਤੀ ਜਾਂਦੀ ਹੈ। ਗੁਰਬਾਣੀ ਅੰਦਰ ਵਿਸ਼ੇਸ਼ ਕਰਕੇ ਭੱਟਾਂ ਦੇ ਸਵਈਆਂ ਵਿਚ ਹ, ਰ, ਵ ਅਖਰਾਂ ਤੋਂ ਇਲਾਵਾ ਸ, ਚ, ਤ, ਟ, ਨ ਅਤੇ ਯ ਅੱਧੇ ਅਖਰਾਂ ਦੇ ਰੂਪ ਵਿਚ ਵਰਤੋਂ ਕੀਤੀ ਗਈ ਹੈ। ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੰਨਾ 1386 ਤੋਂ 1409 ।

ਇਨ੍ਹਾਂ ਦੀ ਉਚਾਰਨ ਧੁੰਨੀ ਵਿਚ ਅਣਜਾਣ ਪਾਠੀਆਂ ਨੂੰ ਪਾਠ ਕਰਨ ਵਿਚ ਔਖਿਆਈ ਮਹਿਸੂਸ ਹੁੰਦੀ ਹੈ ਕਿਉਂਕਿ ਇਹਨਾਂ ਦੀ ਧੁੰਨੀ ਸੰਸਕ੍ਰਿਤ ਦੇ ਵਿਆਕਰਣਿਕ ਨਿਯਮਾਂ ਤੇ ਅਧਾਰਤ ਹੈ।

ਪਾਠਕਾਂ ਦੀ ਸਹੂਲਤ ਲਈ ਅਖਰਾਂ ਦਾ ਉਚਾਰਨ ਅਸਥਾਨ ਹੇਠ ਦਰਜ ਕੀਤਾ ਜਾਂਦਾ ਹੈ:–

ੳ– ਉਹ ਅਖਰ ਜਿਨ੍ਹਾਂ ਦਾ ਉਚਾਰਨ ਕੰਠ ਵਿਚੋਂ ਹੁੰਦਾ ਹੈ–
ਅ, ਹ, ਕ, ਖ, ਗ, ਘ, ਰ.

ਅ– ਕੋਮਲ ਤਾਲੂ ਨਾਲ ਜੀਭ ਦੇ ਲਗਿਆਂ ਉਚਾਰਣ ਵਾਲੇ ਸ਼ਬਦ:–
ੲ, ਯ, ਸ਼, ਚ, ਛ, ਜ, ਝ.

ੲ– ਖਰਵੇ ਤਾਲੂ ਤੋਂ– ਣ, ਟ, ਠ, ਡ, ਢ, ਖ.

ਸ– ਦੰਦਾ ਤੋਂ– ਲ, ਸ, ਤ, ਥ, ਦ, ਧ.

ਹ– ਹੋਠਾਂ ਤੋਂ–ੳ, ਵ, ਪ, ਬ, ਭ.

ਕ– ਨਾਸਕੀ ਉਚਾਰਨ ਵਾਲੇ– ਙ, ਞ, ਣ, ਨ, ਮ.



# ਲਗਾਂ ਮਾਤਰਾਂ ਦੀ ਵਰਤੋਂ

ਅੱਖਰ ਉਚਾਰਨ ਵਿਚ ਜਿਨ੍ਹਾਂ ਚਿੰਨ੍ਹਾਂ ਦੀ ਸਹਾਇਤਾ ਲਈ ਜਾਂਦੀ ਹੈ, ਉਨ੍ਹਾਂ ਨੂੰ ਲਗਾਂ ਆਖਿਆ ਜਾਂਦਾ ਹੈ। ਗੁਰਮੁਖੀ ਲਿਪੀ ਵਿਚ ਅਜਿਹੇ ਦਸ ਚਿੰਨ੍ਹ ਹਨ :

| ਵਰਗ | ਸਰੂਪ | ਉਦਾਹਰਣ | ਫੁਟਕਲ |
|---|---|---|---|
| 1- ਮੁਕਤਾ | | ਨ | ਨ ਅਖਰ ਦੇ |
| 2- ਕੰਨਾ | ਾ | ਕਾ ਕਾਰ | ਲਗਾਂ ਦੇ ਭਿੰਨ ਭਿੰਨ |
| 3- ਸਿਹਾਰੀ | ਿ | ਕਿ ਕਿਸ | ਸਰੂਪ |
| 4- ਬਿਹਾਰੀ | ੀ | ਕੀ ਕੀਰਤਨ | ਕੀੜੀ |
| 5- ਔਂਕੜ | ੁ | ਕੁ ਕੁਠਾਰ | ਕੁਰਤਾ |
| 6- ਦੁਲੈਂਕੜ | ੂ | ਕੂ ਕੂਕਰ | ਕੂਲਰ |
| 7- ਲਾਂ | ੇ | ਕੇ ਕੇਤਾ | ਕੇਲਾ |
| 8- ਦੋਲਾਵਾਂ | ੈ | ਕੈ ਕੈਸਾ | ਕੈਦ |
| 9- ਹੋੜਾ | ੋ | ਕੋ | ਕੋਇਲ |
| 10- ਕਨੌੜਾ | ੌ | ਕੌ | ਕੌੜਾ |

## ਮੁਕਤਾ :

ਉਹ ਅਖਰ ਹੈ ਜਿਸ ਨਾਲ ਕੋਈ ਲਗ ਨਾ ਲਗੀ ਹੋਵੇ। ਵਿਆਕਰਣ ਵਿਚ ਮੁਕਤੇ ਅਖਰ ਦੀ ਆਪਣੀ ਹੀ ਅਹਿਮੀਅਤ ਹੁੰਦੀ ਹੈ, ਜੋ ਕਿ ਨਵੀਨ ਪੰਜਾਬੀ ਬੋਲੀ ਦੇ ਵਿਆਕਰਣ ਨਾਲੋਂ ਵਿਲਖਣ ਹੈ। ਇਥੇ ਕੁਝ ਉਦਾਹਰਣਾਂ ਦੇਣੀਆਂ ਪਾਠਕਾਂ ਲਈ ਲਾਹੇਵੰਦੀ ਹੋਣਗੀਆਂ :

(ੳ) ਬਹੁਵਚਨ ਪੁਲਿੰਗ ਨਾਵਾਂ, ਪੜਨਾਵਾਂ ਅਤੇ ਬਹੁਤ ਸਾਰੇ ਇਸਤਰੀ ਲਿੰਗ ਨਾਵਾਂ ਦੇ ਅੰਤਲੇ ਅਖਰ ਮੁਕਤਾ ਹੁੰਦੇ ਹਨ।ਜਿਵੇਂ; ਭਗਤ, ਸਿਕਦਾਰ, ਸਾਕਤ, ਹਮ, ਤੁਮ, ਦੇਹ, ਰੂਪ, ਆਸ।

(ਅ) ਕਈ ਕਿਰਿਆਵਾਚੀ ਸ਼ਬਦਾਂ ਅਤੇ ਕਿਰਿਆ ਵਿਸ਼ੇਸ਼ਣਾਂ ਦੇ ਅੰਤਲੇ ਅਖਰ ਮੁਕਤਾ ਹੁੰਦੇ ਹਨ ਜਿਵੇਂ:- (adv) ਅਨਤ, ਅਬ, ਇਵ, ਨਿਤ, ਕਤ। ਪੇਖਹ, ਗਾਵਹ, (verb)।

(ੲ) ਸੰਬੋਧਨ ਕਰਨ ਵਾਲੇ ਸ਼ਬਦ ਹਮੇਸ਼ਾਂ ਮੁਕਤੇ ਜਾਂ ਕੰਨਾ ਰੂਪ ਵਿੱਚ ਹੀ ਹੁੰਦੇ ਹਨ। ਜਿਵੇਂ :
ਰੇ ਮਨ, ਰੇ ਜਨ, ਸਤਿਗੁਰ, ਜੀਅ, ਤੁਮ, ਪੰਡਿਤ, ਰਾਮ, ਠਾਕੁਰ, ਹੇ ਗੋਬਿੰਦ ਹੇ ਗੋਪਾਲ ਹੇ ਦਇਆਲ ਲਾਲ ।।

(ਸ) ਸਮਾਸੀ ਸ਼ਬਦਾਂ ਦੀ ਨਿਸ਼ਾਨੀ ਇਹ ਹੁੰਦੀ ਹੈ ਕਿ ਦੋ ਸ਼ਬਦਾਂ ਦਾ ਅੰਤਲਾ ਅਖਰ ਸਦਾ ਮੁਕਤਾ ਰਖਿਆ ਜਾਂਦਾ

ਹੈ । ਅਡ ਅਡ ਸ਼ਬਦਾਂ ਦੇ ਭਾਵ ਨੂੰ ਇਕ ਰੂਪ ਕਰਨ ਲਈ ਇਕ ਸ਼ਬਦ ਵਰਤਿਆ ਜਾਂਦਾ ਹੈ ਜਿਸ ਵਿਚ ਸੰਬੰਧਕ ਜਾਂ ਯੋਜਕ ਸ਼ਬਦ ਦੀ ਵਰਤੋਂ ਨਹੀਂ ਕੀਤੀ ਜਾਂਦੀ। ਜਿਵੇਂ ਗਲਵਢ, ਬੋਲਵਿਗਾੜ, ਅੰਮ੍ਰਿਤਰਸ, ਆਦਿ।

(ਹ) ਸਥਾਨਕਵਾਚੀ ਕ੍ਰਿਆ ਵਿਸ਼ੇਸ਼ਣ (adverbs of place) ਵਿਚ ਅੰਤਲਾ ਅਖਰ ਮੁਕਤਾ ਹੁੰਦਾ ਹੈ : ਜਹ, ਤਹ, ਕਹ।

(ਕ) ਸਮਾਵਾਚੀ ਕ੍ਰਿਆ ਵਿਸ਼ੇਸ਼ਣਾਂ (adverbs showing time) ਦਾ ਭੀ ਅੰਤਲਾ ਅਖਰ ਮੁਕਤਾ ਹੁੰਦਾ ਹੈ- ਅਬ, ਤਬ, ਜਬ, ਕਬ, ਆਦਿ।

ਮਾਤ੍ਰਾ :

ਮੁਕਤਾ ਅਖਰ ਦੇ ਉਚਾਰਣ ਨੂੰ ਜਿਤਨਾ ਸਮਾਂ ਲਗੇ ਉਸ ਨੂੰ ਮਾਤ੍ਰਾ ਆਖਦੇ ਹਨ। ਇਹ ਦੋ ਪ੍ਰਕਾਰ ਦੇ ਹੁੰਦੇ ਹਨ :-

1- ਲਘੂ 2- ਗੁਰੂ

1- ਲਘੂ ਮਾਤ੍ਰਾ - ਪਿੰਗਲ ਅਨੁਸਾਰ ਲਘੂ ਦੀ ਇਕ ਮਾਤ੍ਰਾ ਗਿਣੀ ਜਾਂਦੀ ਹੈ ਅਤੇ ਇਸਦਾ ਚਿੰਨ (।) ਹੁੰਦਾ ਹੈ। ਜਿਵੇਂ ਇਕ=ਤਿੰਨ ਮਾਤ੍ਰਾਂ ਿ+ੲ+ਕ=3

2- ਗੁਰੂ ਮਾਤ੍ਰਾ - ਪਿੰਗਲ ਅਨੁਸਾਰ ਜਿਸ ਅਖਰ ਨਾਲ ਕੋਈ ਲੰਮੀ ਲਗ ਹੋਵੇ ਉਸ ਨੂੰ ਦੀਰਘ ਜਾਂ ਗੁਰੂ ਮਾਤ੍ਰਾ ਆਖਿਆ ਜਾਂਦਾ ਹੈ। ਇਸ ਦਾ ਚਿੰਨ (s) ਹੁੰਦਾ ਹੈ।

ਜਿਵੇਂ : ਚੋਲਾ ਚ + ੋ + ਲ + ਾ =4 ਮਾਤ੍ਰਾਂ

ਕਚਹਿਰੀ ਕ + ਚ + ਹਿ + ਰ + ੀ=5 ਮਾਤ੍ਰਾਂ

ਟਿਪੀ ਅਤੇ ਅਧਕ ਦੀ ਵਰਤੋਂ ਨਾਲ ਗੁਰੂ ਮਾਤ੍ਰਾ ਹੋ ਜਾਂਦੀ ਹੈ:

ਵੱਟਾ ਸੰਗ

(SS) (SS)

ਸੰਸਕ੍ਰਿਤ ਵਿੱਚ 'ਟਿਪੀ' ਦੀ ਵਰਤੋਂ ਨਹੀਂ, ਇਹ ਕਾਢ ਗੁਰੂ ਅਰਜਨ ਦੇਵ ਜੀ ਦੀ ਹੀ ਹੋ ਸਕਦੀ ਹੈ। ਬਿੰਦੀ ਅਨੁਨਾਸਕ ਹੈ ਬੋਲਣ ਵੇਲੇ ਨਕ ਤੇ ਇਸ ਦਾ ਜ਼ੋਰ ਘਟ ਪੈਂਦਾ ਹੈ ਇਸ ਕਰਕੇ ਇਹ ਲਘੂ ਮਾਤ੍ਰਾ ਗਿਣਤੀ ਵਿਚ ਨਹੀਂ ਆਉਂਦੀ। ਟਿੱਪੀ ਭੀ ਅਨੁਨਾਸਕ ਹੈ ਪਰ ਇਸ ਦੇ ਬੋਲਣ ਨਾਲ ਨੱਕ ਵਿੱਚ ਦਬਾਅ ਪੈਦਾ ਹੁੰਦਾ ਹੈ। ਜ਼ੋਰ ਨਾਲ ਸ਼ਬਦ ਬੋਲਿਆ ਜਾਂਦਾ ਹੈ ਜਿਸ ਦਾ ਰੂਪ ''ਦੀਰਘ'' ਬਣ ਜਾਂਦਾ ਹੈ। ਇਸ ਦਾ ਇਕ ਅਸੂਲ ਹੈ ਕਿ ਜਿਸ ਅਖਰ ਉਤੇ ਲਗੇਗੀ ਉਸ ਦਾ ਅਗਲਾ ਅਖਰ ਅਨਨਾਸਕ ਸਤਰ ਵਿਚ ਹੋਵੇਗਾ ਭਾਵ ਸਤਰ ਦਾ ਅੰਤਲਾ ਅਖਰ ਅਨੁਨਾਸਕ ਹੋਵੇਗਾ।

# ਸ਼ਬਦ ਬੋਧ
# (Etymology)

ਗੁਰਬਾਣੀ ਦੀ ਸ਼ਬਦਾਵਲੀ ਅਜੋਕੇ ਪਾਠਕਾਂ ਨੂੰ ਕਠਨ ਪਰਤੀਤ ਹੁੰਦੀ ਹੈ। ਇਸਦੇ ਕਈ ਕਾਰਣ ਹਨ। ਇਕ ਤਾਂ ਇਸ ਵਿਚ ਭਾਂਤ ਭਾਂਤ ਦੀਆਂ ਬੋਲੀਆਂ ਅਤੇ ਉਪ-ਬੋਲੀਆਂ ਦਾ ਮਿਸ਼ਰਤ ਭੰਡਾਰ, ਦੂਜੇ ਸ਼ਬਦਾਂ ਦਾ ਸੰਜਮ, ਤੀਜਾ ਕਾਵ ਉਡਾਰੀ, ਚੋਥੇ ਛੰਦ ਅਲੰਕਾਰ ਅਤੇ ਪੰਜਵੇਂ ਪੋਰਾਣਕ ਹਵਾਲਿਆਂ ਦੀ ਵਰਤੋਂ ਕੀਤੀ ਗਈ ਹੈ। ਜਿਹੜੇ ਲੋਕ ਇਹ ਆਖਦੇ ਹਨ ਕਿ ਗੁਰਬਾਣੀ ਦਾ ਕੋਈ ਆਪਣਾ ਵਿਆਕਰਣ ਨਹੀਂ ਉਹਨਾਂ ਨੂੰ ਇਹ ਗੱਲ ਸਮਝ ਲੈਣੀ ਚਾਹੀਦੀ ਹੈ ਕਿ ਮਹਾਂ ਪੁਰਖਾਂ ਦੀ ਰਚੀ ਹੋਈ ਬਾਣੀ ਕਦੇ ਵੀ ਬੇਨੇਮੀ ਨਹੀਂ ਹੋ ਸਕਦੀ।

ਜਿਵੇਂ ਸੰਸਕ੍ਰਿਤ, ਅਰਬੀ, ਫਾਰਸੀ ਆਦਿ ਭਾਸ਼ਾਵਾਂ ਦੇ ਆਪੋ ਆਪਣੇ ਵਿਆਕਰਣ ਹਨ ਉਸੇ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਰਤੀ ਹੋਈ ਬੋਲੀ ਦਾ ਵੀ ਆਪਣਾ ਵਿਸ਼ੇਸ਼ ਵਿਆਕਰਣ ਹੈ। ਹਰ ਇਕ ਬੋਲੀ ਦੇ ਸ਼ਬਦ ਭੰਡਾਰ ਵਿਚ ਤਿੰਨ ਪ੍ਰਕਾਰ ਦੇ ਸ਼ਬਦ ਹੁੰਦੇ ਹਨ :

1- ਦੇਸੀ ਸ਼ਬਦ-ਦੇਸ ਦੀ ਬੋਲੀ ਦੇ ਮੂਲ (ਮੌਲਿਕ ਸ਼ਬਦ)

2- ਤਦ-ਭਵ ਸ਼ਬਦ-(ਕਿਸੇ ਹੋਰ ਭਾਸ਼ਾ ਤੋਂ ਬਣਾਏ ਗਏ ਸ਼ਬਦ) ਕਿਸੇ ਹੋਰ ਭਾਸ਼ਾ ਦੇ ਸ਼ਬਦ ਨੂੰ ਵਿਗਾੜ ਕੇ ਆਪਣੀ ਬੋਲੀ ਦਾ ਰੂਪ ਦੇ ਕੇ ਬੋਲਣਾ।

3- ਤਤਸਮ ਸ਼ਬਦ-(ਦੂਜੀ ਭਾਸ਼ਾ ਦੇ ਮੂਲਕ ਸ਼ਬਦ (Original word)

ਇਨ੍ਹਾਂ ਦੀਆਂ ਕੁਝ ਕੁ ਉਦਾਹਰਣਾਂ ਪਾਠਕਾਂ ਦੀ ਗਿਆਤ ਲਈ ਹੇਠ ਦਰਜ ਹਨ:-

1- ਦੇਸੀ, ਜਾਂ ਮੌਲਕ ਸ਼ਬਦ :

ਕੰਧ, ਕੁੰਡਾ, ਝਾਟਾ, ਬੋਹਲ, ਹੱਕ, ਘੋਟਣਾ, ਠੋਕਣਾ, ਤਰਣਾ, ਮੰਗਣਾ, ਸੂਈ, ਵਾਹੁਣਾ।

2- ਤਦ-ਭਵ (ਦੂਜੀ ਭਾਸ਼ਾਵਾਂ ਤੋਂ ਕੁਝ ਫਰਕ ਨਾਲ ਬਣਾਏ ਗਏ ਸ਼ਬਦ -adapted word)

| ਗੁਰਬਾਣੀ | ਸੰਸਕ੍ਰਿਤ | ਗੁਰਬਾਣੀ | ਪ੍ਰਾਕ੍ਰਿਤ |
|---|---|---|---|
| ਲਾਹਾ | ਲਾਭ : | ਜੀਹ | ਜੀਭ |
| ਸੁਹਾਵਾ | ਸੁਖਾਂਵਹ | ਪੁਹਪੁ | ਪੁਸ਼ਪ |
| ਇਸਨਾਨ | ਸਨਾਨ | ਬੀਥੀ (ਗਲੀ) | ਵੀਥੀ |
| ਵਥ | ਵਸਤੁ | ਕਾਹਨ | ਕ੍ਰਿਸ਼ਨ |
| ਹਾਥੀ | ਹਸਤਿ | ਇਆਣੀ | ਏਆਇਣਿ |
| ਕੋਇਲ | ਕੋਕਿਲ | ਨਾਸੇ | ਨਾਠੇ |
| | | ਕਿਥੈ | ਕੈਠੈ |

3– ਪਾਠਕਾਂ ਦੀ ਗਿਆਤ ਲਈ ਕੁਝ ਤਤਸਮ ਸ਼ਬਦ (ਦੂਜੀਆਂ ਭਾਸ਼ਾਵਾਂ ਤੋਂ ਮੂਲ ਰੂਪ ਵਿੱਚ ਲਏ ਗਏ ਸ਼ਬਦ **original word, from other language sources)** ਹੇਠ ਦਰਜ ਹਨ:–

| ਸੰਸਕ੍ਰਿਤ ਤੋਂ | ਫ਼ਾਰਸੀ ਤੋਂ | ਅਰਬੀ ਤੋਂ |
|---|---|---|
| ਸਹਸ | ਅਰਜ਼ | ਦਸਤਾਰ |
| ਨਿਰੰਜਨ | ਮੁਹਬਤਿ | ਇਕਤਿਆਰ |
| ਨਿਧਾਨ | ਗੁਫਤਮ | ਭਿਸਤਿ |
| ਗੁਰਮੁਖ | ਗੋਸ਼ਕੁਨ | ਅਲ੍ਹਾ |
| ਮਾਰਗ | ਕਰੀਮ | ਦਰਗਾਹ |
| ਪੰਥ | ਬੇ ਐਬ | ਰਹੀਮ |
| ਭਵਣ | ਪਰਵਦਗਾਰ | ਮਸਜਿਦ |
| ਨਿਹਚਲ | ਫ਼ਾਨੀ | ਨਮਾਜ਼ |
| ਪਾਰਬ੍ਰਹਮ | ਕੁਨਿੰਦ | ਖੈਰ |
| ਮਜਨ | ਦਹਿੰਦ | |
| ਸੁਭ | ਅਸਤ | |
| ਮਧ | ਦਿਗਰ | |
| ਅਹੰਕਾਰ | ਬੰਦਗੀ | |

ਗੁਰਬਾਣੀ ਪੜ੍ਹਨ ਵੀਚਾਰਨ ਵਾਲੇ ਪ੍ਰੇਮੀ ਸਜਣ ਉਦੋਂ ਹੀ ਸ਼ੁੱਧ ਪਾਠ ਕਰਨ ਦੇ ਯੋਗ ਬਣ ਸਕਣਗੇ ਜਦੋਂ ਉਹਨਾਂ ਨੂੰ ਗੁਰਬਾਣੀ ਵਿੱਚ ਵਰਤੇ ਗਏ ਵੱਖ ਵੱਖ ਬੋਲੀਆਂ ਦੇ ਸ਼ਬਦ ਸਰੂਪਾਂ ਨਾਲ ਚੰਗੀ ਤਰ੍ਹਾਂ ਜਾਣ ਪਛਾਣ ਹੋ ਜਾਵੇਗੀ। ਅਜ ਕਲ ਦੇ ਅੰਗਰੇਜ਼ੀ ਪੜ੍ਹੇ ਵਿਦਵਾਨ ਜਾਂ ਸਾਧਾਰਨ ਲੋਕ ਅੰਗਰੇਜ਼ੀ ਭਾਸ਼ਾ ਦੇ ਅਸ਼ੁੱਧ ਸ਼ਬਦ ਜੋੜ (spellings) ਝੱਟ ਪਛਾਣ ਲੈਂਦੇ ਹਨ, ਕਿਉਂਕਿ ਉਨ੍ਹਾਂ ਨੂੰ ਇਸ ਭਾਸ਼ਾ ਬਾਰੇ ਕਾਫੀ ਮਿਹਨਤ ਕਰਕੇ ਪੜ੍ਹਾਇਆ ਗਿਆ ਹੁੰਦਾ ਹੈ। ਸੋ, ਇਹ ਕੁਦਰਤੀ ਅਸੂਲ ਹੈ ਕਿ ਜਿਸ

ਭਾਸ਼ਾ ਜਾਂ ਸ਼ਬਦਾਵਲੀ ਨੂੰ ਜੋ ਕੋਈ ਗਹੁ ਨਾਲ ਨੀਝ ਲਾ ਕੇ ਵੇਖਦਾ ਹੈ ਤਾਂ ਉਸ ਭਾਸ਼ਾ ਦੇ ਸ਼ਬਦਾਂ ਦੇ ਵੱਖ ਵੱਖ ਰੂਪਾਂ ਦੀ ਤਸਵੀਰ ਉਸ ਦੇ ਦਿਮਾਗ਼ ਵਿਚ ਸਮਾਅ ਜਾਂਦੀ ਹੈ। ਇਸ ਲਈ ਉਹ ਗ਼ਲਤ ਜੋੜ (spelling) ਨੂੰ ਝੱਟ ਤਾੜ ਲੈਂਦਾ ਹੈ। ਬਲਕਿ ਸਾਡੇ ਕੰਨਾਂ ਨੂੰ ਅੰਗਰੇਜ਼ੀ ਭਾਸ਼ਾ ਦੇ ਸ਼ੁਧ ਉਚਾਰਨ ਦਾ ਇਤਨਾ ਜ਼ਿਆਦਾ ਅਭਿਆਸ ਹੋ ਗਿਆ ਹੈ ਕਿ ਅਸੀਂ ਗਲਤ ਉਚਾਰਨ ਸੁਣ ਕੇ ਅੰਦਾਜ਼ਾ ਲਗਾ ਲੈਂਦੇ ਹਾਂ ਕਿ ਬੋਲਣ ਵਾਲਾ ਵਿਅਕਤੀ ਕਿਤਨਾ ਕੁ ਵਿਦਵਾਨ ਹੈ।

ਇਹੋ ਗੱਲ ਗੁਰਬਾਣੀ ਦੇ ਉਚਾਰਣਾਂ ਅਤੇ ਇਸ ਵਿਚ ਵਰਤੇ ਗਏ ਸ਼ਬਦਾਂ ਦੇ ਵਖੋ ਵੱਖ ਸਰੂਪਾਂ ਦੇ (ਜੋੜਾਂ) ਸਬੰਧੀ ਠੀਕ ਠੀਕ ਉਤਰਦੀ ਹੈ। ਮਿਸਾਲ ਵਜੋਂ 'ਅਕਲਿ' ਅਤੇ 'ਅਕਲ' ਸ਼ਬਦ ਵਲ ਵੇਖਿਆ ਜਾਏ। 'ਅਕਲਿ' ਦੇ ਅਰਥ ਹਨ ਬੁੱਧੀ। ਇਹ ਸ਼ਬਦ ਅਰਬੀ ਤੋਂ ਗੁਰਬਾਣੀ ਵਿਚ ਆਇਆ ਹੈ। ''ਅਕਲਿ ਇਹ ਨ ਆਖੀਐ, ਅਕਲਿ ਗਵਾਈਐ ਬਾਦਿ'' (ਵਾਰ ਸਾਰੰਗ ਮ: ੧) ਪਰ ਅਕਲ ਦਾ ਉਚਾਰਨ ਹੈ ਅ-ਕਲ ਜਿਸ ਦੇ ਅਰਥ ਹਨ ਕਲਾ ਰਹਿਤ, ਬਨਾਵਟ ਤੋਂ ਰਹਿਤ ''ਅਕਲ ਕਲਾ ਭਰਪੂਰਿ ਰਹਿਆ'' (ਸਲੋਕ ਮ: ੧ ਵਾਰ ਆਸਾ) ਉਪਰੋਕਤ ਉਦਾਹਰਣ ਤੋਂ ਭਲੀ ਭਾਂਤ ਸਿੱਧ ਹੋ ਜਾਂਦਾ ਹੈ ਕਿ ਇਨ੍ਹਾਂ ਦੋਵੇਂ ਸ਼ਬਦਾਂ ਦੇ ਜੋੜ (spelling) ਅਤੇ ਸਰੂਪ ਵਖੋ ਵਖ ਹੋਣ ਕਰਕੇ ਇਹਨਾਂ ਦੇ ਅਰਥਾਂ ਵਿਚ ਭੀ ਵੱਡਾ ਅੰਤਰ ਹੈ।

ਇਸ ਲਈ ਪਾਠਕਾਂ ਨੂੰ ਇਥੇ ਸਾਵਧਾਨ ਕੀਤਾ ਜਾਂਦਾ ਹੈ ਕਿ 'ਧੁਰ ਕੀ ਬਾਣੀ ਆਈ' ਦਾ ਪਾਠ ਕਰਨ ਸਮੇਂ ਉਹ ਸ਼ਬਦ ਸਰੂਪਾਂ ਨੂੰ ਬੜੇ ਧਿਆਨ ਨਾਲ ਪੜ੍ਹਨ ਅਤੇ ਸੁਣਨ ਤਾਂ ਜੋ ਅਸ਼ੁੱਧ ਉਚਾਰਨ ਦੀ ਸੰਭਾਵਨਾ ਦਾ ਸਫ਼ਾਇਆ ਹੋ ਜਾਵੇ। ਗੁਰੂ ਦੀ ਕਿਰਪਾ ਨਾਲ ਇਸ ਤਰ੍ਹਾਂ ਅਸੀਂ ਗੁਰਬਾਣੀ ਦੀ ਸ਼ਬਦਾਵਲੀ ਵਿੱਚ ਅੰਕਿਤ ਸੰਦੇਸ਼ ਨੂੰ ਸਹੀ ਅਰਥਾਂ ਵਿਚ ਸਮਝਣ ਦੇ ਯੋਗ ਹੋ ਸਕਦੇ ਹਾਂ।

ਹੇਠਾਂ ਕੁਝ ਕੁ ਵਿਸ਼ੇਸ਼ ਉਦਾਹਰਣਾਂ ਉਹਨਾਂ ਸ਼ਬਦਾਂ ਦੀਆਂ ਦਿੱਤੀਆਂ ਜਾਂਦੀਆਂ ਹਨ ਜੋ ਦੂਜੀਆਂ ਭਾਸ਼ਾਵਾਂ ਤੋਂ ਤਤਸਮ ਰੂਪ (original form) ਵਿੱਚ ਸ਼ਬਦ ਅਪਣਾਏ ਹਨ:-

ਅਰਬੀ ਜਾਂ ਫਾਰਸੀ ਤੋਂ ਲਏ ਗਏ ਸ਼ਬਦ (ਇਨ੍ਹਾਂ ਸ਼ਬਦਾਂ ਦੇ ਅੰਤਲੇ ਅਖਰ ਨਾਲ ਹਮੇਸ਼ਾਂ ਸਿਹਾਰੀ (ਿ ) ਵਰਤੀ ਮਿਲਦੀ ਹੈ ਅਤੇ ਇਹ ਇਸਤਰੀਲਿੰਗ ਨਾਵ ਮੰਨੇ ਗਏ ਹਨ।

1- ਉਮਤਿ=ਸਭ ਉਮਤਿ ਆਵਣ ਜਾਵਣੀ . . .॥ [ਪੰਨਾ 968

2- ਈਦਿ=ਜਾ ਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ . . .
[ਪੰਨਾ 1293

3- ਕੁਦਰਤਿ=ਕੁਦਰਤਿ ਕਵਣ ਕਹਾ ਵੀਚਾਰੁ॥ [ਪੰਨਾ 3

4- ਕੀਮਤਿ=ਸਭ ਕੀਮਤਿ ਮਿਲਿ ਕੀਮਤਿ ਪਾਈ ॥ [ਪੰਨਾ 9

5- ਜਰੂਰਤਿ=ਜੈਸਾ ਕਰੈ ਕਹਾਵੈ ਤੈਸਾ, ਐਸੀ ਬਨੀ ਜਰੂਰਤਿ ॥
[ਪੰਨਾ 1245

6- ਦਉਲਤਿ=ਲੰਗਰਿ ਦਉਲਤਿ ਵੰਡੀਐ
ਰਸੁ ਅੰਮ੍ਰਿਤੁ ਖੀਰਿ ਘਿਆਲੀ ॥ [ਪੰਨਾ 967

7- ਜਿਨਸਿ =ਜਿਨਿਸਿ ਥਾਪਿ ਜੀਆ ਕਉ ਭੇਜੈ
ਜਿਨਸਿ ਥਾਪਿ ਲੈ ਜਾਵੈ ॥ [ਪੰਨਾ 1238

8- ਮਸਕਤਿ=ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
[ਪੰਨਾ 8

9- ਮਸਲਤਿ=ਬੀਓ ਪੂਛਿ ਨ ਮਸਲਤਿ ਧਰੈ ॥ [ਪੰਨਾ 863

10- ਯਾਦਿ=ਖਾਲਕੁ ਯਾਦਿ ਦਿਲੈ ਮਹਿ ਮਉਲਾ ॥ [ਪੰਨਾ 1084

11- ਰਈਅਤਿ=ਰਈਅਤਿ ਰਾਉ ਨ ਹਉਮੈ ਦੁਨੀਆ
ਨਾ ਕੋ ਕਹਣੁ ਕਰਾਇਦਾ ॥ [ਪੰਨਾ 1036

12- ਰਜਾਇ=ਸੋ ਕਰੇ ਜਿ ਤਿਸੈ ਰਜਾਇ ॥ [ਪੰਨਾ 425

13- ਹਕੀਕਤਿ=ਮਾਰਫਤਿ ਮਨੁ ਮਾਰਹੁ ਅਬਦਾਲਾ
ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ ॥ [ਪੰ. 1083

14- ਬੰਦਸਿ =ਤੈਡੀ ਬੰਦਸਿ ਮੈ ਕੋਇ ਨ ਡਿਠਾ,
ਤੂ ਨਾਨਕ ਮਨਿ ਭਾਣਾ ॥ [ਪੰਨਾ 964

15- ਦੁਨਿਆਇ=ਖਾਕ ਨੂਰ ਕਰਦੰ ਆਲਮ ਦੁਨੀਆਇ ॥ [ਪੰਨਾ 723

**2- ਸੰਸਕ੍ਰਿਤ ਭਾਸ਼ਾ ਤੋਂ ਲਏ ਗਏ ਕੁਝ ਨਾਂਵ :**

(ਇਨ੍ਹਾਂ ਸ਼ਬਦਾਂ ਨੂੰ ਇਸਤਰੀ ਲਿੰਗ ਨਾਂਵ ਮੰਨਿਆ ਗਿਆ ਹੈ ਅਤੇ ਇਨ੍ਹਾਂ ਦੇ ਅੰਤਲੇ ਅਖਰ ਨੂੰ ਸਿਹਾਰੀ ਲਗੀ ਹੋਈ ਹੁੰਦੀ ਹੈ)

1- ਅਰਦਾਸਿ - ਇਹ ਅਰਦਾਸਿ ਹਮਾਰੀ . . .॥ [ਪੰਨਾ 747

2- ਸੰਗਤਿ - ਸੰਗਤਿ ਕਾ ਗੁਨੁ ਬਹੁਤੁ . . .॥ [ਪੰਨਾ 981

3- ਸੁਰਤਿ - ਸੁਰਤਿ ਮਤਿ ਮਨਿ ਬੁਧਿ ॥ [ਪੰਨਾ 889

4- ਕੀਰਤਿ -ਕੀਰਤਿ ਪ੍ਰਭ ਕੀ ਗਾਉ ਮੇਰੀ ਰਸਨਾ॥ [ਪੰ. 1298

5- ਗੁਰਮਤਿ - ਗੁਰਮਤਿ ਸਾਚੀ ਹੁਜਤਿ ਦੂਰਿ ॥ [ਪੰਨਾ 352

6- ਜੋਤਿ - ਜੋਤਿ ਮਿਲੀ ਸੰਗਿ ਜੋਤਿ . . .॥ [ਪੰਨਾ 524

7- ਤ੍ਰਿਪਤਿ - ਤ੍ਰਿਪਤਿ ਅਘਾਇ ਰਹੇ . . ॥ [ਪੰਨਾ 215

8- ਦਾਤਿ - ਦਾਤਿ ਜੋਤਿ ਸਭ ਸੂਰਤਿ ਤੇਰੀ ॥ ਪੰਨਾ 1251
9- ਬੁਧਿ - ਬੁਧਿ ਪ੍ਰਗਾਸ ਪ੍ਰਗਟ ਭਈ . . .॥ ਪੰਨਾ 811
10- ਧਰਣਿ - ਧਰਣਿ ਅਕਾਸੁ ਜਾ ਕੀ . . .॥ ਪੰਨਾ 1183
11- ਪ੍ਰੀਤਿ - ਪ੍ਰੀਤਿ ਬਿਨਾ ਕੈਸੇ ਬਧੈ ਸਨੇਹੁ॥ ਪੰਨਾ 328
12- ਭਗਤਿ - ਭਗਤਿ ਹੇਤ ਗਾਵੈ ਰਵਿਦਾਸਾ ॥ ਪੰਨਾ 659
13- ਮੁਕਤਿ -ਮੁਕਤਿ ਕੀ ਬਰੀਆ ਕਹਾ ਛਪਾਨੀ ॥ ਪੰ. 874
14- ਮੂਰਤਿ - ਮੂਰਤਿ ਸੂਰਤਿ ਕਰਿ ਆਪਾਰਾ ॥ ਪੰਨਾ 1022
15- ਰੀਤਿ - ਆਵੈ ਨਾਹੀ ਕਛੂ ਰੀਤਿ ॥ ਪੰਨਾ 1182

ਸੰਸਕ੍ਰਿਤ ਤੋਂ ਤਤਸਮ ਰੂਪ ਵਿਚ ਲਏ ਗਏ ਕੁਝ ਨਾਂਵ ਐਸੇ ਭੀ ਹਨ ਜੋ ਹਨ ਤਾਂ ਪੁਲਿੰਗ ਪਰ ਉਹਨਾਂ ਦੇ ਅੰਤਲੇ ਅਖਰ ਨੂੰ ਸਿਹਾਰੀ ਲਗੀ ਹੋਈ ਮਿਲਦੀ ਹੈ। ਇਨ੍ਹਾਂ ਨੂੰ (Exception) ਛੋਟ ਵਾਲੇ ਸ਼ਬਦ ਕਿਹਾ ਜਾ ਸਕਦਾ ਹੈ।

1- ਹਸਤਿ-(ਹਾਥੀ)।ਹਸਤਿ ਨ ਤੋਰੈ ਧਰੈ ਧਿਆਨੁ ॥ ਪੰਨਾ 890
2- ਗਿਰਿ- (ਪਹਾੜ)। ਗਿਰਿ ਬਸੁਧਾ ਜਲ ਪਵਨ ਜਾਇਗੋ ॥ ਪੰਨਾ 1204
3- ਕਵਿ-(ਕਵੀ)। ਕਵਿ ਕਲ ਠਕੁਰ ਹਰਿਦਾਸ ਤਨੇ॥ ਪੰ. 1396
4- ਛਤ੍ਰਪਤਿ-(ਰਾਜਾ)। ਪੰਡਿਤ ਸੂਰ ਛਤ੍ਰਪਤਿ ਰਾਜਾ ॥ ਪੰਨਾ 858
5- ਭਰਥਰਿ-(ਭਰਥਰੀ ਰਾਜਾ)। ਭਰਥਰਿ ਗੁਣ ਉਚਰੈ॥ ਪੰ. 1390
6- ਮੋਨਿ- (ਮੋਨੀ)।ਮੋਨਿ ਭਇਓ ਕਰਮਾਤੀ ਰਹਿਓ ॥ ਪੰਨਾ 641
7- ਰਿਖਿ-(ਰਿਸ਼ੀ)। ਗੋਤਮ ਰਿਖਿ ਜਸੁ ਗਾਇਓ ॥ ਪੰਨਾ 1390
8- ਰਵਿ-(ਸੂਰਜ)। ਰਵਿ ਮੈਲਾ ਮੈਲਾ ਹੈ ਚੰਦੁ .॥ ਪੰਨਾ 1158
9- ਸਸਿ-(ਚੰਦਰਮਾ)। ਸਸਿ ਘਰਿ ਸੂਰੁ ਵਸੈ ॥ ਪੰਨਾ 943

ਸਾਵਧਾਨ-

ਇਨ੍ਹਾਂ ਅੰਤ ਸਿਹਾਰੀ ਵਾਲੇ ਅਖਰਾਂ ਦਾ ਹਿੰਦੀ-ਨੁਮਾ ਸਿਹਾਰੀ ਵਾਂਗ ਉਚਾਰਣ ਨਹੀਂ ਕੀਤਾ ਜਾਂਦਾ - ਰਵਿ ਨੂੰ ਰਵੀ ਜਾਂ ਬਲਿ ਨੂੰ ਬਲੀ ਨਹੀਂ ਉਚਾਰਣਾ, ਇਸ ਨਾਲ ਕਾਵਿ ਚਾਲ ਟੁੱਟ ਜਾਂਦੀ ਹੈ। ਇਸੇ ਤਰ੍ਹਾਂ ਹੀ ਹੋਰ ਸ਼ਬਦਾਂ ਬਾਰੇ ਗੁਰਬਾਣੀ ਵਿਚ ਉਚਾਰਨਾਂ ਦਾ ਆਪਣਾ ਸੁਤੰਤਰ ਨੇਮ ਹੈ।



# ਮੁਕਤਾ

(1) 'ਓ' ਅਤੇ 'ੲ' ਤੋਂ ਬਿਨਾਂ ਸਾਰੇ ਮੁਕਤਾ ਰੂਪ ਅੱਖਰ ਇੱਕ ਦੂਜੇ ਨਾਲ ਮਿਲਾ ਕੇ ਲਿਖੇ ਜਾ ਸਕਦੇ ਹਨ, ਜਿਵੇਂ ਅਕਲ, ਮਸਤਕ, ਅਖਰ, ਮਲਕ ਆਦਿ। (2) ਇੱਕਲਾ ਅੱਖਰ ਲਗਾਂ-ਮਾਤਰਾਂ ਦੀ ਸਹਾਇਤਾ ਤੋਂ ਬਿਨਾ ਕਿਸੇ ਸਾਰਥਕ ਆਵਾਜ਼ ਨੂੰ ਰੂਪਮਾਨ ਨਹੀਂ ਕਰ ਸਕਦਾ। ਗੁਰਬਾਣੀ ਵਿੱਚ ਜਿਥੇ ਲਗਾਂ-ਮਾਤਰਾਂ ਦੀ ਵਰਤੋਂ ਵਿੱਚ ਵਿਲੱਖਣਤਾ ਹੈ ਉਥੇ ਮੁਕਤੇ ਅੱਖਰਾਂ ਨੂੰ ਭੀ ਅਜਿਹੇ ਢੰਗ ਨਾਲ ਹੀ ਵਰਤਿਆ ਗਿਆ ਹੈ ਕਿਉਂਕਿ ਇਨ੍ਹਾਂ ਵਿਚੋਂ ਭੀ ਕਈ ਥਾਈਂ ਕਾਰਕ ਭੇਦ ਵਾਲੇ ਅਰਥ ਨਿਕਲਦੇ ਹਨ। (3) ਜਿਨ੍ਹਾਂ ਨਾਵਾਂ ਦੇ ਅੰਤ ਵਿਚ ਔਕੜ ਹੋਵੇ, ਉਹ ਮੂਲਕ ਔਕੜ ਵਾਲੇ ਸ਼ਬਦਾਂ ਨੂੰ ਛਡ ਕੇ ਆਮ ਤੌਰ ਤੇ ਇਕ ਵਚਨ (Singular) ਹੁੰਦੇ ਹਨ। (4) ਬਹੁ ਵਚਨ ਪੁਲਿੰਗ ਨਾਵਾਂ, ਪੜਨਾਵਾਂ ਅਤੇ ਇਸਤ੍ਰੀ ਲਿੰਗ ਨਾਵਾਂ ਦਾ ਅੰਤਲਾ ਅੱਖਰ ਸਦਾ ਮੁਕਤਾ ਹੁੰਦਾ ਹੈ। ਜਿਵੇਂ ਦੇਹ, ਧਨ, ਸਾਧਨ, ਕੋਇਲ ਆਦਿ। (5) ਇਹ ਗਲ ਵਿਸ਼ੇਸ਼ ਤੌਰ ਤੇ ਨੋਟ ਕਰਨ ਵਾਲੀ ਹੈ ਕਿ ਕੁਝ ਇਸਤ੍ਰੀਲਿੰਗ ਨਾਵ ਔਕੜ ਸਹਿਤ ਹਨ ਜਿਵੇਂ- ਖਾਕੁ, ਛਾਰੁ, ਜਿੰਦੁ, ਰੇਣੁ, ਮਲੁ, ਵਸਤੁ, ਬਿਖੁ ਆਦਿ। (6) ਕਈ ਕ੍ਰਿਆਵਾਚੀ ਸ਼ਬਦਾਂ ਅਤੇ ਵਿਸ਼ੇਸ਼ਣਾਂ ਦੇ ਅੰਤਲੇ ਅੱਖਰ ਮੁਕਤੇ ਹੁੰਦੇ ਹਨ । (7) ਸੰਬੋਧਨ ਰੂਪ ਸ਼ਬਦਾਂ ਅਤੇ ਨਾਵਾਂ ਦਾ ਅੰਤਲਾ ਅੱਖਰ ਆਮ ਤੌਰ ਤੇ ਮੁਕਤਾ ਹੁੰਦਾ ਹੈ। (8) ਜੁੜਤ ਸ਼ਬਦਾਂ ਦੇ ਪਹਿਲੇ ਅੱਧੇ ਭਾਗ ਦਾ ਅੰਤਲਾ ਅੱਖਰ ਸਦਾ ਹੀ ਮੁਕਤਾ ਹੁੰਦਾ ਹੈ। (9) ਕਈ ਬਹੁ ਵਚਨੀ ਸ਼ਬਦਾਂ ਦੇ ਅੰਤਲੇ ਅੱਖਰ ਮੁਕਤੇ ਹੁੰਦੇ ਹਨ। (10) ਇਕੱਠਵਾਚਕ ਨਾਂਉਂ ਵੀ ਮੁਕਤੇ ਅੱਖਰ ਨਾਲ ਹੁੰਦੇ ਹਨ। (11) ਸਥਾਨਕਵਾਚੀ ਕ੍ਰਿਆ-ਵਿਸ਼ੇਸ਼ਣਾਂ ਦਾ ਅੰਤਲਾ ਅੱਖਰ ਵੀ ਮੁਕਤਾ ਹੁੰਦਾ ਹੈ, ਜਿਵੇਂ ਜਹ, ਕਹ, ਤਹ ਆਦਿ। (12) ਜਿਨ੍ਹਾਂ ਸ਼ਬਦਾਂ ਵਿੱਚ ਇਹ ਭਾਵ ਹੁੰਦਾ ਹੈ ਕਿ ਆਓ ਅਮਕਾ ਕੰਮ ਕਰੀਏ, ਅਜਿਹੇ ਸ਼ਬਦਾਂ ਦੇ ਅੰਤ ਵਿੱਚ 'ਹ' ਮੁਕਤਾ ਦੀ ਵਰਤੋਂ ਹੁੰਦੀ ਹੈ- ''ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ'' (ਪੰਨਾ 17)। (13) ਨਾਵਾਂ ਦੇ ਅੰਤਲੇ ਅੱਖਰ ਦੇ ਮੁਕਤਾ ਹੋਣ ਦਾ ਭਾਵ ਇਹ ਹੁੰਦਾ ਹੈ ਕਿ ਉਸ ਵਿੱਚ ਸੰਬੰਧਕੀ ਪਦਾਂ ਦੇ

ਅਰਥ ਲੁਪਤ ਹੁੰਦੇ ਹਨ। (15) ਉਤਮ ਪੁਰਖ ਬਹੁ ਵਚਨੀ ਕ੍ਰਿਆਵੀ ਪਦਾਂ ਦਾ ਅੰਤਲਾ 'ਹ' ਮੁਕਤਾ ਹੀ ਹੁੰਦਾ ਹੈ। (16) ਅ, ਸ, ਹ, ਕ, ਚ, ਜ, ਤ, ਨ, ਮ, ਅੱਖਰ ਕਈ ਸ਼ਬਦਾਂ ਵਿੱਚ ਅਗੇਤਰ, ਪਿਛੇਤਰ ਰੂਪ ਵਿੱਚ ਵਰਤੇ ਗਏ ਹਨ। ਜਿਥੇ ਸੁਤੰਤਰ ਰੂਪ ਵਿੱਚ ਵਰਤੇ ਗਏ ਹਨ ਉਥੇ ਇਹ ਆਪਣਾ ਵਿਸ਼ੇਸ਼ ਭਾਵ ਰਖਦੇ ਹਨ।

ਮੁਕਤੇ ਅੱਖਰਾਂ ਦੀ ਭਾਵਾਰਥ ਵਿਲੱਖਣਤਾ ਹੇਠ ਲਿਖੇ ਗੁਰ-ਸ਼ਬਦ ਪ੍ਰਮਾਣਾਂ ਰਾਹੀਂ ਕੀਤੀ ਗਈ ਹੈ। ਪਾਠਕਾਂ ਦੀ ਸਹੂਲਤ ਲਈ ਸੰਬੰਧਤ ਸ਼ਬਦ ਆਮ ਅੱਖਰਾਂ ਨਾਲੋਂ ਮੋਟੇ ਰੂਪ ਵਿੱਚ ਦਿੱਤੇ ਹਨ :

(17) ਜਿਸ ਨਾਉਂ ਜਾਂ ਪੜਨਾਉਂ ਦਾ ਅੰਤਲਾ ਅੱਖਰ ਮੁਕਤਾ ਹੋਵੇ, ਉਹ ਬਹੁ ਵਚਨ ਦਾ ਲਖਾਇਕ ਹੁੰਦਾ ਹੈ ਜਿਵੇਂ :

*ਪੁਲਿੰਗ ਨਾਂਉਂ :*

(ੳ) ਮਨਮੁਖ ਮੈਲੇ, ਮਰਹਿ ਗਵਾਰ ॥
ਗੁਰਮੁਖਿ ਨਿਰਮਲ, ਹਰਿ ਰਾਖਿਆ ਉਰਧਾਰਿ ॥ [ਪੰਨਾ 852

(ਨੋਟ- 'ਗੁਰਮੁਖਿ' ਸ਼ਬਦ ਇੱਕ ਵਚਨ ਅਤੇ ਬਹੁਵਚਨ ਦੋਹਾਂ ਸਰੂਪਾਂ ਵਿੱਚ ਇਸੇ ਤਰ੍ਹਾਂ ਹੀ ਰਹਿੰਦਾ ਹੈ)।

(ਅ) ਲਖ ਮਣ ਸੁਇਨਾ, ਲਖ ਮਣ ਰੁਪਾ, ਲਖ ਸਾਹਾ ਸਿਰਿ ਸਾਹ ॥
ਲਖ ਲਸਕਰ ਲਖ ਵਾਜੇ ਨੇਜੇ ਲਖੀ ਘੋੜੀ ਪਾਤਿਸਾਹ ॥ [ਪੰ. 1287

ਇਸੇ ਪ੍ਰਕਾਰ ਸਿੱਖ, ਸਾਧ, ਜਨ, ਸੰਤ, ਜੰਤ, ਪਾਠ, ਜਾਪ, ਤਾਪ, ਸੰਜਮ, ਪੁੰਨ, ਪਾਪ, ਨਿੰਦਕ, ਬ੍ਰਾਹਮਣ, ਦੇਸ, ਵੇਸ, ਦਿਨ, ਦੁਖ, ਸੁਖ, ਆਹਰ, ਭੋਜਨ ਆਦਿ ਸ਼ਬਦਾਂ ਦਾ ਜਦੋਂ ਅੰਤਲਾ ਅੱਖਰ ਮੁਕਤਾ ਹੋਵੇ ਤਾਂ ਬਹੁਵਚਨ ਨਾਵਾਂ ਦੇ ਲਖਾਇਕ ਹੋਣ ਕਰਕੇ ਇਨ੍ਹਾਂ ਦੇ ਅਰਥ ਬਹੁਵਚਨ ਵਿੱਚ ਹੀ ਕੀਤੇ ਜਾਂਦੇ ਹਨ।

*ਪੜਨਾਉ :*

(ੳ) ਤਿਨ ਨੇਹੁ ਲਗਾ ਰਬ ਸੇਤੀ, ਦੇਖਨੇ ਵੀਚਾਰਿ ॥
(ਉਨ੍ਹਾਂ ਦਾ) [ਪੰਨਾ 473

(ਅ) ਜਿਨ ਡਿਠਿਆ ਮਨੁ ਰਹਸੀਐ, (ਜਿਨ੍ਹਾਂ ਨੂੰ)
ਕਿਉ ਪਾਈਐ ਤਿਨ੍ ਸੰਗੁ ਜੀਉ ॥ [ਪੰਨਾ 760

ਇਨ੍ਹਾਂ ਉਦਾਹਰਣਾਂ ਵਿੱਚ ਤਿਨ, ਜਿਨ, ਪੜਨਾਂਉਂ ਸ਼ਬਦ ਬਹੁ ਵਚਨ ਦੇ ਲਖਾਇਕ ਹਨ ।

(2) ਇਸਤ੍ਰੀ ਲਿੰਗ ਨਾਂਉਂ ਅਤੇ ਪੜਨਾਂਉਂ ਸ਼ਬਦਾਂ ਦਾ ਅੰਤਲਾ ਅੱਖਰ ਮੁਕਤਾ ਹੀ ਹੁੰਦਾ ਹੈ, ਜਿਵੇਂ :-

(ੳ) ਗਿਆਨੀ, ਰਹਤ ਆਗਿਆ ਦ੍ਰਿੜ ਜਾ ਕੈ ॥

ਉਸਨ ਸੀਤ ਸਮਸਰਿ ਸਭ ਤਾ ਕੈ ॥ [ਪੰਨਾ 251

(ਅ) ਸਾਧੂ ਕੀ ਮਨ ਓਟ ਗਹੁ,
ਉਕਤਿ ਸਿਆਨਪ ਤਿਆਗੁ ॥ [ਪੰਨਾ 260

(ੲ) ਇਹ ਬਾਣੀ ਜੋ ਜੀਅਹੁ ਜਾਣੈ,
ਤਿਸੁ ਅੰਤਰਿ ਰਵੈ ਹਰਿ ਨਾਮਾ ॥ [ਪੰਨਾ 797

(ਸ) ਲਾਥੀ ਭੂਖ, ਤ੍ਰਿਸਨ ਸਭ ਲਾਥੀ,
ਚਿੰਤਾ ਸਗਲ ਬਿਸਾਰੀ ॥ [ਪੰਨਾ 215

(ਹ) ਪਾਨੀ ਮੈਲਾ, ਮਾਟੀ ਗੋਰੀ ॥
ਇਸ ਮਾਟੀ ਕੀ ਪੁਤਰੀ ਜੋਰੀ ॥ [ਪੰਨਾ 336

(ਨੋਟ : 1 ਇਸਤ੍ਰੀਲਿੰਗ ਵਿੱਚ 'ਸਭ' ਦਾ ਅੰਤਲਾ ਅੱਖਰ ਸਦਾ ਮੁਕਤਾ ਹੁੰਦਾ ਹੈ।)

2. ਜਿਹੜੇ ਇਸਤਰੀ ਲਿੰਗ ਨਾਂਵ ਸੰਸਕ੍ਰਿਤ ਵਿੱਚ ਔਕੜ ਨਾਲ ਲਿਖੇ ਜਾਂਦੇ ਹਨ, ਉਨ੍ਹਾਂ ਨੂੰ ਗੁਰਬਾਣੀ ਵਿੱਚ ਵੀ ਔਕੜ ਸਹਿਤ ਮੂਲ ਰੂਪ ਵਿੱਚ ਹੀ ਵਰਤਿਆ ਗਿਆ ਹੈ।

3. ਜਿਹੜੇ ਇਸਤਰੀ ਲਿੰਗ ਨਾਵਾਂ ਦੇ ਨਾਲ ਜਾਂ ਨਾਵਾਂ ਦੀ ਥਾਂ ਪੜਨਾਂਵ ਰੂਪ ਵਿੱਚ ਆਉਂਦੇ ਹਨ, ਉਹ ਮੁਕਤੇ ਅੱਖਰ ਨਾਲ ਹੀ ਹੁੰਦੇ ਹਨ। ਜਿਥੇ ਕੋਈ ਪੜਨਾਂਵ ਔਕੜ ਨਾਲ ਹੋਵੇ, ਉਥੇ ਉਹ ਕਿਸੇ ਵਿਸ਼ੇਸ਼ਤਾ ਦਾ ਸੂਚਕ ਹੁੰਦਾ ਹੈ।

4. ਜੁੜਤ ਸ਼ਬਦ (ਇਕ ਵਚਨ ਅਤੇ ਬਹੁ ਵਚਨ ਨਾਵਾਂ) ਦੇ ਪਹਿਲੇ ਭਾਗ ਦਾ ਅੰਤਲਾ ਅੱਖਰ ਸਦਾ ਮੁਕਤਾ ਰੂਪ ਵਿੱਚ ਹੀ ਆਉਂਦਾ ਹੈ ਅਤੇ ਇਸ ਵਿੱਚੋਂ ਸੰਬੰਧਕੀ ਪਦਾਂ (ਦਾ, ਦੇ, ਦੀ, ਆਦਿ) ਦੇ ਅਰਥ ਨਿਕਲਦੇ ਹਨ; ਜਿਵੇਂ:

(ੳ) ਗੁਰ ਸਿਖਾ ਕੈ ਮਨਿ ਭਾਵਦੀ,
ਗੁਰ ਸਤਿਗੁਰ ਕੀ ਵਡਿਆਈ॥ (ਗੁਰੂ ਦੇ ਸਿੱਖਾਂ) [ਪੰਨਾ 310

(ਅ) ਗੁਰ ਪ੍ਰਸਾਦੀ ਪ੍ਰਭੁ ਧਿਆਇਆ, ਗਈ ਸੰਕਾ ਤੂਟਿ ॥
(ਗੁਰੂ ਦੀ ਕਿਰਪਾ ਦੁਆਰਾ) [ਪੰਨਾ 502

(ੲ) ਪਾਟ ਪਟੰਬਰ ਬਿਰਥਿਆ, ਜਿਹ ਰਚਿ ਲੋਭਾਏ ॥
(ਪਟ ਅਤੇ ਪਟ ਦੇ ਬਸਤ੍ਰ) [ਪੰਨਾ 745

(ਸ) ਪੂਰਬ ਕਰਮ ਅੰਕੁਰ ਜਬ ਪ੍ਰਗਟੇ, (ਪਹਿਲਾਂ ਦੇ ਕਰਮ)
ਭੇਟਿਓ ਪੁਰਖੁ ਰਸਿਕ ਬੈਰਾਗੀ ॥ [ਪੰਨਾ 204

ਇਸੇ ਪ੍ਰਕਾਰ ਸ਼ਬਦ 'ਦੁਖ-ਭੰਜਨੁ, ਰਾਮ-ਨਾਮੁ, ਕਰਣ-ਹਾਰੁ' ਇੱਕ ਵਚਨ ਸ਼ਬਦਾਂ ਦੇ ਪਹਿਲੇ ਅੱਧੇ ਭਾਗਾਂ ਦਾ ਅੰਤਲਾ ਅੱਖਰ ਮੁਕਤਾ ਹੈ ਅਤੇ ਪਿਛਲੇ ਅੱਧੇ ਭਾਗ ਦਾ ਅੰਤਲਾ ਅੱਖਰ ਔਕੜ ਸਹਿਤ ਹੈ। ਪਰ ਜਦੋਂ ਅਜਿਹੇ ਜੁੜਤ ਸ਼ਬਦਾਂ ਦੇ ਅੱਗੇ ਕੋਈ ਸੰਬੰਧਕੀ ਪਦ ਆ ਜਾਵੇ ਤਾਂ ਇਨ੍ਹਾਂ ਦੇ ਪਿਛਲੇ ਅੱਧੇ ਭਾਗ ਦੇ

ਅੰਤਲੇ ਅੱਖਰ ਨਾਲੋਂ ਔਂਕੜ ਲਹਿ ਜਾਂਦਾ ਹੈ। ਜਦੋਂ ਅਜਿਹੇ ਜੁੜਤ ਸ਼ਬਦਾਂ ਦੇ ਪਿਛਲੇ ਅੱਧੇ ਭਾਗ ਦਾ ਅੰਤਲਾ ਅੱਖਰ ਵੀ ਮੁਕਤਾ ਹੋਵੇ ਅਤੇ ਅਗੇ ਕੋਈ ਸੰਬੰਧਕੀ ਪਦ ਵੀ ਨਾ ਆਵੇ ਤਾਂ ਅਰਥਾਂ ਸਮੇਂ ਇਹ ਬਹੁ-ਵਚਨ ਜਾਂ ਸਤਿਕਾਰ ਦੇ ਸੂਚਕ ਹੁੰਦੇ ਹਨ ਜਿਸ ਤਰ੍ਹਾਂ ਕਿ ਚਰਨ-ਸ਼ਰਨ, ਗੁਪਾਲ-ਸਿਮਰਣ, ਸਾਧ-ਰਵਾਲ, ਚਰਣਾਰ-ਬਿੰਦ, ਸੰਸਾਰ-ਸਾਗਰ, ਅਨਾਥ-ਨਾਥ ਆਦਿ ਸ਼ਬਦ।

ਸੰਬੋਧਨਵਾਚਕ ਨਾਵਾਂ ਦਾ ਅੰਤਲਾ ਅੱਖਰ ਹਮੇਸ਼ਾਂ ਮੁਕਤਾ ਹੀ ਹੁੰਦਾ ਹੈ ਅਤੇ ਉਨ੍ਹਾਂ ਸ਼ਬਦਾਂ ਦੇ ਅਰਥ ਸੰਬੋਧਨ ਰੂਪ ਵਿੱਚ ਹੀ ਹੁੰਦੇ ਹਨ, ਜਿਵੇਂ :-

(ੳ) ਮਨ ! ਭੁਖਾ ਭੁਖਾ ਮਤ ਕਰਹਿ,
ਮਤ ਤੂ ਕਰਹਿ ਪੂਕਾਰ ॥ (ਐ ਮਨ !) [ਪੰਨਾ 27

(ਅ) ਮੂਰਖ ਬਾਮਣ - ਪ੍ਰਭੂ ਸਮਾਲਿ ॥
ਦੇਖਤ ਸੁਨਤ ਤੇਰੈ ਹੈ ਨਾਲਿ॥ (ਹੇ ਬਾਮ੍ਹਣ !) [ਪੰਨਾ 372

(ੲ) ਪੰਡਿਤ ! ਤਿਨ ਕੀ ਬਰਕਤੀ ਸਭੁ ਜਗਤੁ ਖਾਇ,
ਜੋ ਰਤੇ ਹਰਿ ਨਾਇ ॥ (ਹੇ ਪੰਡਿਤ !) [ਪੰਨਾ 647

5. ਜਿਨ੍ਹਾਂ ਨਾਵਾਂ ਨਾਲ ਸੰਬੰਧਕੀ ਪਦ ਆਉਂਦੇ ਹਨ ਉਨ੍ਹਾਂ ਨਾਵਾਂ ਦਾ ਅੰਤਲਾ ਅੱਖਰ ਸਦਾ ਮੁਕਤਾ ਹੁੰਦਾ ਹੈ, ਜਿਵੇਂ:

(ੳ) ਬ੍ਰਹਮ ਮਹਿ ਜਨੁ, ਜਨ ਮਹਿ ਪਾਰਬ੍ਰਹਮੁ ॥ [ਪੰਨਾ 287

(ਅ) ਨਾਮ ਬਿਨਾ ਮਾਟੀ ਸੰਗਿ ਰਲੀਆ ॥ [ਪੰਨਾ 385

(ੲ) ਸਾਧ ਊਪਰਿ ਜਾਈਐ ਕੁਰਬਾਨੁ ॥ [ਪੰਨਾ 283

(ਸ) ਜੀਅ ਕੀ ਬਿਰਥਾ ਹੋਇ, ਸੁ ਗੁਰ ਪਹਿ ਅਰਦਾਸਿ ਕਰਿ ॥ [ਪੰ. 519

(ਹ) ਧਰਮ ਸੇਤੀ ਵਾਪਾਰ ਨ ਕੀਤੋ, ਕਰਮੁ ਨ ਕੀਤੋ ਮਿਤੁ ॥ [ਪੰਨਾ 75

(ਕ) ਖਾਲਕ ਕਉ ਆਦੇਸੁ, ਢਾਢੀ ਗਾਵਣਾ ॥ [ਪੰਨਾ 42, 148

ਇਨ੍ਹਾਂ ਪੰਕਤੀਆਂ ਵਿੱਚ 'ਮਹਿ', 'ਬਿਨਾ', 'ਊਪਰਿ', 'ਕੀ', 'ਪਹਿ', 'ਸੇਤੀ' ਅਤੇ 'ਕਉ' ਸੰਬੰਧਕੀ ਪਦ ਨਾਵਾਂ ਨਾਲ ਆਏ ਹਨ ਤਾਂ ਹੀ ਨਾਵਾਂ ਦੇ ਅੰਤਲੇ ਅੱਖਰ ਮੁਕਤੇ ਹਨ। ਸੰਬੰਧਕੀ ਪਦਾਂ ਦੀ ਵੱਡੀ ਗਿਣਤੀ ਹੈ। ਜਿਵੇਂ ਮਹਿ, ਵਿਚਿ, ਪਾਸਿ, ਬਿਨਾ, ਊਪਰਿ, ਬਿਨੁ, ਵਿਟਹੁ, ਅੰਤਰਿ, ਭੀਤਰਿ, ਆਦਿ। ਇਸ ਦੇ ਉਲਟ ਜਿਨ੍ਹਾਂ ਨਾਵਾਂ ਨਾਲ ਕੋਈ ਸੰਬੰਧਕੀ ਪਦ ਨਹੀਂ ਆਵੇਗਾ ਉਥੇ ਉਨ੍ਹਾਂ ਨਾਵਾਂ ਦਾ ਅੰਤਲਾ ਅੱਖਰ ਮੁਕਤਾ ਨਹੀਂ ਹੋਵੇਗਾ।

6. ਇਕੱਠ-ਵਾਚਕ ਨਾਵਾਂ ਦਾ ਅੰਤਲਾ ਅੱਖਰ ਮੁਕਤਾ ਹੀ ਹੁੰਦਾ ਹੈ, ਜਿਵੇਂ:

(ੳ) ਮੁਠੜੇ ਸੇਈ ਸਾਥ, ਜਿਨੀ ਸਚੁ ਨ ਲਦਿਆ ॥ [ਪੰਨਾ 319

(ਅ) <u>ਸੰਗ</u> ਸਖਾ ਸਭ ਤਜਿ ਗਏ, ਕੋਊ ਨ ਨਿਬਹਿਓ ਸਾਥ ॥

[ਪੰਨਾ 1429

(ਨੋਟ : 'ਸੰਗ' ਅਤੇ 'ਸਾਥ' ਸ਼ਬਦ ਜਦੋਂ ਬਹੁ-ਵਚਨ ਜਾਂ ਇਕੱਠ-ਵਾਚਕ ਨਾਵ ਦੇ ਸੂਚਕ ਹੁੰਦੇ ਹਨ ਤਾਂ ਇਨ੍ਹਾਂ ਦਾ ਅੰਤਲਾ ਅੱਖਰ ਮੁਕਤਾ ਹੀ ਹੁੰਦਾ ਹੈ ਪਰ ਜਦੋਂ ਇਹ ਸ਼ਬਦ ਕ੍ਰਿਆ ਰੂਪ ਵਿੱਚ ਹੁੰਦੇ ਹਨ ਤਾਂ ਇਨ੍ਹਾਂ ਦੇ ਅੰਤਲੇ ਅੱਖਰਾਂ ਨੂੰ ਸਿਹਾਰੀ ਲਗ ਜਾਂਦੀ ਹੈ ਜਿਵੇਂ ਸੰਗਿ ਅਤੇ ਸਾਥਿ ਸ਼ਬਦ ਦੇ ਅੰਤਲੇ 'ਗ' ਅਤੇ 'ਥ' ਨਾਲ ਔਂਕੜ ਕਿਤੇ ਨਹੀਂ ਵਰਤਿਆ ਜਾਂਦਾ । ਸੰਗ ਸ਼ਬਦ ਜਿਥੇ ਕਿਤੇ ਵੀ ਔਂਕੜ ਨਾਲ ਆਵੇ, ਉਥੇ ਇੱਕਠ-ਵਾਚਕ ਨਾਵ ਦੇ ਰੂਪ ਵਿੱਚ ਨਹੀਂ ਹੁੰਦਾ)। ਜਹ ਤਹ ਦਾ ਸੰਬੰਧ ਸਥਾਨ ਨਾਲ ਹੁੰਦਾ ਹੈ ਜਦੋਂ ਕਿ ਜਿਹ ਤਿਹ ਪੜਨਾਵ ਦਾ ਸੰਬੰਧ ਵਿਅਕਤੀ ਨਾਲ ਹੁੰਦਾ ਹੈ:-

ੳ) ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥ [ਪੰਨਾ 269

ਅ) ਤਿਹ ਜੋਗੀ ਕਉ ਜੁਗਤਿ ਨ ਜਾਨਉ ॥ [ਪੰਨਾ 685

7- ਸਥਾਨਵਾਚੀ ਪੜਨਾਵਾਂ (ਜਹ, ਕਹ, ਤਹ) ਦਾ ਅੰਤਲਾ ਅੱਖਰ ਸਦਾ ਮੁਕਤਾ ਹੀ ਰਹਿੰਦਾ ਹੈ, ਜਿਵੇਂ :

(ੳ) ਜਹ ਬੈਸਾਲਹਿ ਤਹ ਬੈਸਾ ਸੁਆਮੀ,
ਜਹ ਭੇਜਹਿ ਤਹ ਜਾਵਾ ॥ (ਜਿਥੇ, ਉਥੇ) [ਪੰਨਾ 993

(ਅ) ਜਹ ਕਹ ਤਹ ਭਰਪੂਰੁ, ਸਬਦੁ ਦੀਪਕਿ ਦੀਪਾਯਉ ॥
(ਜਿਥੇ, ਕਿਥੇ, ਉਥੇ) [ਪੰਨਾ 1395

(ਨੋਟ : 'ਜਹ' ਨੂੰ 'ਜਿਹ' 'ਕਹ' ਨੂੰ 'ਕਿਹ' ਅਤੇ 'ਤਹ' ਨੂੰ 'ਤਿਹ' ਪੜ੍ਹਨਾ ਭਾਰੀ ਭੁੱਲ ਹੈ ਕਿਉਂਕਿ ਇਨ੍ਹਾਂ ਦੋਹਾਂ ਦੇ ਅਰਥਾਂ ਵਿੱਚ ਅੰਤਰ ਹੈ।)

8- ਕ੍ਰਿਆਵਾਚੀ ਸ਼ਬਦਾਂ ਦੇ ਅੰਤਲੇ ਅੱਖਰ ਮੁਕਤਾ ਰੂਪ ਵਿੱਚ:-

(ੳ) ਰਹਤ ਅਵਰ ਕਛੁ ਅਵਰ *ਕਮਾਵਤ* ॥ (ਕਮਾਉਂਦਾ ਹੈ)
ਮਨਿ ਨਹੀ ਪ੍ਰੀਤਿ, ਮੁਖਹੁ ਗੰਢ *ਲਾਵਤ* ॥ (ਲਾਉਂਦਾ ਹੈ) [ਪੰ. 269

(ਅ) *ਸੁਨਤ* ਜਪਤ ਹਰਿ ਨਾਮ ਜਸੁ
ਤਾ ਕੀ ਦੂਰਿ ਬਲਾਈ ॥ (ਸੁਣਦਾ ਹੈ, ਜਪਦਾ ਹੈ) [ਪੰਨਾ 814

(ੲ) ਭਗਤਿ ਭੰਡਾਰ ਗੁਰਬਾਣੀ ਲਾਲ ॥
***ਗਾਵਤ ਸੁਨਤ ਕਮਾਵਤ*** ਨਿਹਾਲ ॥
(ਜੋ) ਗਾਉਂਦਾ, ਸੁਣਦਾ, ਕਮਾਉਂਦਾ ਹੈ, ਨਿਹਾਲ ਹੁੰਦਾ ਹੈ)[ਪੰ. 376

ਇਨ੍ਹਾਂ ਕਿਰਿਆਵਾਚੀ ਸ਼ਬਦਾਂ ਤੋ 'ਦਾ', 'ਦੇ' ਵਾਲੇ ਅਰਥ ਨਿਕਲਦੇ ਹਨ, ਜਿਵੇ:-

(ੳ) ਭਾਈ, ਹਮ *ਕਰਹ* ਕਿਆ, ਕਿਸੁ ਪਾਸਿ ਮਾਂਗਹ,

ਸਭ ਭਾਗਿ ਸਤਿਗੁਰ ਪਿਛੈ ਪਈ ॥ (ਕਰੀਏ,ਮੰਗੀਏ) [ਪੰਨਾ 1117

(ਅ) ਹਮ ਕਿਆ ਗੁਣ ਤੇਰੇ *ਵਿਥਰਹ* ਸੁਆਮੀ, (ਵਰਣਨ ਕਰੀਏ)
ਤੂੰ ਅਪਰ ਅਪਾਰੋ ਰਾਮ ਰਾਜੇ ॥
ਹਰਿ ਨਾਮੁ *ਸਲਾਹਹ* ਦਿਨੁ ਰਾਤਿ,
ਏਹਾ ਆਸ ਅਧਾਰੋ ॥ (ਸਲਾਹੀਏ) [ਪੰਨਾ 450

(ੲ) ਆਵਹੁ ਭੈਣੇ ਗਲਿ *ਮਿਲਹ* ਅੰਕਿ ਸਹੇਲੜੀਆਹ ॥ (ਮਿਲੀਏ)
ਮਿਲਿ ਕੇ *ਕਰਹ* ਕਹਾਣੀਆ, ਸੰਮ੍ਰਥ ਕੰਤ ਕੀਆਹ॥ (ਕਰੀਏ) [ਪੰ. 17

(ਸ) ਆਵਹੁ ਮੀਤ ਇਕਤ੍ਰ ਹੋਇ, ਰਸ ਕਸ ਸਭਿ *ਭੁੰਚਹ* ॥ (ਭੋਗੀਏ)
ਅੰਮ੍ਰਿਤ ਨਾਮੁ ਹਰਿ ਹਰਿ *ਜਪਹ,* (ਜਪੀਏ)
ਮਿਲਿ ਪਾਪਾ *ਮੁੰਚਹ* ॥ (ਕਟੀਏ) [ਪੰਨਾ 399

(ਹ) ਮਿਲਿ ਸਾਧੂ ਨਿਤ *ਭਜਹ* ਨਾਰਾਇਣ॥ (ਯਾਦ ਕਰੀਏ) [ਪੰ. 1371

(ਨੋਟ : ਇਹ ਯਾਦ ਰੱਖਣ ਵਾਲੀ ਗੱਲ ਹੈ ਕਿ ਜਿਨ੍ਹਾਂ ਕ੍ਰਿਆਵਾਚੀ ਸ਼ਬਦਾਂ ਦੇ ਅੰਤ ਵਿੱਚ 'ਹ' ਮੁਕਤਾ ਹੋਵੇ ਉਨ੍ਹਾਂ ਦਾ ਉਚਾਰਣ ਬਿੰਦੀ ਸਹਿਤ ਹੀ ਕੀਤਾ ਜਾਂਦਾ ਹੈ, ਜਿਸ ਤਰ੍ਹਾਂ ਕਿ 'ਹਿ' ਨਾਲ ਆਉਣ ਵਾਲੇ ਕ੍ਰਿਆਵਾਚੀ ਸ਼ਬਦਾਂ ਦਾ)।

10– ਵਿਸ਼ੇਸ਼ਣਾਂ ਦੇ ਅੰਤਲੇ ਅੱਖਰ ਮੁਕਤੇ ਹੁੰਦੇ ਹਨ, ਜਿਵੇਂ:–

(ੳ) *ਨੀਲ* ਬਸਤ੍ਰ ਲੈ ਕਪੜੇ ਪਹਿਰੇ,
ਤੁਰਕ ਪਠਾਣੀ ਅਮਲੁ ਕੀਆ ॥ [ਪੰਨਾ 570

(ਅ) *ਨੀਚ* ਕੁਲਾ ਜੋਲਾਹਰਾ, ਭਇਓ ਗੁਨੀਯ ਗਹੀਰਾ॥ [ਪੰ. 487

11– ਉਹ ਕ੍ਰਿਆ ਵਿਸ਼ੇਸ਼ਣ ਸ਼ਬਦ ਜਿਨ੍ਹਾਂ ਦੇ ਅੰਤਲੇ ਅੱਖਰ ਮੁਕਤਾ ਰੂਪ ਵਿੱਚ ਆਉਂਦੇ ਹਨ:–

(ੳ) ਚਲਹੁ ਸਿਤਾਬ ਦੀਬਾਨਿ ਬੁਲਾਇਆ ॥ (ਜਲਦੀ) [ਪੰਨਾ 792

(ਅ) ਕਬੀਰ, ਕਾਲਿ ਕਰੰਤਾ ਅਬਹਿ ਕਰਿ,
ਅਬ ਕਰਤਾ ਸੁ ਇਤਾਲ ॥ (ਤੁਰੰਤ) [ਪੰਨਾ 1371

ਇਸੇ ਪ੍ਰਕਾਰ 'ਸਰਪਰ', 'ਨਾਹਿਨ', 'ਨਿਤ', 'ਨਿਦਾਨ', 'ਨਿਮਖ' ਆਦਿ ਕ੍ਰਿਆ ਵਿਸ਼ੇਸ਼ਣ ਹਨ।

12– 'ਅ', 'ਕ', 'ਨ', 'ਬ', 'ਮ', 'ਤ' ਅਤੇ 'ਸ' ਅੱਖਰਾਂ ਦੀ ਅਗੇਤਰ, ਪਿਛੇਤਰ ਅਤੇ ਸੁਤੰਤਰ ਰੂਪ ਵਿੱਚ ਵਰਤੋਂ ਹੁੰਦੀ ਹੈ ਜਿਨ੍ਹਾਂ ਤੋਂ ਵੱਖ ਵੱਖ ਅਰਥ ਹੇਠ ਲਿਖੇ ਅਨੁਸਾਰ ਨਿਕਲਦੇ ਹਨ।

1. 'ਅ' ਅਗੇਤਰ ਰੂਪ ਵਿੱਚ ਆਇਆ ਵਿਰੋਧੀ ਅਰਥ ਦਿੰਦਾ ਹੈ:
ਅਮਰ (ਭਾਵ ਮਰਨ ਤੋਂ ਰਹਿਤ), ਅਸੰਖ (ਭਾਵ ਗਿਣਤੀ ਰਹਿਤ)।

'ਅ' ਰੂਪ ਪਿਛੇਤਰ ਵਿੱਚ : ਕੇਵਲ ਕਾਵਿ ਤੋਲ ਨੂੰ ਪੂਰਾ ਕਰਨ ਹਿਤ ਜਾਂ ਮਾਤਰਾ ਨੂੰ ਹੋਰ ਲੰਬਾ ਕਰਨ ਹਿਤ। ਜਿਵੇਂ ਸੰਜੋਅ, ਤੁਅ, ਬਿਛੂਅ, ਭੂਅ, ਤਰੂਅ, ਧਰੂਅ, ਭਇਅ, ਗਰੂਅ, ਆਦਿ।

2. 'ਕ' ਅਗੇਤਰ ਰੂਪ ਵਿੱਚ ਵਿਰੋਧੀ ਭਾਵ ਨੂੰ ਦਰਸਾਉਂਦਾ ਹੈ; ਜਿਵੇਂ ਕਰੂਪਿ (ਕੋਝਾ)

3. 'ਸ' ਅਗੇਤਰ ਰੂਪ ਵਿੱਚ : ਸਭਾਗਾ (ਭਾਗਾਂ ਵਾਲਾ), ਸਰੂਪ (ਰੂਪ ਵਾਲਾ) ਆਦਿ ।

4. 'ਬ' ਅਗੇਤਰ ਰੂਪ ਵਿੱਚ: ਜਿਵੇਂ 'ਬਸੀਸ' (ਸੀਸ ਉਤੇ)।

5. 'ਮ' ਅਗੇਤਰ ਰੂਪ ਵਿੱਚ: ਮਚਾਂਗਵਾ (ਚੰਗਾ ਨਹੀਂ), ਮਤ੍ਰੋੜਿ (ਚੰਗੀ ਤਰ੍ਹਾਂ ਤੋੜਨਾ)। ਮਹੋਇ (ਨਹੀਂ ਹੁੰਦੀ ਜਾਂ ਹੁੰਦੀ), ਮਫੂਟ (ਨਹੀਂ ਫੁੱਟਦਾ)।

   'ਮ' ਪਿਛੇਤਰ ਰੂਪ ਵਿੱਚ : ਡਿਠਮੁ (ਮੈਂ ਦੇਖਿਆ), ਢੂੰਢਿਮੁ (ਮੈਂ ਢੂੰਡਿਆ)। ਇਥੇ ਮ ਨੂੰ ਔਂਕੜ ਕੇਵਲ ਇਕ ਵਚਨ ਲਈ ਵਰਤਿਆ ਹੈ)। ਗੁਫਤਮ (ਮੈਂ ਕਿਹਾ) ਭੂਤਕਾਲ। ਗਸ਼ਤਮ (ਮੈਂ ਫਿਰਿਆ)।

6. 'ਜ' ਪਿਛੇਤਰ ਰੂਪ ਵਿੱਚ : ਅੰਡਜ (ਅੰਡੇ ਤੋਂ ਜੰਮਣ ਵਾਲੇ), ਜੇਰਜ (ਜੇਰ ਤੋਂ ਜੰਮਣ ਵਾਲੇ) ਸੇਤਜ (ਮੁੜਕੇ ਤੋਂ ਜੰਮਣ ਵਾਲੇ) ਆਦਿ।

7. 'ਚ' ਪਿਛੇਤਰ ਰੂਪ ਵਿੱਚ : ਸੰਤਚ (ਸੰਤਾਂ ਦੇ)।

8. 'ਜ' 'ਤ' ਅਤੇ 'ਨ' ਸੁਤੰਤਰ ਰੂਪ ਵਿੱਚ: ਜਨਮ ਤ ਪਰ ਸਕਯਥ (ਚੰਗੀ ਤਰ੍ਹਾਂ ਸਫਲ)।

   ਨ ਦਨੋਤਿ ਜ-ਸਮਰੇਣਨ ਜਨਮ ਜਰਾਧਿ ਮਰਣ ਭਇਐਂ ॥

13– ਸੰਸਕ੍ਰਿਤ ਅਤੇ ਫ਼ਾਰਸੀ ਦੇ ਨਾਵਾਂ ਦੇ ਅੰਤ ਵਿੱਚ ਆਇਆ 'ਹ' ਮੁਕਤਾ ਹੀ ਹੁੰਦਾ ਹੈ ਅਤੇ ਉਹ ਇਕ ਵਚਨ ਦਾ ਲਖਾਇਕ ਹੁੰਦਾ ਹੈ। ਅਜਿਹੇ ਸ਼ਬਦਾਂ ਦੇ ਅੰਤ ਵਿੱਚ 'ਹ' ਨੂੰ ਸਥਾਨਵਾਚੀ ਸਿਹਾਰੀ ਨਹੀਂ ਲਗਦੀ। ਜਿਵੇਂ ਕਿ:

(ੳ) ਉਠੁ ਫਰੀਦਾ ਉਜੂ ਸਾਜਿ,
   *ਸੁਬਹ* ਨਿਵਾਜ ਗੁਜਾਰਿ ॥ [ਪੰਨਾ 1381

(ਅ) ਤੇਰੀ *ਪਨਹ* ਖੁਦਾਇ, ਤੂ ਬਖਸੰਦਗੀ ॥ [ਪੰਨਾ 488

(ੲ) ਹੁਕਮੀ ਪੈਧਾ ਜਾਇ, *ਦਰਗਹ* ਭਾਣੀਐ ॥ [ਪੰਨਾ 420

ਨੋਟ– ਸੁਬਹ, ਪਨਹ, ਦਰਗਹ, ਇਹ ਫ਼ਾਰਸੀ ਦੇ ਸ਼ਬਦ ਹਨ, ਤਤਸਮ ਰੂਪ ਵਿੱਚ ਇਨ੍ਹਾਂ ਦਾ ਉਚਾਰਨ- ਸੁਬ੍ਹਾ, ਪਨਾਹ, ਦਰਗਾਹ ਹੈ।

14– ਜਿਨ੍ਹਾਂ ਨਾਵਾਂ ਦਾ ਅੰਤਲਾ ਅੱਖਰ ਮੁਕਤਾ ਹੁੰਦਾ ਹੈ ਉਸ

ਵਿਚੋਂ ਹੇਠ ਲਿਖੇ ਅਨੁਸਾਰ (ਕਾਰਕਾਂ ਆਦਿ ਵਾਲੇ) ਅਰਥ ਨਿਕਲਦੇ ਹਨ। ਕੁਝ ਉਦਾਹਰਣਾਂ ਇਸ ਪ੍ਰਕਾਰ ਹਨ:-

ੳ) ਕੇਸੋ *ਗੁਪਾਲ* ਪੰਡਿਤ ਸਦਿਅਹੁ . . . ॥(ਗੁਪਾਲ ਦੇ)[ਪੰਨਾ 923

ਅ) *ਬੰਧਨ* ਕਾਟਿ ਮੁਕਤਿ ਜਨੁ ਭਇਆ॥ (ਬੰਧਨਾਂ ਨੂੰ) [ਪੰਨਾ 249

ੲ) *ਬੋਲ ਅਬੋਲ* ਮਧਿ ਹੈ ਸੋਈ ॥
(ਬੋਲ ਅਤੇ ਅਬੋਲ ਦੇ) [ਪੰਨਾ 340

ਸ) ਇਨ *ਮੁੰਡੀਅਨ* ਮੇਰਾ ਘਰੁ ਧੁੰਧਰਾਵਾ ॥
(ਸਿਰ ਮੁੰਨਿਆਂ ਨੇ) [ਪੰਨਾ 428

ਹ) ਦੁਇ ਦੁਇ *ਲੋਚਨ* ਪੇਖਾ॥ . . . (ਅੱਖਾਂ ਨਾਲ) [ਪੰਨਾ 655

ਕ) ਬਲਿਹਾਰੀ *ਗੁਰ* ਆਪਣੇ ਦਿਉਹਾੜੀ ਸਦ ਵਾਰ ॥
(ਗੁਰੂ ਤੋਂ) [ਪੰਨਾ 462

ਖ) ਕਹੈ ਕਬੀਰੁ ਸੁਨਹੁ ਰੇ ਸੰਤਹੁ,
*ਖੇਤ* ਹੀ ਕਰਹੁ ਨਿਬੇਰਾ॥ (ਖੇਤ 'ਸਰੀਰ' ਵਿੱਚ) [ਪੰਨਾ 1104

ਗ) ਹਮ ਭੂਲਿ *ਵਿਗਾੜਹ* ਦਿਨਸੁ ਰਾਤਿ
ਹਰਿ ਲਾਜ ਰਖਾਏ ॥ (ਵਿਗਾੜਦੇ ਹਾਂ) [ਪੰਨਾ 450



# ਕੰਨਾ (ਾ)

ਗੁਰਬਾਣੀ ਦੀ ਸ਼ਬਦਾਵਲੀ ਵਿੱਚ ਬਿੰਦੀ ਸਹਿਤ ਅਤੇ ਬਿੰਦੀ ਰਹਿਤ ਦੋਹਾਂ ਸਰੂਪਾਂ ਵਿੱਚ ਵਰਤਿਆ ਗਿਆ ਹੈ। ਅਨੁਨਾਸਕ ਅੱਖਰਾਂ (ਙ, ਞ, ਣ, ਨ, ਮ) ਨਾਲ ਲੱਗਾ ਹੋਇਆ ਕੰਨਾ ਸੁਤੇ ਸਿੱਧ ਹੀ ਬਿੰਦੀ ਸਹਿਤ ਉਚਾਰਨ ਹੁੰਦਾ ਹੈ ਅਤੇ ਇਸੇ ਪ੍ਰਕਾਰ ਉਚਾਰਨ ਕਰਨਾ ਸ਼ੁੱਧ ਹੈ, ਜਿਵੇਂ ਕਿ ਮਨਾ, ਜਨਾ, ਪ੍ਰੀਤਮਾ, ਗੁਣਾ, ਵੰਞਾ, ਮਾਗਨਾ, ਡੰਙਾ ਆਦਿ। ਬਿੰਦੀ ਸਹਿਤ ਅਤੇ ਬਿੰਦੀ ਰਹਿਤ ਦੋਹਾਂ ਹਾਲਤਾਂ ਵਿੱਚ ਕੰਨੇ ਦੀ ਠੀਕ ਵਰਤੋਂ ਦਾ ਬੋਧ ਬਿਨਾਂ ਅਰਥਾਂ ਦੇ ਹੋਣਾ ਔਖਾ ਹੈ। ਇਸ ਲਈ ਇਸ ਸੰਬੰਧੀ ਨੇਮ ਇਉਂ ਹਨ:-

1) ਜਿਹੜੇ ਸ਼ਬਦ ਕੰਨੇ ਸਹਿਤ ਬਹੁ-ਵਚਨ ਦੇ ਸੂਚਕ ਹੁੰਦੇ ਹਨ ਉਨ੍ਹਾਂ ਨੂੰ ਬਿੰਦੀ ਸਹਿਤ ਹੀ ਉਚਾਰਨਾ ਸ਼ੁੱਧ ਹੈ-

   ਗੁਰਸਿਖਾ ਮਨਿ ਹਰਿ ਪ੍ਰੀਤਿ ਹੈ, ਗੁਰੁ ਪੂਜਣਿ ਆਵਹਿ ॥ [ਪੰ. 450

2) ਸੰਬੋਧਨ ਰੂਪ ਵਾਲੇ ਵਾਕਾਂ ਵਿੱਚ ਸੰਬੋਧਕੀ ਪਦ ਨਾਲ ਲੱਗੇ ਹੋਏ ਕੰਨੇ ਨੂੰ ਬਿੰਦੀ ਸਹਿਤ ਨਹੀਂ ਉਚਾਰਨਾ ਚਾਹੀਦਾ:-

   ਮੇਰੇ ਸਤਿਗੁਰਾ! ਹਉ ਤੁਧੁ ਵਿਟਹੁ ਕੁਰਬਾਣੁ ॥ [ਪੰਨਾ 52

3) ਕਈ ਸ਼ਬਦ ਅਜਿਹੇ ਹਨ ਜਿਨ੍ਹਾਂ ਦੇ ਅੰਤਲੇ ਅੱਖਰ ਨੂੰ ਕੰਨਾ ਲੱਗਾ ਹੋਣ ਕਰਕੇ ਉਹ ਪੁਲਿੰਗ ਜਾਪਦੇ ਹਨ ਪਰ ਹੁੰਦੇ ਇਸਤ੍ਰੀ ਲਿੰਗ ਹੀ ਹਨ, ਅਜਿਹੇ ਸ਼ਬਦਾਂ ਦੇ ਕੰਨੇ ਨੂੰ ਵੀ ਬਿੰਦੀ ਸਹਿਤ ਨਹੀਂ ਉਚਾਰਿਆ ਜਾਂਦਾ:-

   *ਸਿਖਾ* ਕੰਨਿ ਚੜਾਈਆ, ਗੁਰੁ ਬ੍ਰਾਹਮਣ ਥਿਆ ॥ [ਪੰਨਾ 471

4) ਕਾਵਿਕ ਛੰਦਾਬੰਦੀ ਦਾ ਤੋਲ ਪੂਰਾ ਕਰਨ ਹਿਤ ਕਈ ਸ਼ਬਦਾਂ ਵਿੱਚ ਕੰਨੇ ਦੀ ਵਰਤੋਂ ਕਰਨੀ ਪੈਂਦੀ ਹੈ। ਜਿਵੇਂ :-

   ਝੂਠੀ ਮਾਇਆ ਦੇਖਿ ਕੈ, ਭੂਲਾ ਰੇ ਮਨਾ ॥ [ਪੰਨਾ 486

5) ਸੰਗੀਤਕ ਪੱਖ ਤੋਂ ਵੀ ਕੰਨਾ ਵਿਸ਼ੇਸ਼ ਥਾਂ ਰਖਦਾ ਹੈ, ਜਿਵੇਂ:-

   ਹਾ ਹਾ ਹੂ ਹੂ ਗੰਧ੍ਰਬ ਅਪਸਰਾ,
   ਅਨੰਦ ਮੰਗਲ ਰਸ ਗਾਵਨੀ ਨੀਕੀ ॥ [ਪੰਨਾ 1272

6) ਕਈ ਸ਼ਬਦਾਂ ਦੇ ਅੰਤ ਵਿੱਚ ਲੱਗਾ ਹੋਇਆ ਕੰਨਾ ਭੂਤ ਤੇ ਭਵਿੱਖ ਕਾਲ ਦੀ ਕ੍ਰਿਆ ਵੀ ਪ੍ਰਗਟਾਉਂਦਾ ਹੈ। ਜਿਵੇਂ:-

   ੳ) ਗੁਰ ਮਿਲਿ ਹੁਕਮੁ ਪਛਾਣਿਆ [ਪੰਨਾ 400

ਅ) ਤੇ ਦੂਜੈ ਭਾਇ ਪਵਹਿ ਗ੍ਰਭ ਜੋਨੀ,
ਸਭੁ ਬਿਰਥਾ ਜਨਮੁ ਤਿਨ ਜਾਇਬਾ ॥੩॥ [ਪੰਨਾ 697

7) ਕੰਨੇ ਵਿਚੋਂ ਵੀ ਕਾਰਕਾਂ ਵਾਲੇ ਅਰਥ ਨਿਕਲਦੇ ਹਨ। ਕਈ ਥਾਵਾਂ ਤੇ ਇਸ ਦੀ ਵਰਤੋਂ ਸਮਝਣ ਹਿਤ ਪ੍ਰਮਾਣ ਹੇਠ ਦਿੱਤੇ ਜਾਂਦੇ ਹਨ ਜਿਵੇਂ:-

ਰਸਨਾ ਜਪੀਐ ਏਕੁ ਨਾਮੁ ॥ [ਪੰਨਾ 211

8) ਕੰਨੇ ਦੀ ਵਰਤੋਂ ਨਾਲ ਨਾਵਾਂ ਦਾ ਬਹੁਵਚਨੀ ਰੂਪ :

ੳ) ਸੰਤ ਤੋਂ ਸੰਤਾਂ ''ਸੰਤਾ ਮਾਨਉ ਦੂਤਾ ਡਾਨਉ, ਇਹ ਕੁਟਵਾਰੀ ਮੇਰੀ'' (ਪੰਨਾ 969)

ਅ) ਗੁਰਸਿਖ ਤੋਂ ਗੁਰਸਿੱਖਾਂ | ਗੁਰਸਿਖਾ ਇਕੋ ਪਿਆਰੁ,
ਪੁਤ ਤੋਂ ਪੁਤਾਂ | ਗੁਰ ਮਿਤਾ, ਪੁਤਾ, ਭਾਈਆ॥
ਮਿਤ ਤੋਂ ਮਿਤਾ | [ਪੰਨਾ 648

(ਨੋਟ- ਬਹੁਵਚਨੀ ਨਾਵਾਂ ਦਾ ਕੰਨਾ ਸਦਾ ਬਿੰਦੀ ਸਹਿਤ ਹੀ ਉਚਾਰਿਆ ਜਾਂਦਾ ਹੈ)।

9) ਕੰਨਾ ਸੰਬੋਧਨ-ਰੂਪ ਵਿੱਚ : ਜਦੋਂ ਕੋਈ ਨਾਵ ਸੰਬੋਧਨ ਕਾਰਕ ਵਿਚ ਹੋਵੇ ਉਸਦਾ ਅੰਤਲਾ ਔਂਕੜ ਲਹਿ ਕੇ ਮੁਕਤਾ ਹੋ ਜਾਂਦਾ ਹੈ:- ''ਮੇਰੇ ਮਨ ! ਰਾਮ ਨਾਮਿ ਚਿਤੁ ਲਾਇ।।'' (ਪੰਨਾ 1177) ਵੇਖੋ ''ਮਨ'' ਦਾ ਔਂਕੜ ਲਹਿ ਗਿਆ। ਹੋਰ ਸੰਬੋਧਨ ਰੂਪਾਂ ਵਿੱਚ ''ਾ'' ਦੀ ਵਰਤੋਂ ਵੇਖੋ:-

ੳ) *ਗੁਰਾ* ! ਇਕ ਦੇਹਿ ਬੁਝਾਈ॥ (ਜਪੁਜੀ) [ਪੰਨਾ 2

ਅ) ਮੇਰੇ *ਗੋਵਿੰਦਾ!* ਗੁਣ ਗਾਵਾ, ਤ੍ਰਿਪਤਿ ਮਨਿ ਹੋਇ॥ [ਪੰਨਾ 40

ੲ) ਮੇਰੇ *ਪ੍ਰੀਤਮਾ* ! ਹਉ ਜੀਵਾ ਨਾਮੁ ਧਿਆਇ ॥ [ਪੰਨਾ 40

ਸ) ਤੁਝ ਬਿਨੁ ਅਵਰੁ ਨ ਜਾਣਾ ਮੇਰੇ *ਸਾਹਿਬਾ* !
ਗੁਣ ਗਾਵਾ ਨਿਤ ਤੇਰੇ ॥ [ਪੰਨਾ 795

10) ਸੰਸਕ੍ਰਿਤ ਦੇ ਇਸਤ੍ਰੀਵਾਚਕ ਸ਼ਬਦਾਂ ਨਾਲ ਕੰਨੇ ਦੀ ਵਰਤੋਂ :

ੳ) ਬਾਂਛਤ ਨਾਹੀ ਸੁ ਬੇਲਾ ਆਈ ॥ (ਘੜੀ) [ਪੰਨਾ 378

ਅ) ਖਲੜੀ, ਖਪਰੀ, ਲਕੜੀ, ਚਮੜੀ,
ਸਿਖਾ, ਸੂਤੁ ਧੋਤੀ ਕੀਨੀ ॥ (ਚੋਟੀ) [ਪੰਨਾ 458

'ਬੇਲਾ' ਅਤੇ 'ਸਿਖਾ' ਪਦਾਂ ਦਾ ਉਚਾਰਨ ਬਿੰਦੀ ਸਹਿਤ (ਬੇਲਾਂ, ਸਿਖਾਂ) ਨਹੀਂ ਕਰਨਾ। ਇਸੇ ਪ੍ਰਕਾਰ ਸੰਸਕ੍ਰਿਤ ਦੇ ਹੋਰ ਸ਼ਬਦ ਜਿਵੇਂ ਕਿ ਸਰਾ, ਸੁਰਾ, ਕਾਰਾ ਆਦਿ ਵਿਚੋਂ ਇੱਕ ਵਚਨ ਦਾ ਲਖਾਇਕ ਹੋਣ ਕਰਕੇ ਕੰਨਾ, ਬਿੰਦੀ ਰਹਿਤ ਹੀ

ਉਚਾਰਨ ਹੁੰਦਾ ਹੈ ਅਤੇ ਇਸ ਦੇ ਉਲਟ ਜਿਥੇ ਇਹ ਬਹੁ-ਬਚਨ ਦਾ ਲਖਾਇਕ ਹੁੰਦਾ ਹੈ ਉਥੇ ਇਨ੍ਹਾਂ ਦੇ ਅਰਥਾਂ ਵਿੱਚ ਭੀ ਭੇਦ ਹੁੰਦਾ ਹੈ। ਜਿਵੇਂ ਸਰਾਂ (ਸਰੋਵਰਾਂ): ਸੁਰਾਂ (ਦੇਵਤੇ) : ਕਾਰਾਂ (ਲਕੀਰਾਂ)।

11) ਪਿਆਰ ਪ੍ਰਗਟਾਉਣ ਵਾਲੇ ਸ਼ਬਦਾਂ ਵਿੱਚ ਕੰਨੇ ਦੀ ਵਰਤੋਂ ਬਹੁ ਬਚਨ ਦੀ ਲਖਾਇਕ ਨਹੀਂ ਹੁੰਦੀ; ਜਿਵੇਂ:-

ੳ) ਜੋ ਦੀਸੈ *ਗੁਰਸਿਖੜਾ*
ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥ [ਪੰਨਾ 763

ਅ) ਮਿਠਬੋਲੜਾ ਜੀ, ਹਰਿ ਸਜਣੁ ਸੁਆਮੀ ਮੇਰਾ ॥ [ਪੰਨਾ 784

ਇਸੇ ਪ੍ਰਕਾਰ ਇਠੜਾ, ਮਿਠੜਾ, ਰਸੀਅੜਾ, ਜਾਨੀਅੜਾ ਆਦਿ ਸ਼ਬਦ ਹਨ।

ਕਈ ਸ਼ਬਦਾਂ ਨੂੰ 'ੜਾ' ਪਿਛੇਤਰ ਰੂਪ ਵਿੱਚ ਲਗਣ ਨਾਲ ਉਨ੍ਹਾਂ ਦੇ ਛੋਟੇ ਰੂਪ ਨੂੰ ਪ੍ਰਗਟ ਕਰਦਾ ਹੈ, ਜਿਵੇਂ ਕਿ ਰੁਖ ਤੋਂ ਰੁਖੜਾ, ਬੱਛੇ ਤੋਂ ਬਛੜਾ ਆਦਿ।

ੲ) ਜਿਥੇ ਗੁਰਸਿਖੜਾ, ਮਿਠੜਾ ਇਠੜਾ ਸ਼ਬਦਾਂ ਵਿਚ'ੜਾ' ਦਾ ਪ੍ਰਯੋਗ ਕੀਤਾ ਗਿਆ ਹੈ, ਇਹ ਅਤਿ ਸਨੇਹ ਦਾ ਸੂਚਕ ਹੈ।

12) ਇਕੱਠਵਾਚਕ ਨਾਵਾਂ ਨਾਲ ਵਰਤਿਆ ਕੰਨਾ ਇੱਕ ਵਚਨ ਦਾ ਸੂਚਕ ਹੁੰਦਾ ਹੈ; ਜਿਵੇਂ :-

ਦਯਿ ਵਿਗੋਏ ਫਿਰਹਿ ਵਿਗੁਤੇ! ਫਿਟਾ ਵਤੈ ਗਲਾ ॥
(ਟੋਲਾ) [ਪੰਨਾ 150

13) ਕ੍ਰਿਆਵਾਚੀ ਸ਼ਬਦਾਂ ਨਾਲ ਕੰਨੇ ਦੀ ਵਰਤੋਂ ਕਾਰਨ ਕਾਲ ਭੇਦ: ਮਰਾਠੀ ਬੋਲੀ ਵਿੱਚ ਜਿਨ੍ਹਾਂ ਸ਼ਬਦਾਂ ਦੇ ਅੰਤ ਵਿੱਚ 'ਲਾ' ਜਾਂ 'ਬਾ' ਆਉਂਦਾ ਹੈ ਉਹ ਆਮ ਤੌਰ ਤੇ ਭੂਤ ਅਤੇ ਭਵਿੱਖ ਕਾਲ ਦੇ ਸੂਚਕ ਹੁੰਦੇ ਹਨ, ਇਸ ਲਈ ਉਨ੍ਹਾਂ ਦੇ ਅਰਥ ਉਸੇ ਕਾਲ ਵਿੱਚ ਹੁੰਦੇ ਹਨ:-

ੳ) ਗਰੁੜ ਚੜ੍ਹੇ ਗੋਬਿੰਦ *ਆਇਲਾ* ॥
(ਭੂਤਕਾਲ- ਭਾਵ ਆਇਆ) [ਪੰਨਾ 1166

ਇਸੇ ਪ੍ਰਕਾਰ ਬਾਧਿਲਾ, ਛੂਟਲਾ, ਭੇਟਲਾ, ਬਜਾਇਲਾ, ਕੋਪਿਲਾ, ਆਦਿ ਸ਼ਬਦ ਸਮਝੋ।

ਅ) ਜੋ ਕਿਛੁ ਕਰਹਿ ਸੋਈ ਪਰੁ *ਹੋਇਬਾ*
ਅਵਰੁ ਨ ਕਰਣਾ ਜਾਇ ॥ (ਭਵਿੱਖ-ਹੋਵੇਗਾ) [ਪੰਨਾ 1329

13) ਨਾਵਾਂ ਅਤੇ ਪੜਨਾਵਾਂ ਦੇ ਅੰਤ ਵਿੱਚ ਆਉਣ ਵਾਲੇ ਕੰਨੇ ਜਾਂ ਬਿੰਦੀ ਵਿੱਚੋਂ ਆਮ ਤੌਰ ਤੇ ਕਾਰਕੀ ਚਿੰਨ ਦੱਸਣ ਵਾਲੇ (ਨੂੰ,

ਦੇ ਆਦਿ) ਅਰਥ ਨਿਕਲਦੇ ਹਨ; ਜਿਵੇਂ ਕਿ:-

ੳ) ਹੰਸਾ ਵੇਖਿ ਤਰੰਦਿਆ, ਬਗਾਂ ਭਿ ਆਯਾ ਚਾਉ ॥
(ਹੰਸਾਂ ਨੂੰ) [ਪੰਨਾ 585

ਅ) ਤਿਨਾ ਦੇਖਿ ਮਨਿ ਚਾਉ ਉਠੰਦਾ,
ਹਉ ਕਦਿ ਪਾਈ ਗੁਣਤਾਸਾ ॥
(ਤਿਨਾਂ (ਉਨ੍ਹਾਂ) ਨੂੰ, ਗੁਣਤਾਸ ਗੁਣਾਂ ਦੇ ਖ਼ਜ਼ਾਨੇ ਨੂੰ) [ਪੰਨਾ 703

ੲ) ਹਉ ਵੇਖਿ ਵੇਖਿ ਗੁਰੂ ਵਿਗਸਿਆ,
ਸਤਿਗੁਰ ਦੇਹਾ ॥ (ਇਸਤ੍ਰੀ ਲਿੰਗ- ਦੇਹੀ ਨੂੰ) [ਪੰਨਾ 726

ਸ) ਗੁਰਸਿਖਾ ਮਨਿ ਹਰਿ ਪ੍ਰੀਤਿ ਹੈ,
ਹਰਿ ਨਾਮ ਹਰਿ ਤੇਰੀ ਰਾਮਰਾਜੇ॥(ਗੁਰਸਿਖਾਂ ਦੇ) [ਪੰਨਾ 451

ਹ) ਗੁਰ ਕਿਰਪਾ ਤੇ ਸੇ ਜਨ ਜਾਗੇ
ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ ॥
(ਜਿਨ੍ਹਾਂ ਦੇ) [ਪੰਨਾ 920



# ਸਿਹਾਰੀ ( ਿ )

ਗੁਰਬਾਣੀ ਵਿੱਚ ਸਭ ਤੋਂ ਵੱਧ ਸਿਹਾਰੀ ਦੀ ਵਰਤੋਂ ਮਿਲਦੀ ਹੈ। ਇਸ ਕਰਕੇ ਜਿਨ੍ਹਾਂ ਸ਼ਬਦਾਂ ਵਿੱਚ ਇਹ ਵਰਤੀ ਜਾਂਦੀ ਹੈ, ਉਨ੍ਹਾਂ ਦੇ ਸਰੂਪਾਂ ਦੀ ਜਾਣਕਾਰੀ ਹੋਣੀ ਜ਼ਰੂਰੀ ਹੈ। ਗੁਰਬਾਣੀ ਦਾ ਪਾਠ, ਅਰਥ ਕਰਨ ਅਤੇ ਸਮਝਣ ਸਮੇਂ ਕਈ ਥਾਵਾਂ ਤੇ ਸਾਧਾਰਣ ਪਾਠਕ ਸਿਹਾਰੀ ਦੇ ਭੇਦ ਨੂੰ ਨਹੀਂ ਸਮਝ ਸਕਦੇ। ਇਹੋ ਕਾਰਨ ਹੈ ਕਿ ਹੁਣ ਤੱਕ ਬਹੁਤੇ ਸ਼ਬਦਾਂ ਦੇ ਉਚਾਰਨ ਅਸ਼ੁੱਧ ਪ੍ਰਚਲਤ ਹਨ। ਹਿੰਦੀ ਭਾਸ਼ਾ ਵਿੱਚ ਸਿਹਾਰੀ ਦੀਰਘ (ਵੱਡੀ) ਮਾਤਰਾ ਦੀ ਆਵਾਜ਼ ਦਿੰਦੀ ਹੈ ਪਰ ਗੁਰਬਾਣੀ ਦੀ ਸ਼ਬਦਾਵਲੀ ਵਿੱਚ ਇਹ ਲਘੂ (ਛੋਟੀ ਮਾਤਰਾ) ਦੀ ਲਖਾਇਕ ਹੈ। ਹਿੰਦੀ ਵਿੱਚ ਹਸਤਿ, ਭਗਤਿ, ਸੁਰਤਿ, ਪਤਿ ਸ਼ਬਦਾਂ ਨੂੰ ਹਸਤੀ, ਭਗਤੀ, ਸੁਰਤੀ ਅਤੇ ਪਤੀ ਉਚਾਰਣ ਕੀਤਾ ਜਾਂਦਾ ਹੈ, ਪਰ ਗੁਰਬਾਣੀ ਵਿੱਚ ਅਜਿਹੇ ਸ਼ਬਦਾਂ ਦੇ ਅੰਤ ਵਿੱਚ ਲੱਗੀ ਸਿਹਾਰੀ ਦਾ ਦੀਰਘ ਮਾਤਰਾ ਵਿੱਚ ਉਚਾਰਣ ਨਹੀਂ ਹੁੰਦਾ। ਜੇ ਦੀਰਘ ਮਾਤਰਾ ਵਿੱਚ ਉਚਾਰਣ ਕੀਤਾ ਜਾਵੇ ਤਾਂ ਕਾਵਿ ਦੀ ਲੈਅ ਵਿੱਚ ਵਿਘਨ ਪੈਂਦਾ ਹੈ। ਹਾਂ, ਜਿਨ੍ਹਾਂ ਕ੍ਰਿਆਵਾਚੀ ਸ਼ਬਦਾਂ ਵਿੱਚ 'ਹਿ' ਜਾਂ 'ਇ' ਆਉਂਦਾ ਹੈ, ਉਥੇ ਸਿਹਾਰੀ ਦਾ ਉਚਾਰਣ ਪੂਰੀ ਤਰ੍ਹਾਂ ਹੁੰਦਾ ਹੈ ਜਿਵੇਂ ਕਿ ਨਾਹਿ, ਖਾਹਿ, ਲਾਹਿ, ਜਾਇ, ਪਾਇ ਆਦਿ ਸ਼ਬਦ।

ਕਈ ਸ਼ਬਦਾਂ ਵਿੱਚ ਸਿਹਾਰੀ ਨੂੰ ਬਿਹਾਰੀ ਦੀ ਥਾਂ ਵੀ ਵਰਤਿਆ ਗਿਆ ਹੈ, ਜਿਵੇਂ ਕਿ 'ਸੋਈ' ਦੀ ਥਾਂ 'ਸੋਇ', 'ਕੋਈ' ਦੀ ਥਾਂ 'ਕੋਇ', 'ਹੋਈ' ਦੀ ਥਾਂ 'ਹੋਇ', 'ਸੁਆਮੀ' ਦੀ ਥਾਂ 'ਸੁਆਮਿ', 'ਕੁਆਰੀ' ਦੀ ਥਾਂ 'ਕੁਆਰਿ'। ਅਜਿਹੇ ਸ਼ਬਦਾਂ ਵਿੱਚ ਸਿਹਾਰੀ ਦੀ ਵਰਤੋਂ ਕੇਵਲ ਕਾਵਿ ਤੋਲ ਪੂਰਾ ਕਰਨ ਹਿਤ ਭਾਵ ਲੰਮਕਾਅ ਵਜੋਂ ਕੀਤੀ ਗਈ ਹੈ। ਗੁਰਬਾਣੀ ਵਿੱਚ ਸਿਹਾਰੀ ਦੀ ਵਰਤੋਂ ਅਤੇ ਅਰਥਾਂ ਬਾਰੇ ਮੁਖ ਨੇਮ ਇਹ ਹਨ :

ਵਰਤੋਂ ਸੰਬੰਧੀ

1- ਸਿਹਾਰੀ ਦੀ ਬਹੁਤੀ ਵਰਤੋਂ ਸਥਾਨਵਾਚੀ ਉਪਸਰਗਾਂ (Prepositions) ਦੇ ਅੰਤਲੇ ਅੱਖਰਾਂ ਨਾਲ ਕੀਤੀ ਗਈ ਹੈ, ਜਿਵੇਂ ਕਿ ਵਿਚਿ, ਉਪਰਿ, ਨਾਲਿ ਅੰਤਰਿ, ਬਾਹਰਿ, ਸੰਗਿ

ਵਲਿ, ਮਹਿ, ਪਾਸਿ, ਪਾਰਿ, ਨਿਕਟਿ, ਬਰਾਬਰਿ, ਪਦ ਹਨ। ਇਨ੍ਹਾਂ ਸ਼ਬਦਾਂ ਦੇ ਅਰਥਾਂ ਵਿੱਚ ਕੋਈ ਅੰਤਰ ਨਹੀਂ।

2- ਸ਼ਬਦਾਂ ਨੂੰ ਇਸਤ੍ਰੀਲਿੰਗ ਦਰਸਾਉਣ ਲਈ ਅੰਤਲੇ ਅੱਖਰ ਨਾਲ ਸਿਹਾਰੀ ਦੀ ਵਰਤੋਂ ਕੀਤੀ ਜਾਂਦੀ ਹੈ। ਜਿਵੇਂ :-

ੳ) ਜਿਉ ਛੁਟੜਿ ਘਰਿ ਘਰਿ ਫਿਰੈ ਦੁਹਚਾਰਣਿ, ਬਦਨਾਉ ॥ [ਪੰਨਾ 645

ਅ) ਰੈਣਿ ਦਿਨਸ ਪ੍ਰਭਾਤਿ, ਤੂਹੈ ਹੀ ਗਾਵਣਾ ॥ [ਪੰਨਾ 652

ਇਨ੍ਹਾਂ ਵਾਕਾਂ ਵਿੱਚ ਛੁਟੜਿ, ਦੁਹਚਾਰਣਿ, ਰੈਣਿ, ਪ੍ਰਭਾਤਿ ਇਸਤ੍ਰੀ ਲਿੰਗ ਵਾਚਕ ਹਨ।

3- ੳ) ਅਰਬੀ ਭਾਸ਼ਾ ਦੇ ਇਸਤ੍ਰੀ ਲਿੰਗ ਨਾਵਾਂ ਨੂੰ ਗੁਰਬਾਣੀ ਵਿੱਚ ਵਰਤਣ ਸਮੇਂ ਉਨ੍ਹਾਂ ਦੇ ਅੰਤਲੇ ਅੱਖਰ ਨੂੰ ਸਿਹਾਰੀ ਸਹਿਤ ਲਿਖਿਆ ਗਿਆ ਹੈ, ਜਿਵੇਂ ਕਿ ਮੁਹਲਤਿ, ਨੌਬਤਿ, ਸਿਫ਼ਤਿ, ਕੁਦਰਤਿ, ਹਿਕਮਤਿ, ਸ਼ਰੀਅਤਿ, ਤਰੀਕਤਿ, ਅਰਦਾਸਿ ਆਦਿ। ਸੋ, ਇਥੇ ਸਿਹਾਰੀ ਵਿੱਚੋਂ ਕਿਸੇ ਸੰਬੰਧਕੀ ਜਾਂ ਕਾਰਕ ਦੇ ਅਰਥ ਨਹੀਂ ਨਿਕਲਦੇ ਪਰ ਸਮੁਚੇ ਵਾਕ ਦੀ ਵਿਆਖਿਆ ਇਸਤ੍ਰੀ ਲਿੰਗ ਸ਼ਬਦਾਵਲੀ ਵਿੱਚ ਹੁੰਦੀ ਹੈ।

ਅ) ਹੋਰ ਭਾਸ਼ਾਵਾਂ ਦੇ ਕਈ ਤੱਤਸਮ ਸ਼ਬਦਾਂ ਨੂੰ ਗੁਰਬਾਣੀ ਵਿੱਚ ਮੂਲ ਰੂਪ ਵਿੱਚ ਰਖਿਆ ਗਿਆ ਹੈ ਅਤੇ ਲਿਖਣ ਸਮੇਂ ਅੰਤਲੇ ਅੱਖਰ ਨੂੰ ਸਿਹਾਰੀ ਸਹਿਤ ਲਿਖਿਆ ਹੈ ਜਿਵੇਂ- ਜੁਗਤਿ, ਧੁਨਿ, ਭੂਮਿ, ਧਰਤਿ, ਪ੍ਰੀਤਿ, ਰੀਤਿ, ਦ੍ਰਿਸਟਿ, ਸਾਬਾਸਿ, ਰੈਣਿ, ਜੂਠਿ, ਉਕਤਿ, ਭੀਤਿ, ਪਤਿ, ਸਿਧਿ, ਰਿਧਿ, ਨਿਧਿ। ਪਰ ਇਨ੍ਹਾਂ ਸ਼ਬਦਾਂ ਵਿੱਚ ਵਰਤੀ ਅੰਤਲੀ ਸਿਹਾਰੀ ਕਾਰਕ ਜਾਂ ਸੰਬੰਧਕੀ ਪਦਾਂ ਵਾਲੇ ਅਰਥ ਨਹੀਂ ਦਿੰਦੀ।

4- ਸਥਾਨਵਾਚੀ ਜਾਂ ਕਾਲਵਾਚੀ ਕ੍ਰਿਆ ਵਿਸ਼ੇਸ਼ਣ ਸ਼ਬਦਾਂ ਦੇ ਅੰਤਲੇ ਅੱਖਰ ਨਾਲ ਸਿਹਾਰੀ. ਵਰਤੀ ਜਾਂਦੀ ਹੈ, ਪਰ ਕਿਸੇ ਸੰਬੰਧਕੀ ਜਾਂ ਕਾਰਕੀ ਅਰਥਾਂ ਲਈ ਨਹੀਂ, ਜਿਵੇਂ ਕਿ:-

ੳ) ਅੰਤਰਿ ਬਾਹਰਿ ਭਾਲਿ ਸਬਦਿ ਨਿਹਾਲਿਆ ॥ [ਪੰਨਾ 752

ਅ) ਹੁਣਿ ਵਤੈ ਹਰਿ ਨਾਮੁ ਨ ਬੀਜਿਓ
ਅਗੈ ਭੁਖਾ ਕਿਆ ਖਾਇ ॥ [ਪੰਨਾ 450

ੲ) ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥ [ਪੰਨਾ 96

ਸ) ਬਹੁਤੇ ਫੇਰ ਪਏ ਕਿਰਪਨ ਕਉ
ਅਬਿ ਕਿਛੁ ਕਿਰਪਾ ਕੀਜੈ ॥ [ਪੰਨਾ 666

5- ਕ੍ਰਿਆਵਾਚੀ ਸ਼ਬਦਾਂ ਦੇ ਅੰਤਲੇ ਅੱਖਰ ਨੂੰ ਲੱਗੀ ਸਿਹਾਰੀ ਕੇਵਲ ਹੁਕਮ, ਬੇਨਤੀ ਜਾਂ ਉਸਤਤਿ ਭਾਵ ਦੇ ਅਰਥਾਂ ਦੀ

ਸੂਚਕ ਹੁੰਦੀ ਹੈ, ਸੰਬੰਧਕੀ ਜਾਂ ਕਾਰਕੀ ਅਰਥ ਨਹੀਂ ਦਿੰਦੀ, ਜਿਵੇਂ ਕਿ:

ੳ) ਏਕੋ ਚੇਤਿ ਗਵਾਰ, ਕਾਜਿ ਤੇਰੈ ਆਵਈ ॥
(ਯਾਦ ਕਰ, ਹੁਕਮ) [ਪੰਨਾ 1363

ਅ) ਕਰਿ ਸਾਧ ਸੰਗਤਿ ਸਿਮਰੁ ਮਾਧੋ,
ਹੋਹਿ ਪਤਿਤ ਪੁਨੀਤ ॥
(ਸਾਧ ਸੰਗਤ ਕਰ, ਸਿਮਰਨ ਕਰ) [ਪੰਨਾ 631

ੲ) ਏਕੋ ਸਿਮਰਿ ਨ ਦੂਜਾ ਭਾਉ ॥
(ਸਿਮਰ ਕਰ, ਹੁਕਮ) [ਪੰਨਾ 199

ਸ) ਤੇਰੇ ਗੁਣ ਗਾਵਾ ਦੇਹਿ ਬੁਝਾਈ॥ (ਬੇਨਤੀ) [ਪੰਨਾ 795

ਹ) ਦੇਹਿ ਲੇਹਿ ਏਕੁ ਤੂੰ ਦਿਗਰ ਕੋ ਨਹੀ ॥
(ਉਸਤਤਿ ਰੂਪ) [ਪੰਨਾ 727

(ਇਸ ਵਾਕ ਵਿੱਚ ਫ਼ਾਰਸੀ ਦੇ ਸ਼ਬਦ 'ਦੀਗਰ' ਨੂੰ 'ਦਿਗ਼ਰ' ਰੂਪ ਵਿੱਚ ਕੇਵਲ ਕਾਵਿ ਤੋਲ ਪੂਰਾ ਕਰਨ ਹਿਤ ਵਰਤਿਆ ਗਿਆ ਹੈ)।

ਇਸੇ ਪ੍ਰਕਾਰ ਸ਼ਬਦ ਸਲਾਹਿ, ਧਿਆਇ, ਗਾਇ, ਆਦਿ ਉਪਦੇਸ਼ਾਤਮਿਕ ਰੂਪ ਵਿਚ ਹਨ।

6- ਨਿਸ਼ਚਿਤ ਸੰਖਿਅਕ ਕ੍ਰਿਆ ਵਿਸ਼ੇਸ਼ਣਾਂ ਦੇ ਅੰਤਲੇ ਅੱਖਰਾਂ ਨਾਲ ਸਦਾ ਹੀ ਸਿਹਾਰੀ ਆਉਂਦੀ ਹੈ;
ਜਿਵੇਂ ਕਿ- ਦੋਇ, ਤੀਨਿ, ਕੋਟਿ, ਬਾਰਹਿ, ਕਰੋੜਿ, ਚਾਰਿ, ਸਠਿ, ਸਤਰਿ ਆਦਿ ਆਦਿ।

ੳ) ਦੁਇ ਦਿਨ ਚਾਰਿ ਸੁਹਾਵਣਾ, ਮਾਟੀ ਤਿਸੁ ਖਾਵੈ॥ [ਪੰਨਾ 1012

ਅ) ਤੀਨਿ ਸੇਰ ਕਾ ਦਿਹਾੜੀ ਮਿਹਮਾਨੁ॥ [ਪੰਨਾ 374

ੲ) ਅਠਸਠਿ ਤੀਰਥ ਸਗਲ ਪੁੰਨ,
ਜੀਅ ਦਇਆ ਪਰਵਾਨੁ ॥ [ਪੰਨਾ 136

ਸ) ਕਈ ਕੋਟਿ ਹੋਏ ਪੂਜਾਰੀ॥ [ਪੰਨਾ 275

ਹ) ਕਰੋੜਿ ਹਸਤ ਤੇਰੀ ਟਹਲ ਕਮਾਵਹਿ,
ਚਰਣ ਚਲਹਿ ਪ੍ਰਭ ਮਾਰਗਿ ਰਾਮ ॥ [ਪੰਨਾ 781

7- ਸੰਖਿਅਕ ਅਨਿਸਚਿਤ ਪੜਨਾਵਾਂ ਜਾਂ ਵਿਸ਼ੇਸ਼ਣਾਂ ਦੇ ਅੰਤਲੇ ਅੱਖਰਾਂ ਨਾਲ ਲੱਗੀ ਸਿਹਾਰੀ ਬਹੁ-ਵਚਨੀ ਅਰਥਾਂ ਦੀ ਸੂਚਕ ਹੁੰਦੀ ਹੈ; ਜਿਵੇਂ ਕਿ:-

ਏਕਿ, ਇਕਿ, ਹਿਕਿ, ਹੋਰਿ, ਅਵਰਿ, ਸਭਿ, ਆਦਿ ।

ੳ) *ਏਕਿ* ਚਲੇ ਹਮ ਦੇਖਹ ਸੁਆਮੀ,
ਭਾਹਿ ਬਲੰਤੀ ਆਈ ॥ [ਪੰਨਾ 876

ਅ) ਇਕਨੀ ਲਦਿਆ *ਇਕਿ* ਲਦਿ ਚਲੇ,
ਇਕਨੀ ਬਧੇ ਭਾਰ ॥ [ਪੰਨਾ 1244

ੲ) *ਹੋਰਿ* ਸਾਦ *ਸਭਿ* ਫਿਕਿਆ,
ਤਨੁ ਮਨੁ ਫਿਕਾ ਹੋਇ ॥ [ਪੰਨਾ 218

ਸ) *ਅਵਰਿ* ਜਤਨ ਕਰਿ ਰਹੇ ਬਹੁਤੇਰੇ,
ਤਿਨ ਤਿਲੁ ਨਹੀ ਕੀਮਤਿ ਜਾਨੀ॥ [ਪੰਨਾ 671

ਹ) ਹਿਕਨੀ ਲਦਿਆ *ਹਿਕਿ* ਲਦਿ ਗਏ,
*ਹਿਕਿ* ਭਾਰੇ ਭਰ ਨਾਲਿ ॥ [ਪੰਨਾ 1015

ਨੋਟ : ਜਿਨ, ਤਿਨ, ਉਨ ਅਤੇ ਇਕ ਸ਼ਬਦਾਂ ਦੀ ਸੂਰਤ ਵਿੱਚ ਉਕਤ ਨੇਮ ਉਲਟ ਕੰਮ ਕਰਦਾ ਹੈ ਭਾਵ ਜਦੋਂ ਇਨ੍ਹਾਂ ਦੇ 'ਨ' ਸਿਹਾਰੀ ਨਾਲ ਹੋਣ ਤਾਂ ਇਹ ਇਕ ਵਚਨ ਦੇ ਲਖਾਇਕ ਅਤੇ ਜਦ ਮੁਕਤਾ ਰੂਪ ਵਿੱਚ ਹੋਣ ਤਾਂ ਬਹੁਵਚਨ ਦੇ ਸੂਚਕ ਹੁੰਦੇ ਹਨ; ਪਰ ਪੰਕਤੀ ਵਿਚ ''ਜਿਨਿ ਜਿਨਿ'' ਦੇ ਅਰਥ ਜਿਨ੍ਹਾਂ ਨੇ ਕੀਤੇ ਗਏ ਹਨ (ਵੇਖੋ ਮਹਾਨ ਕੋਸ਼)। ਜਿਵੇਂ- ''ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ।।''

(ਇਥੇ ਇਕ ਨੇਮ ਇਹ ਵੀ ਹੈ ਕਿ ਜਿਹੜੇ ਵਾਕਾਂ ਵਿੱਚ ਦੋ ਵਾਰ 'ਜਿਨਿ' ਸ਼ਬਦ ਇਕ ਵਚਨ ਦੇ ਰੂਪ ਵਿੱਚ ਆਵੇ ਉਥੇ ਉਨ੍ਹਾਂ ਦੋਨਾਂ ਦੇ ਮੁਕਾਬਲੇ ਤੇ ਇਕੋ ਵੇਰ 'ਤਿਨਿ' ਜਾਂ 'ਉਨ' ਸ਼ਬਦ ਬਹੁਵਚਨ ਦੇ ਰੂਪ ਵਿੱਚ ਅਰਥਾਏ ਜਾਂਦੇ ਹਨ)।

8- ਪੜਨਾਵਾਂ ਨਾਲ ਸਿਹਾਰੀ : ਪੜਨਾਵਾਂ ਜਾਂ ਵਿਸ਼ੇਸ਼ਣਾਂ ਦੇ ਅੰਤਲੇ ਅੱਖਰਾਂ ਨੂੰ ਲੱਗੀ ਸਿਹਾਰੀ ਬਹੁਵਚਨੀ ਅਰਥਾਂ ਦੀ ਸੂਚਕ ਹੁੰਦੀ ਹੈ ਅਤੇ ਇਨ੍ਹਾਂ ਨਾਲ ਕ੍ਰਿਆ ਵੀ ਬਹੁਵਚਨ ਰੂਪ ਵਿੱਚ ਹੀ ਆਵੇਗੀ, ਜਿਵੇਂ-ਏਹਿ, ਓਇ, ਓਹਿ।

ੳ) *ਏਹਿ* ਜੀਅ ਜੰਤ ਫੂਲਹਿ, ਹਰਿ ਚਿਤੁ ਲਾਇ॥ [ਪੰਨਾ 1177

ਅ) *ਓਇ* ਜਪਿ ਜਪਿ ਪਿਆਰਾ ਜੀਵਦੇ,
ਹਰਿ ਨਾਮੁ ਸਮਾਲੇ ॥ [ਪੰਨਾ 725

ੲ) *ਓਹਿ* ਜਾ ਆਪਿ ਡੁਬੇ, ਤੁਮ ਕਹਾ ਤਰਣਹਾਰੁ ॥ [ਪੰਨਾ 556

੭- ਕ੍ਰਿਆਵਾਚੀ (ਵਰਤਮਾਨ ਕਾਲ) ਸ਼ਬਦਾਂ ਨਾਲ ਸਿਹਾਰੀ : ਕ੍ਰਿਆਵਾਚੀ ਸ਼ਬਦਾਂ ਦੇ ਅੰਤਲੇ 'ਹ' ਨੂੰ ਲੱਗੀ ਸਿਹਾਰੀ ਬਹੁਵਚਨੀ ਅਰਥਾਂ ਦੀ ਸੂਚਕ ਹੁੰਦੀ ਹੈ। ਉਨ੍ਹਾਂ ਕ੍ਰਿਆਵੀ ਸ਼ਬਦਾਂ ਦਾ ਉਚਾਰਨ ਵੀ ਬਿੰਦੀ ਸਹਿਤ ਕਰਨਾ ਸ਼ੁੱਧ ਹੈ:

ੳ) ਓਥੈ ਖੋਟੇ *ਸਟੀਅਹਿ* ਖਰੇ *ਕੀਚਹਿ* ਸਾਬਾਸਿ ॥ [ਪੰਨਾ 146

ਅ) ਇਕਨਾ ਹੁਕਮੀ ਬਖਸੀਸ,
ਇਕਿ ਹੁਕਮੀ ਸਦਾ *ਭਵਾਈਅਹਿ* ॥ [ਪੰਨਾ 1

ਇਸ ਤਰ੍ਹਾਂ ਕਰਹਿ, ਭਵਹਿ,ਲਾਵਹਿ, ਗਾਵਹਿ, ਭਾਵਹਿ ਆਦਿ ਕ੍ਰਿਆਵਾਚੀ ਸ਼ਬਦ 'ਹ' ਸਿਹਾਰੀ ਸਹਿਤ ਹੁੰਦੇ ਹਨ।

10–ਕ੍ਰਿਆਵਾਚੀ ਸ਼ਬਦਾਂ ਦੇ ਅੰਤਲੇ 'ਨ' ਜਾਂ 'ਸ' ਨੂੰ ਲੱਗੀ ਸਿਹਾਰੀ ਵਰਤਮਾਨ ਕਾਲ ਦੇ ਅਰਥਾਂ ਦੀ ਸੂਚਕ ਹੁੰਦੀ ਹੈ। ਜਿਵੇਂ :–

(ੳ) ਲਹੰਨਿ, ਲਗੰਨਿ, ਰਚੰਨਿ, ਫਿਰੰਨਿ, ਸੇਵੰਨਿ,

(ਅ) ਚੇਤਸਿ, ਬਿਨਸਿ ਆਦਿ; ਲਈ ਵੇਖੋ ਪੰਨਾ 794 ਤੇ 1272

ਖੋਟੇ ਖਰੇ ਸਭਿ *ਪਰਖੀਅਨਿ*
ਤਿਤੁ ਸਚੇ ਕੇ ਦਰਬਾਰਾ ਰਾਮ ॥ (ਪਰਖੇ ਜਾਂਦੇ ਹਨ)

ਵੇਖੋ ਸੋਰਠਿ ਰਾਗ ਦਾ ਸ਼ਬਦ,

ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ ॥ [ਪੰਨਾ 756

ਇਸੇ ਪ੍ਰਕਾਰ ਜਿਥੇ ਕ੍ਰਿਆਵਾਚੀ ਸ਼ਬਦਾਂ ਦੇ ਅੰਤ ਵਿੱਚ ਦੁਲਾਵਾਂ ਦੀ ਥਾਂ ਤੇ 'ਇ' ਵਰਤੀ ਗਈ ਹੋਵੇ, ਉਹ ਵਰਤਮਾਨ ਕਾਲ ਅਰਥਾਂ ਦੀ ਲਖਾਇਕ ਹੁੰਦੀ ਹੈ:

ੳ) *ਬਸਇ* ਕਰੋਧਿ ਸਰੀਰਿ ਚੰਡਾਰਾ॥(ਵਸਦਾ ਹੈ) [ਪੰਨਾ 759

ਅ) ਸਦਾ ਚਾਇ ਹਰਿ ਭਾਇ,
ਪ੍ਰੇਮ ਰਸੁ ਆਪੇ *ਜਾਣਇ* ॥ (ਜਾਣਦਾ ਹੈ)
ਸਤਿਗੁਰ ਕੈ ਪਰਸਾਦਿ
ਸਹਜ ਸੇਤੀ ਰੰਗੁ *ਮਾਣਇ* ॥(ਮਾਣਦਾ ਹੈ) [ਪੰਨਾ 1397

11–ਮੱਧਮ ਪੁਰਖ ਵਿੱਚ ਉਪਦੇਸ਼ ਰੂਪੀ ਵਾਕਾਂ ਵਿੱਚ ਕ੍ਰਿਆਵਾਚੀ ਸ਼ਬਦਾਂ ਦੇ ਅੰਤਲੇ 'ਹ' ਜਾਂ 'ੲ' ਨੂੰ ਲੱਗੀ ਸਿਹਾਰੀ ਭਵਿੱਖਤ–ਕਾਲ ਅਰਥਾਂ ਦੀ ਸੂਚਕ ਵੀ ਹੁੰਦੀ ਹੈ:

ੳ) ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ,
ਤਾ ਸਰਬ ਸੁਖ *ਪਾਵਹਿ* ਮੇਰੇ ਮਨਾ ॥(ਪਾਵੇਂਗਾ) [ਪੰਨਾ 669

ਅ) ਆਗੈ ਜਮ ਸਿਉ *ਹੋਇ* ਨ ਮੇਲ ॥ (ਹੋਵੇਗਾ) [ਪੰਨਾ 891

ੲ) ਕਿਉ ਜੀਉ ਰਖੀਜੈ, ਹਰਿ ਵਸਤੁ ਲੋੜੀਜੈ,
ਜਿਸ ਕੀ ਵਸਤੁ ਸੋ *ਲੈ ਜਾਇ* ਜੀਉ॥(ਲੈ ਜਾਵੇਗਾ) [ਪੰਨਾ 447

12–ਗੁਰਬਾਣੀ ਵਿੱਚ ਸਿਹਾਰੀ ਤੋਂ ਸੰਬੰਧਕੀ ਪਦਾਂ (Prepositions) ਅਤੇ ਕਾਰਕਾਂ (Cases) ਦੇ ਅਰਥ ਨਿਕਲਦੇ ਹਨ :

ੳ) ਨਾਵਾਂ ਨਾਲ ਸਿਹਾਰੀ :

1. ਸੋ ਜਨੁ ਹਮਰੈ *ਮਨਿ ਚਿਤਿ* ਭਾਵੈ ॥
(ਮਨ ਵਿਚ, ਚਿਤ ਵਿਚ) [ਪੰਨਾ 164

2. ਭਾਦੁਇ *ਭਰਮਿ* ਭੁਲਾਣੀਆ ਦੂਜੈ ਲਗਾ ਹੇਤਿ ॥
ਭਾਦੋਂ ਮਹੀਨੇ ਦੁਆਰਾ ਭਰਮ ਵਿੱਚ) [ਪੰਨਾ 134

3. ਕਾਹੂ ਜੁਗਤਿ ਕਿਤੈ ਨ ਪਾਈਐ *ਧਰਮਿ* ॥
(ਜੁਗਤੀ ਦੁਆਰਾ, ਫਿਰਕੇ ਰਾਹੀਂ) [ਪੰਨਾ 274

4. *ਪਾਪਿ* ਲਦੇ ਪਾਪੇ ਪਾਸਾਰਾ ॥ (ਪਾਪਾਂ ਨਾਲ) [ਪੰਨਾ 935

5. ਜਿਉ *ਸਾਬੁਨਿ* ਕਾਪਰ ਊਜਲ ਹੋਤ ॥ (ਸਾਬਣ ਨਾਲ) [ਪੰਨਾ 914

6. *ਦਰਿ* ਸਚੈ ਸਦ ਸੋਭਾ ਪਾਏ ॥ (ਦਰ ਤੇ) [ਪੰਨਾ 841

7. *ਮਨਿ ਮੁਖਿ* ਸੂਚੇ ਜਾਣੀਅਹਿ,
ਗੁਰਮੁਖਿ ਜਿਨਾ ਗਿਆਨੁ॥(ਮਨ ਕਰਕੇ,ਮੁਖ ਕਰਕੇ) [ਪੰਨਾ 55

8. ਹਮ *ਘਰਿ* ਸਾਜਨ ਆਏ ॥ (ਘਰ ਵਿੱਚ) [ਪੰਨਾ 761

9. ਕਾਮੁ ਕ੍ਰੋਧੁ ਅਹੰਕਾਰ ਗਾਖਰੋ,
*ਸੰਜਮਿ* ਕਉਨੁ ਛੁਟਿਓ ਰੀ॥(ਸੰਜਮ ਤਰੀਕੇ ਰਾਹੀਂ) [ਪੰ. 384

10. *ਦੂਧਹਿ* ਦੁਹਿ ਜਬ ਮਟੁਕੀ ਭਰੀ॥(ਦੁੱਧ ਨਾਲ) [ਪੰਨਾ 1166

11. *ਸੂਮਹਿ* ਧਨੁ ਰਾਖਨ ਕਉ ਦੀਆ,
ਮੁਗਧੁ ਕਹੈ ਧਨੁ ਮੇਰਾ ॥ (ਸੂਮ ਨੂੰ) [ਪੰਨਾ 479

12. *ਗੁਰਹਿ* ਦਿਖਾਇਓ ਲੋਇਨਾ॥ (ਗੁਰੂ ਨੇ) [ਪੰਨਾ 407

13. ਹੁਣਿ ਉਠਿ ਚਲਣਾ *ਮੁਹਤਿ ਕਿ ਤਾਲਿ* ॥
(ਘੜੀ ਪਲ ਤਾਈਂ) [ਪੰਨਾ 661

14. ਮੀਠੀ *ਪਿਰਹਿ* ਕਹਾਨੀ ॥ (ਪਿਰ-ਮਾਲਕ ਦੀ) [ਪੰਨਾ 830

15. ਅਚਰਜ ਰੂਪ ਸੰਤਨ ਰਚੇ,
ਨਾਨਕ *ਨਾਮਹਿ* ਰੰਗਿ ॥ (ਨਾਮ ਦੇ ਰੰਗ ਵਿੱਚ) [ਪੰਨਾ 319

16. *ਪਿਰਹਿ* ਬਿਹੂਨਿ ਕਤਹਿ ਸੁਖੁ ਪਾਏ॥(ਪਿਰ ਤੋਂ) [ਪੰਨਾ 794

17. *ਓਅੰਕਾਰਿ* ਬ੍ਰਹਮਾ ਉਤਪਤਿ ॥ (ਓਅੰਕਾਰ ਤੋਂ) [ਪੰਨਾ 929

18. *ਦਾਸਨਿਦਾਸੀ* ਕੀ ਪਨਿਹਾਰਿ॥(ਦਾਸਾਂ ਦੀ ਦਾਸੀ) [ਪੰਨਾ 391

19. ਜਿਉ ਦੂਧ *ਜਲਹਿ* ਸੰਜੋਗ ॥ (ਪਾਣੀ ਦਾ) [ਪੰਨਾ 838

20. *ਮਨਹਿ* ਕਮਾਵੈ, ਮੁਖਿ ਹਰਿ ਹਰਿ ਬੋਲੈ ॥(ਮਨ ਵਿੱਚ) [ਪੰਨਾ 189

21. *ਬਿਟਵਹਿ* ਰਾਮ ਰਮਊਆ ਲਾਵਾ॥ (ਬੇਟੇ ਨੂੰ) [ਪੰਨਾ 484

ਅ) ਕ੍ਰਿਆਵਾਚੀ ਸ਼ਬਦਾਂ ਨਾਲ ਸਿਹਾਰੀ ਦੀ ਵਰਤੋਂ ਆਮ ਤੌਰ ਤੇ ਸੰਬੰਧਕੀ ਚਿੰਨ੍ਹਾਂ (ਕਾਰਕਾਂ) ਦੇ ਅਰਥ ਦਿੰਦੀ ਹੈ:

1. *ਸੁਣਿ ਸੁਣਿ* ਨਾਮੁ ਤੁਮਾਰਾ ਪ੍ਰੀਤਮ,
ਪ੍ਰਭੁ ਪੇਖਨ ਕਾ ਚਾਉ॥ (ਸੁਣ ਸੁਣ ਕੇ) [ਪੰਨਾ 406

2. *ਖੋਲਿ* ਕਿਵਾਰਾ ਮਹਲਿ ਬੁਲਾਇਆ॥(ਖੋਲ ਕੇ) [ਪੰਨਾ 887

3. *ਡਰਿ ਡਰਿ* ਪਚੇ ਮਨਮੁਖ ਵੇਚਾਰੇ॥(ਡਰ ਡਰ ਕੇ) [ਪੰਨਾ 677

4. ਹੁਕਮਿ *ਮੰਨਿਐ* ਹੋਵੈ ਪਰਵਾਣੁ . . (ਮੰਨਣ ਨਾਲ) [ਪੰਨਾ 47

5. ਜਿਨ *ਡਿਠਿਆ* ਮਨੁ ਰਹਸੀਐ . . (ਵੇਖਣ ਨਾਲ) [ਪੰਨਾ 760

ਇਸੇ ਤਰ੍ਹਾਂ- ਸੁਣਿਐ, (ਸੁਣਨ ਨਾਲ) ਸਾਲਾਹਿਐ (ਸਲਾਹੁਣ ਨਾਲ) ਆਦਿ।

ੲ) ਕ੍ਰਿਆ ਵਿਸ਼ੇਸ਼ਣੀ ਸ਼ਬਦਾਂ ਨਾਲ ਸਿਹਾਰੀ ਦੀ ਵਰਤੋਂ ਕਾਰਨ ਕਾਰਕਾਂ ਦੇ ਅਰਥ ਨਿਕਲਦੇ ਹਨ :

1. *ਫਿਰਿ* ਘਿਰਿ ਅਪੁਨੇ ਗ੍ਰਿਹ ਮਹਿ ਆਇਆ ॥
(ਫਿਰ ਫਿਰ ਕੇ)(ਪੰਨਾ 97)
2. *ਕੁਟਿ ਕੁਟਿ* ਮਨੁ ਕਸਵਟੀ ਲਾਵੈ॥(ਕੁਟ ਕੁਟ ਕੇ) (ਪੰ. 872)
3. ***ਸਹਜਿ ਸਹਜਿ*** ਗੁਣ ਰਮੈ ਕਬੀਰੁ ॥
(ਟਿਕਾਅ ਟਿਕਾਅ ਕੇ, ਸਹਜ ਨਾਲ)(ਪੰਨਾ 328)
4. ਨੀਠਿ 'ਨੀਠਿ ਮਨੁ ਕੀਆ ਧੀਰਾ ॥
(ਪਕਾ ਪਕਾ ਕੇ, ਅਭਿਆਸ ਕਰਕੇ) (ਪੰਨਾ 341)



# ਬਿਹਾਰੀ ( ੀ )

ਬਿਹਾਰੀ ( ੀ ) ਦੀਰਘ ਮਾਤ੍ਰਾ ਦੀ ਲਖਾਇਕ ਹੈ। ਗੁਰਬਾਣੀ ਵਿੱਚ ਇਹ ਨਾਵਾਂ ਦੇ ਅੰਤ ਵਿੱਚ ਲਗ ਕੇ ਕਾਰਕਾਂ ਦੇ ਅਰਥ ਦਿੰਦੀ ਹੈ ਅਤੇ ਇਸ ਵਿਚੋਂ 'ਹੈ, ਹਨ, ਨੂੰ, ਨੇ, ਦਾ' ਦੇ ਕਾਰਕੀ ਅਰਥ ਨਿਕਲਦੇ ਹਨ। ਇਸ ਤੋਂ ਇਲਾਵਾ ਬਿਹਾਰੀ ਤੋਂ ਸਬੰਧਕੀ ਪਦਾਂ (Prepositions) ਜਿਵੇਂ ਕਿ ਵਿਚ, ਨਾਲ, ਉਤੇ, ਆਦਿ ਵਾਲੇ ਅਰਥ ਵੀ ਨਿਕਲਦੇ ਹਨ। ਨਾਵਾਂ ਨੂੰ ਪੁਲਿੰਗ ਤੋਂ ਇਸਤ੍ਰੀ ਲਿੰਗ ਬਣਾਉਣ ਲਈ ਬਿਹਾਰੀ ਦੀ ਵਰਤੋਂ ਹੁੰਦੀ ਹੈ। ਬਹੁਵਚਨ ਬਣਾਉਣ ਲਈ ਵੀ ਬਿਹਾਰੀ ਦੀ ਵਰਤੋਂ ਹੁੰਦੀ ਹੈ। ਕਈ ਸ਼ਬਦਾਂ ਦੇ ਅੰਤ ਵਿੱਚ ਲੱਗ ਕੇ ਬਿਹਾਰੀ ਉਨ੍ਹਾਂ ਸ਼ਬਦਾਂ ਨੂੰ ਨਾਂਵ ਅਤੇ ਵਿਸ਼ੇਸ਼ਣ ਬਣਾਉਂਦੀ ਹੈ। ਗੁਰਬਾਣੀ ਕਾਵਿ ਰੂਪ ਵਿਚ ਹੋਣ ਕਰਕੇ ਕਈ ਥਾਵਾਂ ਤੇ ਸ਼ਬਦਾਂਤਕ ਤੋਲ ਪੂਰਾ ਕਰਨ ਹਿਤ ਸਿਹਾਰੀ ਦੀ ਥਾਂ ਵਰਤੀ ਗਈ ਹੈ ਜਿਸ ਤੋਂ ਕੋਈ ਵੱਖਰੇ ਅਰਥ ਨਹੀਂ ਨਿਕਲਦੇ। ਉਤਮ ਪੁਰਖ ਵਿੱਚ ਉਚਾਰੇ ਹੋਏ ਵਾਕਾਂ ਵਿੱਚ ਆਏ ਇੱਕ ਵਚਨੀ ਕ੍ਰਿਆਵਾਚੀ ਸ਼ਬਦਾਂ ਨਾਲ ਲੱਗੀ ਬਿਹਾਰੀ ਨੂੰ ਬਿੰਦੀ ਸਹਿਤ ਉਚਾਰਿਆ ਜਾਂਦਾ ਹੈ। ਕ੍ਰਿਆਵਾਚੀ ਸ਼ਬਦਾਂ ਨਾਲ ਵਰਤੀ ਗਈ ਬਿਹਾਰੀ ਜਿਥੇ ਭੂਤ ਕਾਲ ਅਰਥਾਂ ਦੀ ਸੂਚਕ ਹੁੰਦੀ ਹੈ ਉਥੇ ਬਿੰਦੀ ਤੋਂ ਬਿਨਾ ਉਚਾਰੀ ਜਾਂਦੀ ਹੈ। ਪਾਠਕਾਂ ਨੂੰ ਗੁਰਬਾਣੀ ਦੇ ਠੀਕ ਅਰਥ ਸਮਝਣ ਲਈ ਅਜਿਹੇ ਨੇਮਾਂ ਵਲ ਵਿਸ਼ੇਸ਼ ਧਿਆਨ ਦੇਣਾ ਯੋਗ ਹੈ।

1– ਬਿਹਾਰੀ ਵਿਚੋਂ ਕਾਰਕਾਂ ਦੇ ਅਰਥ :

ਕਰਤਾ ਕਾਰਕ :

ੳ) *ਗੁਰਸਿਖੀ* ਹਰਿ ਅੰਮ੍ਰਿਤੁ ਬੀਜਿਆ,
ਹਰਿ ਅੰਮ੍ਰਿਤ ਨਾਮੁ ਫਲੁ ਅੰਮ੍ਰਿਤੁ ਪਾਇਆ ॥
(ਗੁਰਸਿਖਾਂ ਨੇ) [ਪੰਨਾ 304

ਅ) ਕਿਨਹਿ *ਬਿਬੇਕੀ* ਕਾਟੀ ਤੂੰ ॥(ਵਿਚਾਰਵਾਨ ਨੇ) [ਪੰਨਾ 476

ਸੰਬੰਧ ਕਾਰਕ :

ੲ) ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ,
*ਪਿਤਰੀ ਹੋਇ* ਉਧਾਰੋ ॥ (ਪਿਤਰਾਂ ਦਾ) [ਪੰਨਾ 496

ਹ) ਅਲਹ ਅਗਮ *ਖੁਦਾਈ* ਬੰਦੇ ॥ (ਖ਼ੁਦਾ ਦੇ) [ਪੰਨਾ 1083

**ਕਰਮ ਕਾਰਕ :**

ਸ) ਤੇ ਗੁਣ ਵਿਸਰਿ ਗਏ *ਅਪਰਾਧੀ,*
ਮੈ ਬਉਰਾ ਕਿਆ ਕਰਉ ਹਰੇ ॥(ਅਪਰਾਧੀ ਨੂੰ) [ਪੰਨਾ 1013

**2- ਬਿਹਾਰੀ ਵਿਚੋਂ ਸੰਬੰਧਕੀ ਪਦਾਂ ਦੇ ਅਰਥ :**

**ਕਰਣ ਕਾਰਕ :**

ੳ) *ਬਚਨੀ* ਤੋਰ ਮੋਰ ਮਨੁ ਮਾਨੈ,
ਜਨ ਕਉ ਪੂਰਨੁ ਦੀਜੈ ॥(ਬਚਨਾਂ ਰਾਹੀਂ) [ਪੰਨਾ 694

ਅ) *ਹੁਕਮੀ* ਹੋਵਨਿ ਆਕਾਰ, ਹੁਕਮੁ ਨ ਕਹਿਆ ਜਾਈ ॥
(ਹੁਕਮ ਨਾਲ) [ਪੰਨਾ 1

**ਅਧਿਕਰਣ ਕਾਰਕ :**

ੲ) ਪੂਰਨ ਪੂਰਿ ਰਹਿਓ ਸ੍ਰਬ *ਥਾਈ,*
ਆਨ ਨ ਕਤਹੂੰ ਜਾਤਾ ॥ (ਥਾਵਾਂ ਵਿਚ) [ਪੰਨਾ 496

ਸ) ਪੈਰੀ ਪੈ ਪੈ ਬਹੁਤੁ ਮਨਾਈ,
ਦੀਨ ਦਇਆਲ ਗੋਪਾਲਾ ਜੀਉ ॥ (ਪੈਰਾਂ ਉਤੇ) [ਪੰਨਾ 99

ਇਸੇ ਪ੍ਰਕਾਰ ਭੇਖੀ (ਭੇਖਾਂ ਨਾਲ), ਨੇਤ੍ਰੀ (ਨੇਤਰਾਂ ਨਾਲ), ਪੈਰੀ (ਪੈਰਾਂ ਨਾਲ), ਇਹ ਸ਼ਬਦ ਕਰਣ ਕਾਰਕ ਦੇ ਲਖਾਇਕ ਹਨ।

3- ਕ੍ਰਿਆ ਨਾਲ ਬਿਹਾਰੀ : ਜਿਨ੍ਹਾਂ ਕ੍ਰਿਆਵੀ ਸ਼ਬਦਾਂ ਦੇ ਅੰਤਲੇ ਅਖਰ 'ਨ' ਨੂੰ ਬਿਹਾਰੀ ਲੱਗੀ ਹੋਵੇ ਉਹ ਬਹੁਵਚਨੀ ਅਰਥਾਂ ਦੇ ਸੂਚਕ ਹੁੰਦੇ ਹਨ; ਜਿਵੇਂ :-

ੳ) ਮਨਮੁਖ ਬੋਲਿ ਨ ਜਾਣਨੀ, (ਨਹੀਂ ਜਾਣਦੇ)
ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ ॥ [ਪੰਨਾ 950

ਅ) ਨਾਨਕ, ਗੁਰੂ ਨ *ਚੇਤਨੀ* ਮਨਿ ਆਪਣੈ ਸੁਚੇਤ ॥
(ਯਾਦ ਨਹੀਂ ਕਰਦੇ) [ਪੰਨਾ 463

ਇਸੇ ਪ੍ਰਕਾਰ ਜਾਪਨੀ, ਪਾਇਨੀ, ਧਾਵਨੀ, ਹਰਿ ਜਨੀ ਆਦਿ ਦੇ ਅਰਥ ਬਹੁਵਚਨਾਂ ਦੇ ਸੂਚਕ ਹਨ ਅਤੇ ਇਨ੍ਹਾਂ ਦੀ ਬਿਹਾਰੀ ਬਿੰਦੀ ਸਹਿਤ ਹੀ ਉਚਾਰੀ ਜਾਂਦੀ ਹੈ।

ਗੁਰਬਾਣੀ ਵਿੱਚ ਬਿਹਾਰੀ ਕ੍ਰਿਆਵਾਚੀ ਸ਼ਬਦਾਂ ਨਾਲ ਲੱਗ ਕੇ, ਸ਼ਬਦ ਦੇ ਭਾਵ ਅਨੁਸਾਰ, ਤਿੰਨਾਂ ਕਾਲਾਂ (ਵਰਤਮਾਨ, ਭੂਤ ਤੇ ਭਵਿੱਖ) ਦੇ ਅਰਥਾਂ ਦੀ ਸੂਚਕ ਹੁੰਦੀ ਹੈ। ਜਿਵੇਂ:

**ਵਰਤਮਾਨ ਕਾਲ :**

1. ਜਿਨਿ ਜਨਿ *ਸੁਣੀ ਮਨੀ* ਹੈ ਜਿਨਿ ਜਨਿ,
ਤਿਸੁ ਜਨ ਕੈ ਹਉ ਕੁਰਬਾਨੰਤੀ॥(ਸੁਣੀ ਤੇ ਮੰਨੀ ਹੈ)[ਪੰਨਾ 977

2. ਜਿਨਿ ਜਿਨਿ *ਕੀਨੀ* ਮੇਰੇ ਗੁਰ ਕੀ ਆਸਾ॥
ਤਿਸ ਕੀ ਕਟੀਐ ਜਮ ਕੀ ਫਾਸਾ॥(ਕੀਤੀ, ਧਾਰੀ ਹੈ)[ਪੰਨਾ 239

3. ਹਿੰਦੂ ਮੂਲੇ ਭੂਲੇ *ਅਖੁਟੀ ਜਾਂਹੀ* ॥
(ਪੁਠੇ ਰਸਤੇ, ਕੁਰਾਹੇ ਜਾਂਦੇ ਹਨ)
ਨਾਰਦਿ ਕਹਿਆ ਸਿ *ਪੂਜ ਕਰਾਂਹੀ* ॥ (ਪੂਜਾ ਕਰਦੇ ਹਨ)
[ਪੰਨਾ 556

ਭੂਤ ਕਾਲ :

ੳ) ਖੇੜੀ *ਜੰਮੀ* ਅਗਲੀ ਮਨੂਆ ਰਜਾ ਸਹਜਿ ਸੁਭਾਇ॥ [ਪੰਨਾ 25

ਅ) ਇਹ ਬੁਧਿ *ਪਾਈ* ਮੈ ਸਾਧੂ ਕੰਨਹੁ,
ਲੇਖੁ ਲਿਖਿਓ ਧੁਰਿ ਮਾਥੈ ॥ [ਪੰਨਾ 715

ਇਸੇ ਪ੍ਰਕਾਰ ਸਾਜੀ, ਖਾਈ, ਲਾਈ, ਕੀਨੀ, ਦੀਨੀ, ਭਈ, ਹਛਨਈ, ਭਾਈ ਆਦਿ ਸ਼ਬਦ ਭੂਤਕਾਲ ਦੇ ਸੂਚਕ ਹਨ।

ਭਵਿੱਖਤ ਕਾਲ :

ਜਿਨ੍ਹਾਂ ਕ੍ਰਿਆਵਾਚੀ ਸ਼ਬਦਾਂ ਦੇ ਅੰਤਲੇ 'ਸ' ਨੂੰ ਬਿਹਾਰੀ ਲੱਗੀ ਹੋਵੇ, ਉਹ ਭਵਿਖਤ ਕਾਲ਼ ਦੇ ਲਖਾਇਕ ਹੁੰਦੇ ਹਨ। ਜਿਵੇਂ :-

ੳ) ਹੈ ਭੀ *ਹੋਸੀ*, ਜਾਇ ਨ *ਜਾਸੀ*,
ਰਚਨਾ ਜਿਨਿ ਰਚਾਈ ॥ [ਪੰਨਾ 9

ਅ) ਥਿਰੁ ਪਾਰਬ੍ਰਹਮੁ, ਪਰਮੇਸਰੋ, ਸੇਵਕੁ ਥਿਰੁ ਹੋਸੀ॥ [ਪੰਨਾ 1100

ਸਮਾਸੀ, ਕਰਸੀ, ਹੋਸੀ, ਜਾਸੀ, ਆਦਿ ਸ਼ਬਦ ਭਵਿੱਖਤ ਕਾਲ ਦੇ ਸੂਚਕ ਹਨ।

5- ਭਾਵ ਵਾਚਕ ਨਾਵਾਂ ਦੇ ਅੰਤ ਵਿੱਚ ਬਿਹਾਰੀ ਲਾਉਣ ਨਾਲ ਉਹ ਸ਼ਬਦ ਵਿਸ਼ੇਸ਼ਣ ਬਣ ਜਾਂਦੇ ਹਨ, ਜਿਵੇਂ:

ੳ) ਪ੍ਰਭ ਮੇਰੇ ਓਇ *ਬੈਰਾਗੀ ਤਿਆਗੀ*॥ [ਪੰਨਾ 1267

ਅ) ਮੇਰੀ ਮਤਿ *ਬਉਰੀ*, ਮੈ ਰਾਮੁ ਬਿਸਾਰਿਓ॥ [ਪੰਨਾ 482

ਇਸੇ ਪ੍ਰਕਾਰ ਸਨੇਹ ਤੋਂ ਸਨੇਹੀ, ਅਮਲ ਤੋਂ ਅਮਲੀ, ਮਾਤੋ ਤੋਂ ਮਾਤੀ (ਮਸਤੀ ਹੋਈ) ਆਦਿ ਸ਼ਬਦ ਹੋਂਦ ਵਿੱਚ ਆਏ ਹਨ।

6- ਕ੍ਰਿਆਵਾਚੀ ਸ਼ਬਦਾਂ ਅਤੇ ਨਾਵਾਂ ਵਿੱਚ ਸਿਹਾਰੀ ਦੀ ਥਾਂ ਬਿਹਾਰੀ ਦੀ ਵਰਤੋਂ ਕਾਫ਼ੀਆ ਰਦੀਫ਼ ਪ੍ਰਮਾਣ ਦੀ ਪ੍ਰਤੀਕ ਹੈ:

ੳ) ਅਚਿੰਤ ਨਾਮੁ ਵਸਿਆ ਮਨਿ ਆਈ॥(ਆਇ ਦੀ ਥਾਂ) [ਪੰ. 798

ਅ) ਜੋ ਕਿਛੁ ਕਰਹਿ ਸੋਈ ਪਰ ਹੋਇਬਾ

ਅਵਰੁ ਨ ਕਰਣਾ ਜਾਇ ॥ (ਜਾਈ ਦੀ ਥਾਂ) [ਪੰਨਾ 1329

(ਨੋਟ- ਇਸੇ ਤਰ੍ਹਾਂ ਬਿਹਾਰੀ ਦੀ ਥਾਂ ਸਿਹਾਰੀ ਦੀ ਵਰਤੋਂ ਹੋਈ ਹੈ। ਵੇਖੋ 'ਸਿਹਾਰੀ' ਦੀ ਵਿਆਖਿਆ)।

7- ਉਤਮ ਪੁਰਖ ਵਿੱਚ ਉਚਾਰਨ ਕੀਤੇ ਗਏ ਵਾਕਾਂ ਵਿੱਚ ਕ੍ਰਿਆਵਾਚੀ ਸ਼ਬਦਾਂ ਨਾਲ ਬਿਹਾਰੀ ਦੀ ਵਰਤੋਂ:-

ਇਹ ਬਿਹਾਰੀ ਬਿੰਦੀ ਸਹਿਤ ਉਚਾਰਨ ਹੁੰਦੀ ਹੈ, ਜਿਵੇਂ:-

ੳ) ਗੁਣ ਗਾਵਾ ਗੁਣ ਵਿਥਰਾ,
ਗੁਣ *ਬੋਲੀ* ਮੇਰੀ ਮਾਇ॥(ਮੈਂ ਬੋਲਾਂ) [ਪੰਨਾ 40

ਅ) ਪਹਿਰਾ ਅਗਨਿ ਹਿਵੈ ਘਰੁ ਬਾਧਾ;
ਭੋਜਨੁ ਸਾਰੁ *ਕਰਾਈ* ॥(ਮੈਂ ਕਰਾਂ) [ਪੰਨਾ 147

ਇਸੇ ਤਰ੍ਹਾਂ ਚਲਾਈ, ਫਿਰਾਈ, ਵੇਚਾਈ, ਜਲਾਈ, ਖਾਈ, ਪਾਈ, ਜਾਈ ਆਦਿ ਸ਼ਬਦ ਵਰਤੇ ਗਏ ਹਨ।



# ਔਕੜ ( ੁ )

ਗੁਰਬਾਣੀ ਵਿੱਚ ਔਕੜ ਦੀ ਵਰਤੋਂ ਵਿਸ਼ੇਸ਼ ਕਰਕੇ ਇਕ ਵਚਨ ਨਾਵਾਂ, ਪੜਨਾਵਾਂ ਅਤੇ ਵਿਸ਼ੇਸ਼ਣਾਂ ਨੂੰ ਦਰਸਾਉਣ ਹਿਤ ਉਨ੍ਹਾਂ ਸ਼ਬਦਾਂ ਦੇ ਅੰਤਲੇ ਅੱਖਰ ਨਾਲ ਕੀਤੀ ਜਾਂਦੀ ਹੈ। ਕਈ ਥਾਵਾਂ ਤੇ ਇਸਤ੍ਰੀਵਾਚਕ ਨਾਵਾਂ ਦੇ ਅੰਤਲੇ ਅੱਖਰ ਔਕੜ ਸਹਿਤ ਹੁੰਦੇ ਹਨ। ਜੁੜਵੇਂ ਸ਼ਬਦ-ਸਰੂਪਾਂ ਵਾਲੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪਾਵਨ ਬੀੜਾਂ ਤੋਂ ਪਾਠ ਕਰਨ ਸਮੇਂ ਸ਼ਬਦਾਂ ਨੂੰ ਨਿਖੇੜਨ ਵਿੱਚ ਵੀ ਔਕੜ ਆਪਣੀ ਵਿਸ਼ੇਸ਼ ਸੇਧ ਦਿੰਦਾ ਹੈ। ਕਈ ਸ਼ਬਦਾਂ ਵਿੱਚ ਇਸ ਦੀ ਵਰਤੋਂ ਵਿਚਕਾਰਲੇ ਅੱਖਰ ਨਾਲ ਹੁੰਦੀ ਹੈ ਪਰ ਅਜਿਹੇ ਸ਼ਬਦਾਂ ਵਿੱਚ ਪਿੰਗਲ ਅਨੁਸਾਰ ਕੇਵਲ ਮਾਤ੍ਰਿਕ ਗਿਣਤੀ ਪੂਰੀ ਕਰਨ ਲਈ ਔਕੜ ਲਗਾ ਹੁੰਦਾ ਹੈ ਜਾਂ ਉਨ੍ਹਾਂ ਸ਼ਬਦਾਂ ਦਾ ਮੂਲ ਰੂਪ ਹੀ ਔਕੜ ਸਹਿਤ ਹੁੰਦਾ ਹੈ। ਅਜਿਹੇ ਸ਼ਬਦਾਂ ਵਿੱਚ ਔਕੜ ਦਾ ਉਚਾਰਣ ਜ਼ਰੂਰ ਹੁੰਦਾ ਹੈ ਪਰ ਅਰਥਾਂ ਵਿੱਚ ਕੋਈ ਅੰਤਰ ਨਹੀਂ ਪੈਂਦਾ। ਕਈ ਸ਼ਬਦਾਂ ਦੇ ਅੰਤਲੇ ਅੱਖਰ ਨੂੰ ਹੋੜਾ ਅਤੇ ਔਕੜ ਦੋਵੇਂ ਮਾਤਰਾਂ ਲਗੀਆਂ ਹੁੰਦੀਆਂ ਹਨ ਪਰ ਉਚਾਰਨ ਸਮੇਂ ਉਨ੍ਹਾਂ ਵਿਚੋਂ ਇਕ ਮਾਤਰ ਨੂੰ ਹੀ, ਸ਼ਬਦ ਦੀ ਚਾਲ ਅਤੇ ਲੈਅ ਅਨੁਸਾਰ ਉਚਾਰਿਆ ਜਾਂਦਾ ਹੈ। ਸੰਬੋਧਨ ਰੂਪ ਵਿੱਚ ਕੋਈ ਸ਼ਬਦ ਵੀ ਔਕੜ ਸਹਿਤ ਨਹੀਂ ਲਿਖਿਆ ਜਾਂਦਾ। ਔਕੜ ਦੀ ਵਰਤੋਂ ਅਤੇ ਅਰਥ-ਬੋਧ ਦੀ ਸਹੂਲਤ ਲਈ ਨੇਮਾਂ ਦੀਆਂ ਕੁਝ ਉਦਾਹਰਣਾਂ ਹੇਠ ਦਿੱਤੀਆਂ ਜਾਂਦੀਆਂ ਹਨ :

(1) ਨਾਵਾਂ ਨੂੰ ਇਕ ਵਚਨ ਦਰਸਾਉਣ ਹਿਤ ਔਕੜ ਦੀ ਵਰਤੋਂ:

ੳ) *ਮਨਮੁਖੁ* ਅਭਿੰਨੁ, ਨ ਭਿਜਈ *ਪਥਰੁ* ਨਾਵਾਇਆ॥ [ਪੰ. 1244

ਅ) ਕਹਿ ਕਬੀਰ ਚੇਤੈ ਨਹੀ,*ਮੂਰਖੁ ਮੁਗਧੁ ਗਵਾਰੁ*॥ [ਪੰ. 1105

ੲ) *ਸੋ ਨਿਰਮਲੁ*, ਨਿਰਮਲ ਹਰਿ ਗੁਨ ਗਾਵੈ॥ [ਪੰਨਾ 328

ਸ) *ਪਾਤਿਸਾਹੁ* ਛਤ੍ਰ ਸਿਰ ਸੋਊ ॥
ਨਾਨਕ, ਦੂਸਰ ਅਵਰੁ ਨ ਕੋਊ॥ [ਪੰਨਾ 258

ਹ) ਜਿਸਨੋ ਬਖਸੇ ਸਿਫਤਿ ਸਾਲਾਹ ॥

ਨਾਨਕ, ਪਾਤਿਸਾਹੀ *ਪਾਤਿਸਾਹੁ* ॥ [ਪੰਨਾ 5

(2) ਪੜਨਾਵਾਂ ਨੂੰ ਇਕ ਵਚਨ ਜਾਂ ਵਿਸ਼ੇਸ਼ ਦਰਸਾਉਣ ਹਿਤ ਔਂਕੜ ਦੀ ਵਰਤੋਂ

ਜੇ ਨਾਂ ਇਕਵਚਨ ਹੈ ਤਾਂ ਉਸ ਲਈ ਵਿਸ਼ੇਸ਼ਣ ਵੀ ਇਕਵਚਨ (_) ਲਗਾ ਕੇ ਲਿਖਿਆ ਜਾਂਦਾ ਹੈ। ਜਿਵੇਂ:

ੳ) *ਏਹੁ ਸੰਸਾਰੁ* ਸਭੁ ਆਵਣ ਜਾਣਾ,
*ਮਨ ਮੂਰਖ* ਚੇਤਿ ਅਜਾਣਾ ॥ [ਪੰਨਾ 607

ਅ) *ਇਹੁ* ਮਾਇਆ ਰੰਗੁ ਕਸੁੰਭ,
ਖਿਨ ਮਹਿ ਲਹਿ ਜਾਵਣਾ ॥ [ਪੰਨਾ 645

ੲ) ਕਬੀਰ ਨਿਰਗੁਣ ਨਾਮ ਨ ਰੋਸੁ ॥
*ਇਸੁ* ਪਰਚਾਇ, ਪਰਚਿ ਰਹੁ ਏਸੁ ॥ [ਪੰਨਾ 325

ਪਾਠਕਾਂ ਲਈ, ਹੋਰ ਨਿਰਣੈ ਹਿਤ ਇਉਂ ਦਰਸਾਇਆ ਜਾਂਦਾ ਹੈ :-

| ਬਹੁ ਵਚਨ | | ਇਕ ਵਚਨ |
|---|---|---|
| ਜਿਨ | ਦਾ | ਜਿਸੁ ਜਾਂ ਜਿਸ (ਜਿਨਿ)। |
| ਤਿਨ | ਦਾ | ਤਿਸੁ ਜਾਂ ਤਿਸ |
| ਉਨ | ਦਾ | ਉਸੁ ਜਾਂ ਉਸ |
| ਇਨ | ਦਾ | ਇਸੁ ਜਾਂ ਇਸ |

ਨੋਟ: (1) ਇਨ੍ਹਾਂ ਚਾਰਾਂ ਪੜਨਾਵਾਂ (ਜਿਸ, ਤਿਸ, ਉਸ, ਇਸ) ਦੇ, 'ਸ' ਨੂੰ ਜਦੋਂ ਔਂਕੜ ਲਗਾ ਹੁੰਦਾ ਹੈ ਤਾਂ ਇਨ੍ਹਾਂ ਵਿਚੋਂ ਕਿਸੇ ਸੰਬੰਧਕੀ ਪਦ ਚਿੰਨ੍ਹ ਦੇ ਅਰਥ ਨਿਕਲਦੇ ਹਨ ਪਰ ਜਦੋਂ ਇਨ੍ਹਾਂ ਦੇ ਨਾਲ ਕੋਈ ਸੰਬੰਧਕੀ-ਪਦ ਆ ਜਾਵੇ ਤਾਂ ਇਨ੍ਹਾਂ ਦਾ ਔਂਕੜ ਲਹਿ ਕੇ 'ਸ' ਮੁਕਤਾ ਹੋ ਜਾਂਦਾ ਹੈ। ਜਿਵੇਂ :-

ੳ) ਜਿਸ ਕਾ ਦੀਆ ਪੈਨੈ ਖਾਇ ॥ [ਪੰਨਾ 195

ਅ) ਤਿਸੁ ਤੂ ਸੇਵਿ ਜਿਨਿ ਤੂ ਕੀਆ ॥ [ਪੰਨਾ 1182

ਜਿਨ੍ਹਾਂ ਨਾਵਾਂ ਦੇ ਨਾਲ ਬਿਨੁ, ਮਾਹਿ, ਸੇਤੀ, ਆਦਿ ਸੰਬੰਧਕੀ ਪਦ ਆਉਣ, ਉਨ੍ਹਾਂ ਦਾ ਅੰਤਲਾ ਔਂਕੜ ਲਹਿ ਜਾਂਦਾ ਹੈ:-

ੳ) ਗੁਰ ਬਿਨੁ ਘੋਰ ਅੰਧਾਰੁ ॥ [ਪੰਨਾ 1399

ਅ) ਮਨ ਮਾਹਿ ਜਾਪਿ ਭਗਵੰਤੁ ॥ [ਪੰਨਾ 890

ੲ) ਖਸਮ ਸੇਤੀ ਅਰਦਾਸਿ ਵਖਾਣੈ . . . ॥ [ਪੰਨਾ 74

(2) ਉਪ੍ਰੋਕਤ ਚਾਰੇ ਪੜਨਾਵਾਂ (ਜਿਨ, ਤਿਨ, ਉਨ, ਇਨ) ਨੂੰ ਇਕ ਵਚਨ ਦੇ ਸੂਚਕ ਦਰਸਾਉਣ ਹਿਤ ਇਨ੍ਹਾਂ ਦਾ 'ਨ' ਕਦੇ ਵੀ ਔਂਕੜ ਸਹਿਤ ਨਹੀਂ ਹੁੰਦਾ, ਸਗੋਂ ਇਸ ਮੰਤਵ ਦੀ ਪੂਰਤੀ ਹਿਤ 'ਨ' ਸਿਹਾਰੀ ਸਹਿਤ ਲਿਖਿਆ ਜਾਂਦਾ ਹੈ ਅਤੇ ਉਸ

ਸਿਹਾਰੀ ਵਿੱਚੋਂ ਆਮ ਤੌਰ ਤੇ 'ਨੇ'ਦੇ ਅਰਥ ਨਿਕਲਦੇ ਹਨ।

(3)ਜਿਨ੍ਹਾਂ ਨਾਵਾਂ ਦਾ ਅੰਤਲਾ ਅੱਖਰ ਔਂਕੜ ਸਹਿਤ ਹੁੰਦਾ ਹੈ ਉਨ੍ਹਾਂ ਨਾਲ ਸੰਬੰਧਕੀ ਪਦ ਨਹੀਂ ਆਉਂਦਾ। ਜਿਵੇਂ:

ੳ) ਐਸਾ *ਨਾਮੁ* ਨਿਰੰਜਨੁ ਹੋਇ॥ [ਪੰਨਾ 3

ਅ) *ਗੁਰੁ ਈਸਰੁ ਗੁਰੁ ਗੋਰਖੁ* ਬਰਮਾ,
*ਗੁਰੁ* ਪਾਰਬਤੀ ਮਾਈ ॥ [ਪੰਨਾ 2

ੲ) *ਧਰਮੁ ਅਰਥੁ* ਸਭੁ *ਕਾਮੁ ਮੋਖੁ* ਹੈ,
ਜਨ ਪੀਛੈ ਲਗਿ ਫਿਰਥਈ ॥ [ਪੰਨਾ 1320

ਸ) *ਖਾਲਕੁ* ਰਵਿ ਰਹਿਆ ਸਰਬ ਠਾਈ॥ [ਪੰਨਾ 897

ਹ) *ਸਾਧੁ ਸਾਧੁ* ਮੁਖ ਤੇ ਕਹਹਿ,
ਸੁਣਿ ਦਾਸ ਮਿਲਾਵਹਿ ॥ [ਪੰਨਾ 818

ਇਨ੍ਹਾਂ ਸ਼ਬਦਾਂ ਦੀ ਵਿਲਖਣਤਾ ਲਈ ਦੇਖੋ ਮੁਕਤਾ ਨੰ:5। ('ਸਾਧੁ' ਸ਼ਬਦ ਔਂਕੜ ਸਹਿਤ ਸਮੁੱਚੇ ਸਰੂਪ ਵਿੱਚ ਵਿਰਲੇ ਥਾਂ ਤੇ ਹੀ ਵਰਤਿਆ ਗਿਆ ਹੈ)।

(4) ਇਕੱਠ ਵਾਚਕ ਨਾਵਾਂ ਨਾਲ ਔਂਕੜ ਦੀ ਵਰਤੋਂ :
ਦੇਖੋ ਮੁਕਤਾ ਨੇਮ ਨੰਬਰ 6

(5) ਤਤਸਮ ਇਸਤ੍ਰੀ-ਲਿੰਗ ਸ਼ਬਦਾਂ (ਮੂਲਕ) ਨੂੰ ਇਕ ਵਚਨ ਅਤੇ ਵਿਸ਼ੇਸ਼ ਦਰਸਾਉਣ ਹਿਤ ਔਂਕੜ ਦੀ ਵਰਤੋਂ ਕੀਤੀ ਜਾਂਦੀ ਹੈ, ਜਿਵੇਂ :

ੳ) ਵਸਤੁ ਅਨੂਪੁ ਅਤਿ ਅਗਮ ਅਗੋਚਰ,
ਗੁਰੁ ਪੂਰਾ ਅਲਖੁ ਲਖਾਏ ॥ [ਪੰਨਾ 608

ਅ) ਜਿਸ ਕੀ ਵਥੁ ਸੋਈ ਪ੍ਰਭੁ ਜਾਣੈ,
ਜਿਸ ਨੋ ਦੇਇ ਸੁ ਪਾਏ ॥ [ਪੰਨਾ 608

ੲ) ਸੋ ਸਹੁ ਬਿੰਦ ਨ ਵਿਸਰਉ,
ਨਾਨਕ, ਜਿਨਿ ਸੁੰਦਰੁ ਰਚਿਆ ਦੇਹੁ॥ [ਪੰਨਾ 706

ਇਸੇ ਤਰ੍ਹਾਂ 'ਮਸੁ, ਮਲੁ, ਰੇਣੁ, ਧੇਣੁ, ਬਿਖੁ, ਮਿਰਤੁ' ਇਸਤ੍ਰੀ ਲਿੰਗ ਸ਼ਬਦ ਦੇ ਲਖਾਇਕ ਹਨ।ਇਨ੍ਹਾਂ ਦੇ ਅੰਤਲੇ ਅੱਖਰ ਨੂੰ ਲਗਾ ਹੋਇਆ ਔਂਕੜ ਇਨ੍ਹਾਂ ਨੂੰ ਇਕ ਵਚਨ ਪ੍ਰਗਟ ਕਰਨ ਲਈ ਹੈ। ਗੁਰਬਾਣੀ ਵਿੱਚ ਕੁਝ ਕੁ ਸ਼ਬਦ ਮੂਲ ਰੂਪ ਵਿੱਚ, ਸਿਹਾਰੀ ਦੇ ਨੇਮ ਨੰਬਰ 3 ਵਾਂਗ, ਔਂਕੜ ਸਹਿਤ ਵਰਤੇ ਹਨ, ਜਿਵੇਂ ਕਿ ਬਹੁਤੁ, ਦਿਨੁ, ਸਭਤੁ, ਇਕਤੁ, ਕਿਤੁ।

*ਨੋਟ* - 'ਸੁੰਦਰ' ਸ਼ਬਦ ਦੇ 'ਰ' ਨੂੰ ਸਿਹਾਰੀ ਲਾਉਣ ਨਾਲ ਇਹ ਇਸਤ੍ਰੀ-ਲਿੰਗ ਅਤੇ 'ਰ' ਨੂੰ ਔਂਕੜ ਲਾਉਣ ਜਾਂ 'ਰ' ਮੁਕਤਾ ਰੱਖਣ ਨਾਲ ਇਹ ਪੁਲਿੰਗ ਬਣ ਜਾਂਦਾ ਹੈ। ਇਸੇ ਤਰ੍ਹਾਂ ਸ਼ਬਦ 'ਦੇਹ' ਦੇ 'ਹ' ਨੂੰ ਮੁਕਤਾ ਰਖਣ ਨਾਲ ਇਸਤ੍ਰੀ ਲਿੰਗ (ਭਾਵ

ਦੇਹੀ) ਅਤੇ 'ਹ' ਨੂੰ ਔਂਕੜ ਲਾਉਣ ਨਾਲ ਪੁਲਿੰਗ (ਭਾਵ ਸਰੀਰ) ਦਾ ਸੂਚਕ ਹੈ।

(6) ਜਿਨ੍ਹਾਂ ਕ੍ਰਿਆਵਾਚੀ ਸ਼ਬਦਾਂ ਦੇ ਅੰਤਲੇ ਅੱਖਰ ਨੂੰ ਔਂਕੜ ਹੁੰਦਾ ਹੈ ਉਹ ਮੱਧਮ ਪੁਰਖ (ਦੂਜੇ ਪੁਰਖ ਵਿੱਚ), ਹੁਕਮ, ਉਪਦੇਸ਼ ਜਾਂ ਬੇਨਤੀ ਭਾਵ ਵਿੱਚ ਅਰਥ ਕਰਨ ਦੇ ਲਖਾਇਕ ਹੁੰਦੇ ਹਨ:

ੳ) ਡਡੈ, ਡੰਫੁ *ਕਰਹੁ* ਕਿਆ ਪ੍ਰਾਣੀ,
ਜੋ ਕਿਛੁ ਹੋਆ ਸੁ ਸਭੁ ਚਲਣਾ ॥
ਤਿਸੈ *ਸਰੇਵਹੁ* ਤਾ ਸੁਖੁ ਪਾਵਹੁ,
ਸਰਬ ਨਿਰੰਤਰਿ ਰਵਿ ਰਹਿਆ ॥ [ਪੰਨਾ 433

ਅ) ਮੋਹਨ ! ਘਰਿ *ਆਵਹੁ*, ਕਰਉ ਜੋਦਰੀਆ ॥ [ਪੰਨਾ 1209

ੲ) ਕ੍ਰਿਪਾਨਿਧਿ, *ਬਸਹੁ* ਰਿਦੈ ਹਰਿ ਨੀਤਿ ॥ [ਪੰਨਾ 712

ਸ) ਗੁਰਸਿਖ ਮੀਤ !, *ਚਲਹੁ* ਗੁਰ ਚਾਲੀ ॥ [ਪੰਨਾ 667

ਹ) ਮੁੰਧੇ !, ਤੂ *ਚਲੁ* ਗੁਰ ਕੈ ਭਾਇ ॥ [ਪੰਨਾ 38

ਕ) *ਭਜੁ* ਮਨ ਮੇਰੇ !, ਏਕੋ ਨਾਮੁ ॥ [ਪੰਨਾ 193

ਇਸੇ ਤਰ੍ਹਾਂ ਸਿਖਹੁ, ਪਾਵਹੁ, ਲਾਵਹੁ, ਗਾਵਹੁ, ਭਜਹੁ, ਪਰੁ, ਭਜੁ ਆਦਿ ਸ਼ਬਦ ਹਨ।

*ਨੋਟ* : 'ਜਪਿ' ਅਤੇ 'ਕਰਿ' ਸ਼ਬਦ ਕ੍ਰਿਆ ਰੂਪ ਵਿਚ ਸਦਾ ਹੀ ਸਿਹਾਰੀ ਸਹਿਤ ਲਿਖੇ ਜਾਂਦੇ ਹਨ। ਇਨ੍ਹਾਂ ਦੇ 'ਪ' ਅਤੇ 'ਰ' ਨੂੰ ਔਂਕੜ ਲਗ ਜਾਣ ਨਾਲ ਇਹ ਸ਼ਬਦ ਇਕ ਵਚਨ ਨਾਂਵ ਦੇ ਲਖਾਇਕ ਹੋ ਜਾਂਦੇ ਹਨ।

ਇਸ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਜਿਨ੍ਹਾਂ ਕ੍ਰਿਆਵਾਚੀ ਸ਼ਬਦਾਂ ਦੇ ਅੰਤਲੇ ਅੱਖਰ ਨੂੰ ਸਿਹਾਰੀ ਦੀ ਥਾਂ (_) ਲਗਣ ਨਾਲ ਉਨ੍ਹਾਂ ਦੇ ਭਾਵ-ਅਰਥ ਬਦਲ ਜਾਣ ਦੀ ਸੰਭਾਵਨਾ ਹੋਵੇ ਉਨ੍ਹਾਂ ਨੂੰ ਕ੍ਰਿਆਵਾਚੀ ਦਰਸਾਉਣ ਹਿਤ ਵੀ ਸਿਹਾਰੀ ਸਹਿਤ ਹੀ ਰਖਿਆ ਗਿਆ ਹੈ ਅਤੇ ਪਾਵਨ ਸਰੂਪ ਵਿੱਚ ਜਿਥੇ ਇਹ ਨੇਮ ਪੂਰਾ ਨਹੀਂ ਉਤਰਦਾ ਉਥੇ ਬੀੜ ਦਾ ਉਤਾਰਾ ਕਰਨ ਵਾਲਿਆਂ ਪਾਸੋਂ ਉਕਾਈ ਹੋਈ ਜਾਪਦੀ ਹੈ।

(7) ਜਿਨ੍ਹਾਂ ਸ਼ਬਦਾਂ ਵਿੱਚ ਵਰਤੀ ਗਈ ਕ੍ਰਿਆ ਦਾ ਅੰਤਲਾ ਅੱਖਰ 'ਉ' ਔਂਕੜ ਨਾਲ ਹੁੰਦਾ ਹੈ ਉਨ੍ਹਾਂ ਦੇ ਅਰਥ ਉਤਮ ਪੁਰਖ ਅਤੇ ਅਨਯ ਪੁਰਖ ਵਿੱਚ ਕਰਨੇ ਹੁੰਦੇ ਹਨ:

(ੳ) ਉਤਮ ਪੁਰਖ :

ਚਿਤ ਸਿਮਰਨੁ *ਕਰਉ*, ਨੈਨ *ਅਵਿਲੋਕਨੋ*,

ਸ੍ਰਵਨ ਬਾਨੀ ਸੁਜਸੁ ਪੂਰਿ *ਰਾਖਉ* ॥
ਮਨੁ ਸੁ ਮਧੁਕਰੁ *ਕਰਉ*, ਚਰਨ ਹਿਰਦੇ *ਧਰਉ*,
ਰਸਨ ਅੰਮ੍ਰਿਤ ਰਾਮਨਾਮ *ਭਾਖਉ* ॥ [ਪੰਨਾ 694

ਇਸ ਪੰਕਤੀ ਵਿੱਚ ਆਏ ਕ੍ਰਿਆਵਾਚੀ ਸ਼ਬਦ ''ਕਰਉ, ਅਵਿਲੋਕਨੌ, ਰਾਖਉ, ਧਰਉ, ਭਾਖਉ'' ਦੇ ਅਰਥ ਕ੍ਰਮਵਾਰ ਮੈਂ ਚਿਤ ਵਿੱਚ (ਪ੍ਰਭੂ ਦਾ ਨਾਮ) ਸਿਮਰਨ ਕਰਾਂ, ਅੱਖਾਂ ਨਾਲ (ਉਸ ਪ੍ਰਭੂ ਦਾ) ਦਰਸ਼ਨ ਵੇਖਾਂ, ਕੰਨਾਂ ਵਿੱਚ ਸ੍ਰੇਸ਼ਟ ਜਸ ਵਾਲੀ ਬਾਣੀ ਨੂੰ ਭਰੀ ਰੱਖਾਂ। ਮਨ ਨੂੰ ਭੌਰਾ ਬਣਾਵਾਂ, (ਕੰਵਲ ਸਰੀਖੇ) ਚਰਨ ਹਿਰਦੇ ਵਿੱਚ (ਟਿਕਾਅ) ਰੱਖਾਂ, ਰਸਨਾ ਨਾਲ (ਪ੍ਰਭੂ ਦਾ) ਅੰਮ੍ਰਿਤ ਨਾਮ ਉਚਾਰਨ ਕਰਾਂ।

ਨੋਟ- (ਅਜਿਹੇ ਸਾਰੇ ਕ੍ਰਿਆਵਾਚੀ ਸ਼ਬਦਾਂ ਦੇ ਅੰਤਲੇ 'ਉ' ਨੂੰ ਬਿੰਦੀ ਸਹਿਤ ਉਚਾਰਨਾ ਚਾਹੀਦਾ ਹੈ)।

**(ਅ) ਅਨਯ ਪੁਰਖ (3rd person) ਵਿੱਚ :**

ੳ) ਸੋ ਮੁਖੁ *ਜਲਉ*, ਜਿਤੁ ਕਹਹਿ ਠਾਕੁਰੁ ਜੋਨੀ ॥
(ਜਲ, ਸੜ ਜਾਵੇ) [ਪੰਨਾ 136

ਅ) ਆਗਿਆ ਤੁਮਰੀ ਮੀਠੀ *ਲਾਗਉ*,
ਕੀਓ ਤੁਹਾਰੋ ਭਾਵਉ ॥ (ਲਗੇ, ਲਗੇ) [ਪੰਨਾ 173

ੲ) ਸਾਹਿਬੁ ਰੋਸੁ *ਧਰਉ* ਕਿ ਪਿਆਰੁ ॥ (ਧਰੇ) [ਪੰਨਾ 338

ਅਜਿਹੇ ਅਨਯ ਪੁਰਖ (3rd person) ਵਾਲੇ ਵਾਕਾਂ ਵਿੱਚ ਆਏ ਕ੍ਰਿਆਵਾਚੀ ਸ਼ਬਦਾਂ ਦੇ ਅੰਤ ਵਿੱਚ ਜਿੱਥੇ 'ਉ' ਹੋਵੇ ਉਥੇ 'ਉ' ਦੀ ਥਾਂ 'ਏ' ਸਮਝ ਕੇ ਅਰਥ ਕਰਨੇ ਯੋਗ ਹਨ, ਜਿਵੇਂ ਉਪਰ ਕੀਤਾ ਗਿਆ ਹੈ ਅਤੇ ਉਚਾਰਨ ਵੀ ਬਿੰਦੀ ਰਹਿਤ ਹੁੰਦਾ ਹੈ।

(8) **ਵਿਸ਼ੇਸ਼ਣਾਂ ਦੇ ਅੰਤਲੇ ਅੱਖਰ ਨਾਲ ਔਂਕੜ ਦੀ ਵਰਤੋਂ** ਉਨ੍ਹਾਂ ਨੂੰ ਇਕ ਵਚਨ ਦਰਸਾਉਣ ਅਤੇ ਵਿਸ਼ੇਸ਼ ਕਰਨ ਲਈ ਹੁੰਦੀ ਹੈ :

ੳ) ਮਨਮੁਖੁ ਕਾਇਰੁ ਕਰੂਪੁ ਹੈ,
ਬਿਨੁ ਨਾਵੈ ਨਕੁ ਨਾਹਿ ॥ [ਪੰਨਾ 591

ਅ) ਸਾਚਾ ਸਾਹਿਬੁ ਸਾਚੁ ਨਾਇ, ਭਾਖਿਆ ਭਾਉ ਅਪਾਰੁ ॥ [ਪੰ. 2

(9) **ਲਹਿੰਦੀ (ਪੱਛਮੀ) ਬੋਲੀ ਦੇ ਵਰਤੇ ਗਏ ਕ੍ਰਿਆਵਾਚੀ** ਸ਼ਬਦਾਂ ਦੇ ਅੰਤਲੇ ਅੱਖਰ 'ਮ' ਨੂੰ ਲਗਾ ਔਂਕੜ (ਮੈਂ, ਮੈਨੂੰ) ਉਤਮ ਪੁਰਖ ਵਿੱਚ ਕਈ ਅਜਿਹੇ ਸ਼ਬਦ ਲਗਪਗ ਭੂਤਕਾਲ ਦੀ ਕ੍ਰਿਆ ਨੂੰ ਨਿਰੂਪਣ ਕਰਦੇ ਹਨ, ਜਿਵੇਂ:-

ੳ) ਪੇਖੰਦੜੋ ਕੀ ਭੁਲੁ, ਤੁੰਮਾ *ਦਿਸਮੁ* ਸੋਹਣਾ॥ (ਮੈਨੂੰ ਦਿਸਿਆ)
[ਪੰਨਾ 708

ਅ) ਗੁਝੜਾ *ਲਧਮੁ* ਲਾਲ, ਮਥੈ ਹੀ ਪਰਗਟੁ ਥਿਆ ॥

(ਮੈਨੂੰ ਲੱਭਿਆ) [ਪੰਨਾ 1096

ੲ) *ਢੰਢੋਲਿਮੁ ਢੂਢਿਮੁ* ਡਿਠੁ ਮੈ,

ਨਾਨਕ, ਜਗੁ ਧੂਏ ਕਾ ਧਵਲਹਰੁ ॥(ਮੈਂ ਢੂੰਢਿਆ) [ਪੰਨਾ 138

ਇਸੇ ਪ੍ਰਕਾਰ ਤਾਰਿਅਮੁ (ਮੈਨੂੰ ਤਾਰਿਆ), ਉਲਾਹਿਅਮੁ (ਮੈਂ ਲਾਹ ਦਿੱਤੇ) ਆਦਿ ਸ਼ਬਦ ਹਨ।

ਮੁਅੰਤ ਕ੍ਰਿਆ ਦੀ ਬਨਾਵਟ ਫ਼ਾਰਸੀ ਬੋਲੀ ਤੋਂ ਲਈ ਗਈ ਜਾਪਦੀ ਹੈ:-

ਸ਼ੁਨੀਦਮੁ=ਮੈਂ ਸੁਣਿਆ ਹੈ

ਗੁਫਤਮੁ=ਮੈਂ ਅਰਜ਼ ਕੀਤੀ

ਆਮਦਮੁ=ਮੈਂ ਆਇਆ

(10) ਉਹ ਕ੍ਰਿਆਵਾਚੀ ਸ਼ਬਦ ਜਿਨ੍ਹਾਂ ਦੇ ਅੰਤਲੇ 'ਸ' ਜਾਂ 'ਨ' ਨੂੰ ਔਕੜ ਲੱਗਾ ਹੁੰਦਾ ਹੈ ਉਨ੍ਹਾਂ ਦੇ ਅਰਥ ਅਨਯ (ਤੀਜੇ) ਪੁਰਖ ਵਿੱਚ ਕ੍ਰਮਵਾਰ ਇਕ ਵਚਨ ਅਤੇ ਬਹੁਵਚਨ ਵਿਚ ਕੀਤੇ ਜਾਂਦੇ ਹਨ ਅਤੇ ਉਹ ਆਮ ਤੌਰ ਤੇ ਸਾਧਾਰਣ ਭੂਤ ਕਾਲ ਦੇ ਲਖਾਇਕ ਹੁੰਦੇ ਹਨ, ਜਿਵੇਂ:

ੳ) 1) ਜਾਂ *ਸੁਧੋਸੁ* ਤਾ ਲਹਣਾ ਟਿਕਿਓਨੁ ॥

(ਉਸ ਨੂੰ ਸੋਧਿਆ, ਪਰਖਿਆ) [ਪੰਨਾ 967

2) ਸਹਿ ਟਿਕਾ *ਦਿਤੋਸੁ* ਜੀਵਦੈ॥ (ਉਸ ਨੂੰ ਦਿੱਤਾ)

ਦਿਤੋਸੁ ਅਤੇ ਸੁਧੋਸੁ ਵਿੱਚ ਪਿਛੇਤਰ 'ਸੁ' ਭੀ ਫ਼ਾਰਸੀ ਦੇ ਉਪਰੋਕਤ 'ਮੁ' ਪਿਛੇਤਰ ਵਾਂਗ ਇਕਵਚਨ ਤੀਜੇ ਪੁਰਖ ਲਈ ਬਣਾਏ ਗਏ ਹਨ ਜਿਵੇਂ:-

1) ***ਮਾਰੇਹਿਸ*** ਵੇ ਜਨ ਹਉਮੈ ਬਿਖਿਆ ॥

ਜਿਨਿ ਹਰਿ ਪ੍ਰਭ ਮਿਲਣ ਨ ਦਿਤੀਆ ॥ [ਪੰਨਾ 776

(ਉਸ (ਹਉਮੈ) ਨੂੰ ਮਾਰ)

2) ਚਉਦਹ ਰਤਨ *ਨਿਕਾਲਿਅਨੁ,* ਕੀਤੋਨੁ ਚਾਨਾਣੁ ॥

(ਉਸ ਨੇ ਕੱਢੇ) [ਪੰਨਾ 967

3) ਅਪਣੇ ਬਾਲਕ *ਆਪਿ ਰਖਿਅਨੁ* ਪਾਰਬ੍ਰਹਮ ਗੁਰਦੇਵ ॥

(ਉਸ ਨੇ ਰਖੇ) [ਪੰਨਾ 967

4) ਨਾਨਕ ਸਗਲੇ ਦੋਖ *ਉਤਾਰਿਅਨੁ*

ਪ੍ਰਭੁ ਪਾਰਬ੍ਰਹਮ ਬਖਸਿੰਦੁ ॥(ਉਸਨੇ ਉਤਾਰ ਦਿੱਤੇ) [ਪੰਨਾ 46

(ਅ) ਜਿਨ੍ਹਾਂ ਕ੍ਰਿਆਵਾਚੀ ਸ਼ਬਦਾਂ ਦੇ ਅੰਤ ਪਿਛੇਤਰ ਰੂਪ ਵਿਚ 'ਅਨੁ' ਜਾਂ 'ਓਨੁ' ਦੀ ਥਾਂ 'ਈਅਨੁ' ਦੀ ਆਵਾਜ਼ ਵਾਲੇ ਸ਼ਬਦ ਆਉਣ, ਉਹ ਇਸਤ੍ਰੀਵਾਚਕ ਨਾਵਾਂ ਦੇ ਨਾਲ ਆਉਣ ਕਰਕੇ ਇਸਤ੍ਰੀ-ਵਾਚਕ ਅਰਥ-ਭਾਵ ਦੇ ਹੀ ਸੂਚਕ

11- ਜਿਨ੍ਹਾਂ ਨਾਵਾਂ ਦੇ ਅੰਤ ਵਿੱਚ 'ਹੁ' ਆਉਂਦਾ ਹੋਵੇ ਉਥੇ ਔਕੜ ਵਿੱਚ ਹੇਠ ਲਿਖੇ ਅਨੁਸਾਰ ਸੰਬੰਧਕੀ-ਪਦ ਦੇ ਅਰਥ ਲੁਪਤ ਹੁੰਦੇ ਹਨ, ਜਿਵੇਂ:

ੳ) *ਮਨਹੁ* ਨ ਨਾਮੁ ਵਿਸਾਰਿ, ਅਹਿਨਿਸਿ ਧਿਆਈਐ ॥

(ਮਨ ਤੋਂ) [ਪੰਨਾ 752

ਅ) *ਨੈਨਹੁ* ਪੇਖੁ ਠਾਕੁਰ ਕਾ ਰੰਗੁ ॥(ਅੱਖਾਂ ਨਾਲ) [ਪੰਨਾ 281

ੲ) *ਨੈਨਹੁ* ਨੀਰੁ ਬਹੈ, ਤਨੁ ਖੀਨਾ, ਭਏ ਕੇਸ ਦੁਧਵਾਨੀ ॥

(ਅੱਖਾਂ ਚੋਂ) [ਪੰਨਾ 659

ਸ) *ਪਾਵਹੁ* ਬੇੜੀ *ਹਾਥਹੁ* ਤਾਲ ॥

(ਪੈਰਾਂ ਨੂੰ, ਹੱਥਾਂ ਨਾਲ) [ਪੰਨਾ 1166

12- ਅਗੇਤਰ ਰੂਪ ਵਿੱਚ ਔਕੜ ਸਹਿਤ ਵਰਤੇ ਜਾਣ ਵਾਲੇ ਅੱਖਰ 'ਕ' 'ਸ' ਕ੍ਰਮਵਾਰ ਨਿਖੇਧ-ਬੋਧਕ ਅਤੇ ਸ੍ਰੇਸ਼ਟ ਭਾਵ ਨੂੰ ਦਰਸਾਉਂਦੇ ਹਨ, ਜਿਵੇਂ:

ਕੁਚਜੀ (ਕੁਚੱਜੀ), ਕੁਲਖਣੀ (ਕੁਲੱਖਣੀ), ਕੁਰੁਤਾ, ਕੁਨਾਰਿ, ਕੁਸੁਧਿ, ਕੁਥਾਉ, ਕੁਕਰਮ ਆਦਿ।

ਸ-ਸੁਲਖਣੀ (ਸੁਲੱਖਣੀ), ਸੁਚਜੀ (ਸੁਚੱਜੀ), ਸੁਸ਼ੀਲ, ਸੁਕਰਮ, ਸੁਕਾਲ, ਸੁਚਾਰੁ, ਸੁਮਤਿ ਆਦਿ।

13- ਜਿਨ੍ਹਾਂ ਸ਼ਬਦਾਂ ਦੇ ਮੱਧ ਵਿੱਚ ਕਿਸੇ ਅੱਖਰ ਨੂੰ ਔਕੜ ਲੱਗਾ ਹੋਵੇ ਉਸ ਦਾ ਉਚਾਰਣ ਅਤੀ ਜ਼ਰੂਰੀ ਹੈ, ਇਸ ਵਿੱਚ ਅਣਗਹਿਲੀ ਨਹੀਂ ਕਰਨੀ ਚਾਹੀਦੀ। ਉਦਾਹਰਣ ਵਜੋਂ :

ਲਟੁਰੀ, ਮਧੁਰੀ, ਠਾਕੁਰ, ਮਧੁਰ, ਮਧੁਰਾੜੀ, ਅਪੁਨੇ, ਚਤੁਰ, ਤਰੁਣ, ਵਿਛੁੜ ਆਦਿ।

ਇਸੇ ਤਰ੍ਹਾਂ ਕਈ ਅੱਖਰਾਂ ਦੇ ਪੈਰਾਂ ਵਿੱਚ ਲਗਦੇ ਅੱਧੇ 'ਵ' ਨੂੰ ਔਕੜ ਵਿਚ ਬਦਲ ਦਿੱਤਾ ਗਿਆ ਹੈ :

ਬਿਸ੍ਵੰਭਰ ਦਾ ਬਿਸੁੰਭਰ, ਦ੍ਵਾਰ ਦਾ ਦੁਆਰ।
ਤਤ੍ਵ ਦਾ ਤਤੁ ਸ੍ਵਪਨ ਦਾ ਸੁਪਨ।
ਵਿਸ੍ਵ ਦਾ ਵਿਸੁ ਸ੍ਵਾਸਥ ਦਾ ਸੁਆਸਥ।

14- ਦੋ ਮਾਤਰਾਂ ਵਾਲੇ ਸ਼ਬਦ :

ਗੁਰਬਾਣੀ ਵਿਚ ਕੁਝ ਅਜਿਹੇ ਸ਼ਬਦ ਸਰੂਪ ਮਿਲਦੇ ਹਨ ਜਿਨ੍ਹਾਂ ਦੇ ਪਹਿਲੇ ਜਾਂ ਅੰਤਲੇ ਅੱਖਰ ਨੂੰ ਦੋ ਮਾਤ੍ਰਾਂ ਲਗੀਆਂ ਹੋਈਆਂ ਹਨ, ਜਿਵੇਂ: ਬੋੁਲਾਨੁ, ਉਮਾਹਾ, ਗੋੁਬਿੰਦ, ਏਕੋੁ, ਆਦਿ।

ਕਈ ਪਾਠਕ ਭੁਲੇਖੇ ਵਿਚ ਪੈ ਜਾਂਦੇ ਹਨ। ਉਹ ਇਹ ਅਨੁਮਾਨ ਲਾਉਂਦੇ ਹਨ ਸ਼ਾਇਦ ਲਿਖਾਰੀਆਂ ਪਾਸੋਂ ਉਤਾਰਾ ਕਰਨ

ਸਮੇਂ ਇਹ ਅਸ਼ੁੱਧੀਆਂ ਰਹਿ ਗਈਆਂ ਹਨ ਪਰ ਅਜੇਹਾ ਆਖਣਾ ਉਨ੍ਹਾਂ ਵੀਰਾਂ ਦੀ ਭੁੱਲ ਹੈ।

ਗੁਰੂ ਸਾਹਿਬ ਨੇ ਗੁਰਬਾਣੀ ਲੱਗਾਂ ਮਾਤ੍ਰਾਂ ਦੇ ਨੇਮ ਅਨੁਸਾਰ ਮੂਲ ਸ਼ਬਦਾਂ ਸਰੂਪਾਂ ਨੂੰ ਕਾਇਮ ਰਖਣ ਦਾ ਜਤਨ ਕੀਤਾ ਹੈ। ਇਸ ਤਰ੍ਹਾਂ ਦੀ ਵਰਤੋਂ ਨਾਲ 'ਇਕ ਪੰਥ ਦੋ ਕਾਜ' ਵਾਲਾ ਨਿਸ਼ਾਨਾ ਪੂਰਾ ਕੀਤਾ ਹੈ। ਜਿਵੇਂ 'ਬੋਲ' ਤੋਂ 'ਬੋਲਾਨ' ਸ਼ਬਦ ਹੈ ਪਰ ਗੁਰਬਾਣੀ ਵਿੱਚ 'ਬੋੁਲਾਨ' ਵਰਤਿਆ ਹੈ। ਹੋੜੇ ਨਾਲ ਮੂਲ ਰੂਪ ਕਾਇਮ ਰਖਿਆ ਹੈ, ਅਤੇ ਉਚਾਰਨ ਲਈ ਔਂਕੜ ਦਾ ਸੰਕੇਤ ਦਿੱਤਾ ਹੈ। ਇਸੇ ਤਰ੍ਹਾਂ ਮੂਲਕ ਸ਼ਬਦ-ਜੋੜ 'ਗੋਬਿੰਦ' ਹੈ, ਪਰ ਉਚਾਰਨ ਲਈ 'ਗੋੁਬਿੰਦ' ਬਣਾਇਆ ਹੈ। ਗੁਰਬਾਣੀ ਵਿਚ 'ਏਕੋੁ' ਸਰੂਪ ਹੈ ਅਤੇ ਪਾਠ ਕਰਨ ਸਮੇਂ 'ਏਕੋ' ਉਚਾਰਨਾ ਹੈ ਤਾਂ ਜੋ ਕਾਵਿ ਤੋਲ ਵੀ ਪੂਰਾ ਰਹੇ ਅਤੇ ਲਗ ਮਾਤ੍ਰੀ ਮਹੱਤਤਾ ਵਿਚ ਕੋਈ ਫ਼ਰਕ ਨਾ ਪਵੇ। ਪਾਠ ਕਰਨ ਸਮੇਂ ਅਜਿਹੇ ਸ਼ਬਦਾਂ ਦੇ ਮੂਲਕ ਸਰੂਪ ਦੀ ਵਾਕਫ਼ੀਅਤ ਹੋਣੀ ਜ਼ਰੂਰੀ ਹੈ। ਇਕ ਅੱਖਰ ਨੂੰ ਦੋ ਮਾਤਰਾ ਵਰਤ ਕੇ ਕਾਵਿ ਕਲਾ ਦਾ ਕਮਾਲ ਕਰ ਵਿਖਾਇਆ ਹੈ।



# ਦੁਲੈਂਕੜੇ ( ੂ )

ਦੁਲੈਂਕੜੇ, ਔਂਕੜ ਦੀ ਆਵਾਜ਼ ਨੂੰ ਲੰਮਾ ਭਾਵ ਦੂਣਾ ਕਰਨ ਲਈ ਵਰਤੇ ਜਾਂਦੇ ਹਨ। ਜਿਨ੍ਹਾਂ ਸ਼ਬਦਾਂ ਦੇ ਆਦਿ, ਮਧ ਅਤੇ ਅੰਤ ਵਿਚ ਦੁਲੈਂਕੜੇ ਲਗੇ ਹੁੰਦੇ ਹਨ ਉਨ੍ਹਾਂ ਅਗੇ ਭਾਵੇਂ ਸੰਬੰਧਕੀ ਪਦ ਵੀ ਕਿਉਂ ਨਾ ਆਉਣ ਉਨ੍ਹਾਂ ਦੇ ਸ਼ਬਦ ਸਰੂਪਾਂ ਵਿਚ ਕੋਈ ਤਬਦੀਲੀ ਨਹੀਂ ਆਉਂਦੀ, ਜਿਵੇਂ ''ਖੇਹੂ ਸੇਤੀ ਰਲਿ ਗਇਆ'' ਵਿਚ 'ਸੇਤੀ' ਸੰਬੰਧਕੀ ਪਦ ਆ ਜਾਣ ਕਰਕੇ ਵੀ 'ਖੇਹੂ' ਸ਼ਬਦ ਦਾ ਸਰੂਪ ਨਹੀਂ ਬਦਲਿਆ। ਜਦੋਂ ਇਕ ਵਚਨ ਉਤਮ ਪੁਰਖ ਕ੍ਰਿਆਵਾਚੀ ਸ਼ਬਦਾਂ ਵਿਚੋਂ ਜਿਨ੍ਹਾਂ ਦਾ ਅੰਤਲਾ ਅੱਖਰ 'ਊ' ਹੋਵੇ, ਉਨ੍ਹਾਂ ਨੂੰ ਬਿੰਦੀ ਸਹਿਤ ਉਚਾਰਿਆ ਜਾਂਦਾ ਹੈ ਤਾਂ ਸ਼ਬਦਾਂ ਦੇ ਅੰਤਲੇ ਅੱਖਰ ਨੂੰ ਲਗੇ ਹੋਏ ਦੁਲੈਂਕੜਿਆਂ ਵਿੱਚ ਵੀ ਕਾਰਕਾਂ ਤੇ ਸੰਬੰਧਕੀ ਪਦਾਂ ਵਾਲੇ ਅਰਥ ਲੁਪਤ ਹੁੰਦੇ ਹਨ। ਵਿਸ਼ੇਸ਼ ਕਰਕੇ ਮੱਧਮ ਪੁਰਖ ਅਤੇ ਅਨਯ ਪੁਰਖ ਵਾਲੇ ਵਾਕਾਂ ਵਿਚ ਕ੍ਰਿਆਵਾਚੀ ਸ਼ਬਦਾਂ ਦੇ ਅੰਤ ਵਿਚ 'ਊ' ਪਦ ਨਹੀਂ ਆਉਂਦਾ।

1. ਕਈ ਨਾਵਾਂ ਨਾਲ ਲੱਗੇ ਦੁਲੈਂਕੜਿਆਂ ਵਿਚੋਂ ਕਾਰਕੀ ਅਤੇ ਸੰਬੰਧਕੀ ਅਰਥ ਨਿਕਲਦੇ ਹਨ :

ੳ) *ਮਾਊ ਪੀਊ* ਕਿਰਤੁ ਗਵਾਇਨਿ,
ਟਬਰ ਰੋਵਨਿ ਧਾਹੀ ॥ (ਮਾਂ ਪਿਉ ਦੀ) [ਪੰਨਾ 149

ਅ) ਜਾ ਜੀਉ ਵਿਚਹੁ ਕਢੀਐ,
*ਭਸੂ* ਭਰਿਆ ਜਾਇ ॥ (ਸੁਆਹ ਨਾਲ) [ਪੰਨਾ 1240

ੲ) ਗਊ ਚਰਿ, ਸਿੰਘ ਪਾਛੈ ਪਾਵੈ॥(ਗਾਂ ਉਤੇ ਚੜ੍ਹ ਕੇ)[ਪੰਨਾ 198

2- ਉਤਮ ਪੁਰਖ ਇਕ ਵਚਨ ਵਾਲੇ ਵਾਕਾਂ ਵਿਚ ਕ੍ਰਿਆਵਾਚੀ ਸ਼ਬਦਾਂ ਦੇ ਅੰਤ ਵਿਚ ਲਗੇ ਦੁਲੈਂਕੜਿਆਂ ਨਾਲ ਬਿੰਦੀ ਦੀ ਵਰਤੋਂ ਕਰਨੀ ਪੈਂਦੀ ਹੈ ਅਤੇ ਹੇਠ ਲਿਖੇ ਅਨੁਸਾਰ ਉਤਮ ਪੁਰਖ ਵਿਚ ਇਉਂ ਅਰਥ ਨਿਕਲਦੇ ਹਨ :

ੳ) ਦਦੈ, ਦੋਸੁ ਨ *ਦੇਊ* ਕਿਸੈ,
ਦੋਸੁ ਕਰੰਮਾ ਆਪਣਿਆ ॥
ਜੋ ਮੈ ਕੀਆ ਸੋ ਮੈ ਪਾਇਆ,
ਦੋਸੁ ਨ ਦੀਜੈ ਅਵਰ ਜਨਾ ॥(ਮੈਂ ਨਹੀਂ ਦੇਂਦਾ) [ਪੰਨਾ 433

ਅ) ਸੇਵਾ ਕਛੂ ਨ *ਜਾਨਊ* ਨੀਚੁ ਮੂਰਖਾਰੇ॥ (ਮੈਂ ਨਹੀਂ ਜਾਣਦਾ)

[ਪੰਨਾ 809

ਏ) ਖਿਨੁ ਪਲੁ ਘੜੀ ਨ *ਜੀਵਊ,* (ਮੈਂ ਨਹੀਂ ਜੀਊਂਦਾ)
ਬਿਨੁ ਦੇਖੇ ਮਰਾ ਮਾਇ ॥ [ਪੰਨਾ 1248

ਸ) *ਮੂ ਥੀਆਊ* ਤਖਤੁ, ਪਿਰੀ ਮਹਿੰਜੇ ਪਾਤਿਸਾਹ ॥
(ਮੈਂ ਹੋ ਜਾਵਾਂ ਭਾਵ ਬਣ ਜਾਵਾਂ) [ਪੰਨਾ 1098

ਸੋ, ਕ੍ਰਿਆਵਾਚੀ ਸ਼ਬਦਾਂ ਵਿੱਚ ਵਰਤੇ ਦੁਲੈਂਕੜਿਆਂ ਨੂੰ ਬਿੰਦੀ ਸਹਿਤ ਹੀ ਉਚਾਰਨ ਕੀਤਾ ਜਾਂਦਾ ਹੈ।

13– ਮਾਝੇ ਦੀ ਬੋਲੀ ਅਨੁਸਾਰ ਕ੍ਰਿਆਵਾਚੀ ਸ਼ਬਦਾਂ ਦੇ ਅੰਤਲੇ ਅੱਖਰ ਨੂੰ ਲੱਗੇ ਦੁਲੈਂਕੜੇ ਭਵਿੱਖਤ ਕਾਲ ਦਾ ਅਰਥ ਦਿੰਦੇ ਹਨ; ਜਿਵੇਂ :

ਬਲਿਹਿ, ਛਲਨ, ਸਬਲ ਮਲਨ, ਭਗਿਤ ਫਲਨ, ਕਾਨੁ ਕੁਅਰ,
ਨਿਹਕਲੰਕ ਬਜੀ ਡੰਕ *ਚੜੂ* ਦਲ ਰਵਿੰਦ ਜੀਉ ॥ (ਚੜ੍ਹੇਗਾ)

[ਪੰਨਾ 1403

14– ਲਹਿੰਦੀ ਬੋਲੀ ਦੇ ਸ਼ਬਦਾਂ ਵਿਚ ਦੁਲੈਂਕੜਿਆਂ ਦੀ ਵਰਤੋਂ ਬਹੁਤ ਹੁੰਦੀ ਹੈ :

ੳ) ਉਠੀ *ਝਾਲੂ* ਕੰਤੜੇ, ਹਉ ਪਸੀ ਤਉ ਦੀਦਾਰੁ ॥ (ਸਵੇਰੇ)

[ਪੰਨਾ 1014

ਅ) ਨਾਨਕ, ਆਤਸੜੀ ਮੰਝਿ ਨੈਣੂ,
ਬਿਆ ਢਲਿ ਪਬਣਿ ਜਿਉ ਜੰਮਿਓ॥ (ਮੱਖਣ) [ਪੰਨਾ 1095

ੲ) ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ ॥ (ਨੂੰ)

[ਪੰਨਾ 1096

ਇਸੇ ਤਰ੍ਹਾਂ ਆਘੂ ਭਾਵ ਅਗੇ ਜਾਣਾ ਆਦਿ ਸ਼ਬਦ ਹਨ ਜਿਨ੍ਹਾਂ ਦੇ ਅਰਥ ਸਮਝਣ ਦੀ ਅਤੀ ਲੋੜ ਹੈ ।

| | |
|---|---|
| ਮਾਣਿਕ–ਨਾਮ ਰੂਪੀ ਮਾਣਕ | ਥੀਆਊ–ਬਣ ਜਾਵਾਂ |
| ਡੂਇ–ਦੋ | ਜੁਲਾਊ–ਜੁਲਾਂ, ਚਲਾਂ |
| ਘਟਾਊ–ਘੜੇ ਦਾ | ਡੇਊ–ਦੇਵਾਂ । |

(ਨੋਟ : ਲਹਿੰਦੀ (ਮੁਲਤਾਨੀ) ਬੋਲੀ ਅਤੇ ਸਿੰਧੀ ਵਿਚ ਦੁਲੈਂਕੜੇ ਅੰਤ ( ੂ ) ਵਾਲੇ ਬਹੁਤ ਸ਼ਬਦ ਹਨ। ਗੁਰਬਾਣੀ ਵਿਚ ਇਨ੍ਹਾਂ ਦੇ ਮੂਲ ਰੂਪਾਂ ਦੀ ਵਰਤੋਂ ਕੀਤੀ ਹੈ, ਇਸ ਲਈ ਪਾਠਕਾਂ ਨੂੰ ਚੰਗੀ ਤਰ੍ਹਾਂ ਸਮਝਣ ਦਾ ਜਤਨ ਕਰਨਾ ਚਾਹੀਦਾ ਹੈ)।



# ਲਾਂ ( ੇ )

ਲਾਂ ( ੇ ) 'ੳ' ਅਤੇ 'ਅ' ਤੋਂ ਛੁਟ ਹਰੇਕ ਅੱਖਰ ਉਤੇ ਲਾਈ ਜਾ ਸਕਦੀ ਹੈ ਅਤੇ ਇਹ ਦੀਰਘ ਆਵਾਜ਼ ਦੀ ਸੂਚਕ ਹੈ। ਇਸ ਦੀ ਵਰਤੋਂ ਤਿੰਨਾਂ ਕਾਲਾਂ (ਵਰਤਮਾਨ, ਭੂਤ, ਭਵਿੱਖ) ਦੇ ਅਰਥ ਪ੍ਰਗਟਾਉਂਦੀ ਹੈ ਪਰ ਬਹੁਤੀ ਭੂਤਕਾਲ ਦੇ ਅਰਥਾਂ ਦੀ ਹੀ ਲਖਾਇਕ ਹੁੰਦੀ ਹੈ। ਇਸ ਵਿਚੋਂ ਸੰਬੰਧਕੀ ਪਦਾਂ ਜਾਂ ਚਿੰਨ੍ਹਾਂ ਵਾਲੇ ਅਰਥ ਨਿਕਲਦੇ ਹਨ। ਗੁਰਬਾਣੀ ਵਿਚ ਲਾਂ ਕਈ ਅੱਖਰਾਂ ਨਾਲ, ਜਿਹਾ ਕਿ ੲ, ਹ, ਗ, ਰ, ਲ, ਉਪਰ ਲੱਗ ਕੇ ਏ, ਹੇ, ਗੇ, ਰੇ, ਲੇ ਦੇ ਰੂਪ ਵਿਚ ਅਤੇ ਇਹੋ ਪਦ ਕਈ ਥਾਂ ਪਿਛੇਤਰ ਰੂਪ ਵਿਚ ਵਰਤੇ ਗਏ ਹਨ ਜਿਹੜੇ ਕਿ ਆਮ ਤੌਰ ਤੇ ਕੇਵਲ ਸ਼ਬਦਾਂਤਕ .. ਤੋਲ ਪੂਰਾ ਕਰਨ ਲਈ ਹੀ ਹੁੰਦੇ ਹਨ। ਕਈ ਸ਼ਬਦਾਂ ਵਿੱਚ ਸਿਹਾਰੀ ਦੀ ਥਾਂ 'ਲਾਂ' ਦੀ ਵਰਤੋਂ ਕੀਤੀ ਹੋਈ ਮਿਲਦੀ ਹੈ। 'ਲਾਂ' ਦੇ ਨਿਕਲਣ ਵਾਲੇ ਅਰਥਾਂ ਬਾਰੇ ਪ੍ਰਮਾਣ ਦਿੱਤੇ ਜਾਂਦੇ ਹਨ :

(1) **ਨਾਵਾਂ ਨਾਲ ਅੰਤ ਵਿੱਚ ਲਾਂ ਦੀ ਵਰਤੋਂ ਨਾਲ ਸੰਬੰਧਕੀ ਪਦਾਂ ਦੇ ਅਰਥ :**

ੳ) ਸੋ ਸਚੁ ਸੇਵਿਹੁ ਸਿਰਜਣਹਾਰਾ ॥
*ਸਬਦੇ* ਦੂਖ ਨਿਵਾਰਣਹਾਰਾ॥(ਸ਼ਬਦ ਜਾਂ ਉਪਦੇਸ਼ ਦੁਆਰਾ)
[ਪੰਨਾ 1053

ਅ) ਆਦਿ *ਗੁਰਏ* ਨਮਹ॥(ਗੁਰੂ ਤਾਈਂ ਜਾਂ ਗੁਰੂ ਨੂੰ) [ਪੰਨਾ 262

ੲ) *ਗੁਰਿ ਚੇਲੇ* ਰਹਿਰਾਸਿ ਕੀਈ,
ਨਾਨਕਿ ਸਲਾਮਤਿ ਥੀਵਦੈ॥(ਗੁਰੂ ਨੇ ਚੇਲੇ ਨੂੰ) [ਪੰਨਾ 966

ਸ) ਜੋ *ਬ੍ਰਹਮੰਡੇ* ਸੋਈ *ਪਿੰਡੇ*,
ਜੋ ਖੋਜੈ ਸੋ ਪਾਵੈ ॥ [ਪੰਨਾ 695
(ਜੋ ਬ੍ਰਹਮੰਡ ਸੰਸਾਰ) ਵਿਚ ਹੈ ਸੋਈ ਪਿੰਡ (ਸਰੀਰ) ਵਿੱਚ ਹੈ)

ਹ) ਨਾਮੇ ਉਪਜੈ *ਨਾਮੇ* ਬਿਨਸੈ, ਨਾਮੇ ਸਚਿ ਸਮਾਏ ॥
(ਨਾਮ ਭਾਵ ਹੁਕਮ ਤੋਂ, ਹੁਕਮ ਨਾਲ) [ਪੰਨਾ 246
ਨਾਨਕ, ਨਾਮੁ ਗੁਰਮਤੀ ਪਾਈਐ, ਆਪੇ ਲਏ ਲਵਾਏ ॥
(ਹੁਕਮ ਦੁਆਰਾ ਆਪੇ ਹੀ ਲਾ ਲੈਂਦਾ ਹੈ) [ਪੰਨਾ 246

ਕ) *ਨਾਮੇ* ਪ੍ਰੀਤਿ ਨਾਰਾਇਣ ਲਾਗੀ ॥(ਨਾਮਦੇਵ ਦੀ) [ਪੰ. 1114

ਖ) ਕਰਤੇ ਹਥਿ ਵਡਿਆਈਆ,
ਪੂਰਬਿ ਲਿਖਿਆ ਪਾਇ॥ (ਕਰਤੇ ਦੇ ਹੱਥ ਵਿੱਚ) [ਪੰਨਾ 52

ਗ) ਦੇ ਕੰਨੁ ਸੁਣਹੁ ਅਰਦਾਸਿ ਜੀਉ ॥
(ਕੰਨ ਦੇ ਕੇ ਭਾਵ ਧਿਆਨ ਨਾਲ) [ਪੰਨਾ 74

2– ਲਾਂ ਤੋਂ ਭੂਤ, ਭਵਿੱਖ ਅਤੇ ਵਰਤਮਾਨ ਦੇ ਅਰਥ :

ੳ) ਕਰਿ ਕਰਿ *ਥਾਕੇ* ਵਡੇ ਵਡੇਰੇ ॥
ਕਿਨਹੀ ਨ *ਕੀਏ* ਕਾਜ ਮਾਇਆ ਪੂਰੇ॥ (ਥੱਕ ਗਏ, ਕੀਤੇ)
[ਪੰਨਾ 889

ਅ) *ਸੋ ਕਰੇ* ਜਿ ਸਤਿਗੁਰ ਭਾਵਸੀ ॥
ਗੁਰੁ ਪੂਰਾ ਘਰੀ ਵਸਾਇਸੀ ॥ (ਕਰੇਗਾ) [ਪੰਨਾ 310

ੲ) *ਡਿਠੇ* ਸਭੇ ਥਾਵ ਨਹੀ ਤੁਧੁ ਜੇਹਿਆ॥(ਦੇਖੇ ਹਨ) [ਪੰ. 1362

ਸ) ਜਿਸਨੋ ਨਦਰਿ *ਕਰੇ* ਸੋ *ਧਿਆਏ* ॥
ਆਠ ਪਹਿਰ ਹਰਿ ਕੇ ਗੁਣ *ਗਾਏ* ॥
(ਮਿਹਰ ਕਰਦਾ ਹੈ, ਗਾਉਂਦਾ ਹੈ) [ਪੰਨਾ 563

ਨੋਟ : ਸ਼ਬਦ ਦੇ ਭਾਵ ਅਨੁਸਾਰ ਸਬੰਧਤ ਕਾਲ ਵਿੱਚ ਅਰਥ ਕਰਨੇ ਉਚਿਤ ਹਨ।

3– ਸ਼ਬਦ ਦੇ ਭਾਵ ਅਨੁਸਾਰ ਕਈ ਕ੍ਰਿਆਵਾਚੀ ਸ਼ਬਦਾਂ ਦੇ ਅੰਤਲੇ ਅੱਖਰ ਨੂੰ ਲਗੀ 'ਲਾਂ' ਅਰਦਾਸਿ ਰੂਪ ਵਿੱਚ ਅਰਥਾਂ ਦੀ ਬੋਧਿਕ ਹੁੰਦੀ ਹੈ :

ੳ) ਸਭ ਸ੍ਰਿਸਟਿ *ਸੇਵੇ* ਦਿਨੁ ਰਾਤਿ ਜੀਉ ॥
ਦੇ ਕੰਨੁ ਸੁਣਹੁ ਅਰਦਾਸਿ ਜੀਉ ॥
(ਸੇਂਵਦੀ (ਸਿਮਰਦੀ) ਹੈ) [ਪੰਨਾ 74

ਅ) ਓਇ ਸਾਜਨ, ਓਇ ਮੀਤ ਪਿਆਰੇ ॥
ਜੋ ਹਮ ਕਉ, ਹਰਿ ਨਾਮੁ *ਚਿਤਾਰੇ* ॥ (ਚੇਤੇ ਕਰਾਂਦੇ ਹਨ)
[ਪੰਨਾ 739

4– ਕਾਵਿ ਤੋਲ ਪੂਰਾ ਕਰਨ ਹਿਤ ਸਿਹਾਰੀ ਦੀ ਥਾਂ ਲਾਂ ਦੀ ਵਰਤੋਂ ਅਤੇ ਇਸ ਵਿਚੋਂ ਉਕਤ ਸੰਬੰਧਕੀ ਚਿੰਨ੍ਹਾਂ ਦੇ ਅਰਥ :

ੳ) ਕੋਟਿ *ਮਧੇ* ਕੋ ਵਿਰਲਾ ਦਾਸੁ ॥
(ਭਾਵ ਕ੍ਰੋੜਾਂ ਵਿਚੋਂ) [ਪੰਨਾ 1348

ਅ) ਸਬਦੇ ਰਾਤੇ *ਸਹਜੇ* ਮਾਤੇ,
ਅਨਦਿਨੁ ਹਰਿ ਗੁਣ ਗਾਏ ॥
(ਸਹਜ ਦੀ ਥਾਂ ਸਹਜੇ ਭਾਵ ਸਹਜੇ ਹੀ) [ਪੰਨਾ 601

ੲ) ਮੇਰੇ ਮਨ ਪਰਦੇਸੀ ਵੇ ਪਿਆਰੇ ! ਆਉ *ਘਰੇ* ॥

(ਘਰ ਵਿਚ) [ਪੰਨਾ 451

ਇਸੇ ਤਰ੍ਹਾਂ ਸੰਗਿ ਤੋਂ ਸੰਗੇ, ਮੁਹਿ ਤੋਂ ਮੁਹੇ, ਧੋਹਿ ਤੋਂ ਧੋਹੇ, ਕੁੰਭਿ ਤੋਂ ਕੁੰਭੇ ਆਦਿ ਸ਼ਬਦਾਂ ਵਿਚ ਵਰਤੀ ਗਈ ਲਾਂ ਸਿਹਾਰੀ ਵਿਚੋਂ ਨਿਕਲਣ ਵਾਲੇ ਅਰਥ ਪ੍ਰਗਟ ਕਰਦੀ ਹੈ।

5– ਕ੍ਰਿਆਵਾਚੀ ਸ਼ਬਦਾਂ ਦੇ ਅੰਤਲੇ ਅੱਖਰ ਨੂੰ 'ਲਾਂ' ਲੱਗਣ ਨਾਲ ਕਈ ਸ਼ਬਦ ਸੰਬੋਧਨ/ਵਿਸਮਿਕ ਭਾਵ-ਅਰਥ ਦੇ ਸੂਚਕ ਹੁੰਦੇ ਹਨ :

ੳ) ਬਿਛੁਰਤਿ ਕਿਉ *ਜੀਵੇ* ਓਇ ਜੀਵਨੁ ॥ [ਪੰਨਾ 1268

ਅ) ਮਨ ਬੈਰਾਗੀ ! ਕਿਉ ਨ *ਅਰਾਧੇ* ॥ [ਪੰਨਾ 402

ੲ) ਸੋ ਦਰੁ ਤੇਰਾ ਕੇਹਾ, ਸੋ ਘਰੁ ਕੇਹਾ,
ਜਿਤੁ ਬਹਿ ਸਰਬ *ਸਮਾਲੇ* ॥ [ਪੰਨਾ 8

ਸ) ਸਭਨਾ ਗਲਾ ਸਮਰਥੁ ਸੁਆਮੀ, ਸੋ ਕਿਉ ਮਨਹੁ ਵਿਸਾਰੇ॥
[ਪੰਨਾ 917

ਨੋਟ : (ਅਜਿਹੇ ਵਾਕਾਂ ਵਿਚ ਸੰਬੰਧਤ ਕ੍ਰਿਆਵਾਚੀ ਸ਼ਬਦਾਂ ਨੂੰ ਬਿੰਦੀ ਸਹਿਤ ਉਚਾਰਣਾ ਚਾਹੀਦਾ ਹੈ)।

6– ਪਦ 'ਸੇ' ਸਦਾ ਹੀ ਬਹੁਵਚਨ ਦਾ ਅਤੇ 'ਸੋ' ਇਕ ਵਚਨ ਦਾ ਸੂਚਕ ਹੁੰਦਾ ਹੈ :

ੳ) *ਸੇ ਉਧਰੇ* ਜਿਨ ਰਾਮ ਧਿਆਏ ॥
(ਉਨ੍ਹਾਂ ਪ੍ਰਾਣੀਆਂ ਦਾ ਉਧਾਰ ਹੋ ਗਿਆ) [ਪੰਨਾ 1312

ਅ) ਜਿਨਾ ਪ੍ਰੀਤਿ ਨ ਲਗੀਆ ਭਾਈ,
*ਸੇ ਨਿਤ* ਨਿਤ ਮਰਦੇ ਝੂਰਿ ॥ (ਬਹੁਵਚਨ) [ਪੰਨਾ 640

ੲ) ਨਾਨਕ, *ਸੇ ਅਖੜੀਆ* ਬਿਅੰਨਿ,
ਜਿਨੀ ਡਿਸੰਦੋ ਮਾ ਪਿਰੀ ॥ (ਬਹੁਵਚਨ) [ਪੰਨਾ 1100

ਸ) ਸਭਨਾ ਗਲਾ ਸਮਰਥੁ ਸੁਆਮੀ,
*ਸੋ* ਕਿਉ ਮਨਹੁ ਵਿਸਾਰੇ ॥ (ਇਕ ਵਚਨ) [ਪੰਨਾ 917

ਹ) *ਸੋ* ਐਸਾ ਹਰਿ ਧਿਆਈਐ ਮੇਰੇ ਜੀਅੜੇ !
ਤਾ ਸਰਬ ਸੁਖ ਪਾਵਹਿ ਮੇਰੇ ਮਨਾ॥(ਇਕ ਵਚਨ) [ਪੰ. 669

ਕ) ਸਭਨਾ ਰਾਗਾ ਵਿਚ *ਸੋ* ਭਲਾ ਭਾਈ,
ਜਿਤੁ ਵਸਿਆ ਮਨਿ ਆਇ॥ (ਇਕ ਵਚਨ) [ਪੰਨਾ 1423

7– ਵਿਸ਼ੇਸ਼ਣਾਂ ਨੂੰ ਸੰਬੋਧਨ ਰੂਪ ਵਿੱਚ ਵਰਤਣ ਹਿਤ ਉਨ੍ਹਾਂ ਦੇ ਅੰਤਲੇ ਅੱਖਰ ਨਾਲ ਲਾਂ ਦੀ ਵਰਤੋਂ ਹੁੰਦੀ ਹੈ ਅਤੇ ਉਸ

ਵਿਚੋਂ 'ਹੇ' ਜਾਂ 'ਐ' ਦੇ ਅਰਥ ਨਿਕਲਦੇ ਹਨ :

ੳ) *ਅੰਧੇ* ! ਜੀਵਨਾ ਵੀਚਾਰਿ ਦੇਖਿ ਕੇਤੇ ਕੇ ਦਿਨਾ ॥
(ਹੇ ਅੰਧੇ !, ਭਾਵ ਅਗਿਆਨੀ) [ਪੰਨਾ 660

ਅ) ਪਾਂਡੇ ! ਤੂ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ ॥
(ਹੇ ਪਾਂਡੇ !, ਭਾਵ ਪੰਡਿਤ) [ਪੰਨਾ 1290

ੲ) ਪਾਂਡੇ ! ਐਸਾ ਬ੍ਰਹਮ ਬੀਚਾਰੁ ॥ (ਹੇ ਪੰਡਿਤ !) [ਪੰਨਾ 355

ਸ) ਪਿਆਰੇ ! ਇਨ ਬਿਧਿ ਮਿਲਣੁ ਨ ਜਾਈ,
ਮੈ ਕੀਏ ਕਰਮ ਅਨੇਕਾ ॥ (ਹੇ ਪਿਆਰੇ !) [ਪੰਨਾ 641

8– ਸ਼ਬਦਾਂ ਦੇ ਅੰਤ ਵਿੱਚ 'ਹੇ' ਜਾਂ 'ਏ' ਲਾਉਣ ਨਾਲ ਵਾਕ ਦੇ ਕਰਤਾ ਅਨੁਸਾਰ ਇਕ ਵਚਨ ਜਾਂ ਬਹੁਵਚਨ ਦਾ ਬੋਧ ਹੁੰਦਾ ਹੈ, ਜਿਵੇਂ :

ੳ) ਇਹੁ ਸਚੁ ਸਭਨਾ ਕਾ ਖਸਮੁ ਹੈ,(ਇਕ ਵਚਨ-ਪਾ ਲੈਂਦਾ ਹੈ)
ਜਿਸੁ ਬਖਸੇ ਸੋ ਜਨੁ ਪਾਵਹੇ ॥ [ਪੰਨਾ 922

ਅ) ਕਰਿ ਕਿਰਪਾ ਜਿਨ ਨਾਮਿ *ਲਾਇਹਿ*,
ਸਿ ਹਰਿ ਹਰਿ ਸਦਾ *ਧਿਆਵਹੇ* ॥
(ਬਹੁਵਚਨ-ਧਿਆਉਂਦੇ ਹਨ) [ਪੰਨਾ 919

ੲ) ਆਪਿ ਉਪਾਏ ਉਪਾਵਣਹਾਰਾ ॥ (ਪੈਦਾ ਕਰਦਾ ਹੈ)
ਆਪਣਾ ਕੀਆ ਪਾਲਣਾ ॥ [ਪੰਨਾ 1077

ਸ) ਸੈਲ ਪਥਰ ਮਹਿ ਜੰਤ ਉਪਾਏ,
ਤਾ ਕਾ ਰਿਜਕੁ ਆਗੈ ਕਰਿ ਧਰਿਆ ॥ [ਪੰਨਾ 10
(ਪੈਦਾ ਕੀਤੇ)



# ਦੁਲਾਈਆਂ ( ੈ )

ਦੁਲਾਈਆਂ ਦੀਰਘ ਮਾਤਰਾਂ ਦੀਆਂ ਸੂਚਕ ਹਨ ਅਤੇ ਲਾਂ ਵਾਂਗ 'ੳ' ਅਤੇ 'ੲ' ਤੋਂ ਛੁਟ ਸਾਰੇ ਅੱਖਰਾਂ ਉਤੇ ਲਗਦੀਆਂ ਹਨ। ਇਨ੍ਹਾਂ ਵਿੱਚ ਵੀ ਸੰਬੰਧਕੀ ਪਦਾਂ ਅਤੇ ਕਾਰਕਾਂ ਵਾਲੇ ਅਰਥ ਲੁਪਤ ਹੁੰਦੇ ਹਨ। ਦੁਲਾਈਆਂ ਦੀ ਵਰਤੋਂ ਅੱਖਰਾਂ ਦੇ ਆਦਿ ਮੱਧ ਅਤੇ ਅੰਤ ਵਿੱਚ ਤਿੰਨਾਂ ਥਾਵਾਂ ਤੇ ਹੀ ਹੁੰਦੀ ਹੈ ਪਰ ਗੁਰਬਾਣੀ ਵਿਚ ਵਧੇਰੇ ਕਰਕੇ ਇਨ੍ਹਾਂ ਦੀ ਵਰਤੋਂ ਕ੍ਰਿਆਵਾਚੀ ਸ਼ਬਦਾਂ ਦੇ ਅੰਤਲੇ ਅੱਖਰਾਂ ਨਾਲ ਕੀਤੀ ਗਈ ਹੈ। ਅਜਿਹੇ ਸ਼ਬਦਾਂ ਦੇ ਅਰਥ-ਭਾਵ ਆਮ ਤੌਰ ਤੇ ਵਰਤਮਾਨ ਕਾਲ ਦੇ ਸੂਚਕ ਹੁੰਦੇ ਹਨ। ਦੁਲਾਈਆਂ ਭਾਵੇਂ ਕਈ ਥਾਂ 'ਲਾਂ' ਦਾ ਅਰਥ ਭੀ ਦਿੰਦੀਆਂ ਹਨ ਪਰ ਆਮ ਤੌਰ ਤੇ 'ਲਾਂ' ਅਤੇ 'ਦੁਲਾਈਆਂ' ਵਿਚੋਂ ਵੱਖ ਵੱਖ ਅਰਥ ਨਿਕਲਦੇ ਹਨ। 'ਕੈ', 'ਮੇਰੈ', 'ਤੇਰੈ' ਦਾ ਉਚਾਰਣ 'ਕੇ', 'ਮੇਰੇ' 'ਤੇਰੇ' ਆਦਿ ਨਹੀਂ ਕਰਨਾ ਚਾਹੀਦਾ, ਕਿਉਂਕਿ ਦੁਲਾਈਆਂ ਆਪਣਾ ਵਿਸ਼ੇਸ਼ ਥਾਂ ਰਖਦੀਆਂ ਹਨ। ਵੱਖ ਵੱਖ ਉਚਾਰਣਾਂ ਅਤੇ ਅਰਥ-ਭੇਦਾਂ ਬਾਰੇ ਨੇਮ ਇਉਂ ਹਨ :

1- ਨਾਵਾਂ ਅਤੇ ਵਿਸ਼ੇਸ਼ਣਾਂ ਦੇ ਅੰਤਲੇ ਅੱਖਰ ਨੂੰ ਲਗੀਆਂ ਦੁਲਾਈਆਂ ਵਿਚੋਂ ਸੰਬੰਧਕੀ-ਪਦ ਵਾਲੇ ਅਰਥ :

ੳ) *ਪੇਈਅੜੈ* ਸਹੁ ਸੇਵਿ ਤੂੰ, *ਸਾਹੁਰੜੈ* ਸੁਖਿ ਵਸੁ ॥
(ਪੇਕੈ ਘਰ ਵਿਚ, ਸਹੁਰੇ ਘਰ ਵਿਚ) [ਪੰਨਾ 50

ਅ) ਹਉ ਮੂਰਖੁ *ਕਾਰੈ* ਲਾਈਆ, ਨਾਨਕ ਹਰਿ ਕੰਮੇ ॥
(ਕਾਰ ਸੇਵਾ ਵਿੱਚ) [ਪੰਨਾ 449

ੲ) ਹਉ ਵਾਰੀ, *ਜਿਤੁ ਸੋਹਿਲੈ* ਸਦਾ ਸੁਖੁ ਹੋਇ ॥
(ਜਿਸ ਸੋਹਿਲੇ ਕਰਕੇ) [ਪੰਨਾ 12

ਸ) *ਕੋਰੈ* ਰੰਗੁ ਕਦੇ ਨ ਚੜੈ, ਜੇ ਲੋਚੈ ਸਭੁ ਕੋਈ ॥
(ਕੋਰੇ (ਕਪੜੇ) ਉਤੇ) [ਪੰਨਾ 832

ਹ) ਜਿਹ *ਮਰਨੈ* ਸਭੁ ਜਗਤੁ ਤਰਾਸਿਆ ॥(ਮੌਤ ਤੋਂ) [ਪੰਨਾ 327

ਕ) ਘਲੇ ਆਣੇ ਆਪਿ, ਜਿਸੁ ਨਾਹੀ ਦੂਜਾ *ਮਤੈ* ਕੋਇ ॥
(ਮੱਤ ਦੇਣ ਵਾਲਾ) [ਪੰਨਾ 729

ਖ) ਅੰਦਰਿ ਸਚਾ ਨੇਹੁ ਲਾਇਆ, *ਪ੍ਰੀਤਮ ਆਪਣੈ* ॥
(ਆਪਣੇ ਪ੍ਰੀਤਮ ਦਾ) [ਪੰਨਾ 758

ਗ) ਹੁਕਮੇ ਹੀ ਸਿਰਿ ਮਾਰ, ਬੰਦਿ *ਰਬਾਣੀਐ* ॥
(ਰੱਬ ਦੀ ਕੈਦ ਵਿੱਚ) [ਪੰਨਾ 420

ਘ) *ਬਾਲਮੀਕੈ* ਹੋਆ ਸਾਧ ਸੰਗੁ ॥(ਬਾਲਮੀਕ ਨੂੰ) [ਪੰਨਾ 1192

ਙ) ਧੰਨੈ ਸੇਵਿਆ ਬਾਲ ਬੁਧਿ ॥ (ਧੰਨੇ ਨੇ) [ਪੰਨਾ 1192

ਚ) *ਸੋਚੈ* ਸੋਚਿ ਨ ਹੋਵਈ, ਜੇ ਸੋਚੀ ਲਖ ਵਾਰ ॥
(ਸੋਚਣ ਨਾਲ) [ਪੰਨਾ 1

ਛ) ਸਭੁ ਕੋ *ਆਸੈ* ਤੇਰੀ ਬੈਠਾ ॥ (ਆਸ ਤੇ) [ਪੰਨਾ 97

ਇਸੇ ਤਰ੍ਹਾਂ ਸੇਵੈ, ਦੂਰੈ, ਕੂੜੈ ਆਦਿ ਸ਼ਬਦ ਹਨ।

2– ਕ੍ਰਿਆਵਾਚੀ ਸ਼ਬਦਾਂ ਦੇ ਅੰਤ ਵਿੱਚ ਲਗੀਆਂ ਦੁਲਾਈਆਂ ਵਿਚੋਂ ਵਰਤਮਾਨ-ਕਾਲ ਵਾਲੇ ਅਰਥ ਨਿਕਲਦੇ ਹਨ; ਜਿਵੇਂ:

ੳ) ਅਗਿਆਨੀ ਮਾਨੁਖੁ ਭਇਆ ਜੋ ਨਾਹੀ ਸੋ *ਲੋਰੈ* ॥
(ਲੋੜਦਾ ਹੈ) [ਪੰਨਾ 212

ਅ) ਜਾ ਕਉ ਰੇ ਕਿਰਪਾ *ਕਰੈ,*
ਜੀਵਤ ਸੋਈ *ਮਰੈ,* ਸਾਧ ਸੰਗਿ ਮਾਇਆ *ਤਰੈ* ॥
(ਕਰਦਾ ਹੈ, ਮਰਦਾ ਹੈ, ਤਰਦਾ ਹੈ) [ਪੰਨਾ 213

ੲ) ਲੂਕਿ *ਕਮਾਵੈ* ਕਿਸ ਤੇ ਜਾ *ਵੇਖੈ* ਸਦਾ ਹਦੂਰਿ ॥
(ਕਮਾਉਂਦਾ ਹੈ, ਵੇਖਦਾ ਹੈ) [ਪੰਨਾ 47

ਸ) ਨਉਮੀ *ਨੇਮੁ* ਸਚੁ ਜੇ *ਕਰੈ* ॥
ਕਾਮ ਕ੍ਰੋਧੁ ਤ੍ਰਿਸਨਾ *ਉਚਰੈ* ॥ (ਉ-ਚਰੈ)
(ਕਰਦਾ ਹੈ, ਚੰਗੀ ਤਰ੍ਹਾਂ ਖਾ ਲੈਂਦਾ ਹੈ) [ਪੰਨਾ 1245

3– ਜਿਨ੍ਹਾਂ ਕ੍ਰਿਆਵਾਚੀ ਸ਼ਬਦਾਂ ਦੇ ਅੰਤ ਵਿੱਚ 'ਐ' ਆਉਂਦਾ ਹੈ ਉਨ੍ਹਾਂ ਦੇ ਅਰਥ ਹੇਠ ਲਿਖੇ ਅਨੁਸਾਰ ਹੁੰਦੇ ਹਨ :

1) ਆਉ ਸਖੀ ਸੰਤ ਪਾਸਿ *ਸੇਵਾ ਲਾਗੀਐ* ॥
(ਸੇਵਾ ਵਿਚ ਲਗੀਏ/ਲਗਣਾ ਚਾਹੀਦਾ ਹੈ)
ਪੀਸਉ ਚਰਣ ਪਖਾਰਿ, ਆਪ *ਤਿਆਗੀਐ* ॥
(ਹਉਮੈ ਛੱਡ ਦੇਈਏ/ਛੱਡਣੀ ਚਾਹੀਦੀ ਹੈ)
ਤਜਿ ਆਪੁ ਮਿਟੈ ਸੰਤਾਪੁ, ਆਪੁ ਨਹ *ਜਾਣਾਈਐ* ॥
(ਨਹੀਂ ਜਣਾਉਣਾ ਚਾਹੀਦਾ)
ਸਰਣਿ *ਗਹੀਜੈ,* ਮਾਨਿ ਲੀਜੈ, ਕਰੇ ਸੋ ਸੁਖੁ *ਪਾਈਐ* ॥
(ਫੜ ਲਈਏ, ਸੁਖ ਪਾ ਲਈਏ)
ਕਰਿ ਦਾਸ ਦਾਸੀ, ਤਜਿ ਉਦਾਸੀ,
ਕਰ ਜੋੜਿ ਦਿਨੁ ਰੈਣਿ *ਜਾਗੀਐ* ॥ (ਜਾਗਦੇ ਰਹੀਏ)
ਨਾਨਕੁ *ਵਖਾਣੈ,* ਗੁਰਬਚਨਿ *ਜਾਣੈ,* (ਜਾਣਦਾ ਤੇ ਆਖਦਾ ਹੈ)
ਆਉ ਸਖੀ ਸੰਤ ਪਾਸਿ ਸੇਵਾ *ਲਾਗੀਐ* ॥ (ਲਗੀਏ)

2) ਪੜਿਆ ਮੂਰਖੁ *ਆਖੀਐ*, ਜਿਸੁ ਲਬੁ ਲੋਭੁ ਅਹੰਕਾਰਾ ॥

(ਆਖਿਆ ਜਾਂਦਾ ਹੈ, ਆਖਣਾ ਚਾਹੀਦਾ ਹੈ)

ਨਾਉ *ਪੜੀਐ* ਨਾਉ *ਬੁਝੀਐ*, ਗੁਰਮਤੀ ਵੀਚਾਰਾ॥ [ਪੰਨਾ 457

(ਨਾਮ ਹੀ ਪੜ੍ਹਨਾ ਤੇ ਸਮਝਣਾ ਚਾਹੀਦਾ ਹੈ)

(ਅ) 1) ਨਵਾ ਖੰਡਾ ਵਿਚਿ *ਜਾਣੀਐ*, ਨਾਲਿ ਚਲੈ ਸਭੁ ਕੋਇ ॥

(ਜਾਣਿਆ ਜਾਂਦਾ ਹੋਵੇ) (ਪੰਨਾ 2)

2) ਨਾਨਕ ਭਗਤੀ *ਜੇ ਰਪੈ*, ਕੂੜੈ ਸੋਇ ਨ ਕੋਇ ॥

(ਜੇ ਰੰਗਿਆ ਜਾਏ) (ਪੰਨਾ 468)

3) ਆਵਗਣਿ ਬਧਾ *ਮਾਰੀਐ*, ਛੂਟੈ ਗੁਰਮਤਿ ਨਾਇ ॥

(ਮਾਰਿਆ ਜਾਂਦਾ ਹੈ) (ਪੰਨਾ 61)

## 4– 'ਕੈ' ਅਤੇ 'ਤੈ' ਦੀ ਸੁਤੰਤਰ ਰੂਪ ਵਿਚ ਵਰਤੋਂ ਅਤੇ ਇਸ ਵਿਚੋਂ ਨਿਕਲਦੇ ਵੱਖ ਵੱਖ ਅਰਥ :

੧. ੳ) *ਕੈ* ਬੰਧੈ *ਕੈ* ਡਾਨਿ ਲੇਇ, *ਕੈ* ਨਰਪਤਿ ਮਰਿ ਜਾਇਆ ॥

(ਜਾਂ) [ਪੰਨਾ 166

ਅ) ਸੁਇਨੇ *ਕੈ* ਪਰਬਤਿ ਗੁਫਾ ਕਰੀ,
*ਕੈ* ਪਾਣੀ ਪਇਆਲਿ ॥ (ਦੇ, ਭਾਵੇਂ)
*ਕੈ* ਵਿਚਿ ਧਰਤੀ *ਕੈ* ਆਕਾਸੀ, (ਜਾਂ)
ਉਰਧਿ ਰਹਾ ਸਿਰ ਭਾਰਿ ॥ [ਪੰਨਾ 139

ੲ) ਕਰਤੇ ਕੀ ਮਿਤਿ ਕਰਤਾ ਜਾਣੈ,
*ਕੈ* ਜਾਣੈ ਗੁਰੂ ਸੂਰਾ ॥ (ਜਾਂ) [ਪੰਨਾ 930

ਸ) *ਕੈ* ਦੋਖੜੈ ਸੜਿਓਹਿ, ਕਾਲੀ ਹੋਈਆ ਦੇਹੁਰੀ,
ਨਾਨਕ, ਮੈ ਤਨਿ ਭੰਗੁ ॥ (ਕਿਸ/ਕਿਹੜੇ ਦੁਖ ਵਿਚ)
[ਪੰਨਾ 1412

ਹ) ਆਪਣ ਹਥੀ ਜੋਲਿ *ਕੈ*, *ਕੈ* ਗਲਿ ਲਗੋ ਧਾਇ ॥
(ਕਿਸ ਦੇ) [ਪੰਨਾ 1377

ਕ) ਕਰਮ ਵਧਹਿ *ਕੈ* ਲੋਅ ਖਪਿ ਮਰੀਜਈ॥(ਕਈ) [ਪੰਨਾ 1284

## ੧. ਤੈ (ਬਿੰਦੀ ਰਹਿਤ)

ੳ) ਹਰਿ ਨਾਮੁ ਨ ਸਿਮਰਹਿ ਸਾਧ ਸੰਗਿ,
*ਤੈ* ਤਨਿ ਉਡੈ ਖੇਹ ॥ (ਉਨ੍ਹਾਂ ਦੇ) [ਪੰਨਾ 553

ਅ) ਥਾਲੈ ਵਿਚਿ *ਤੈ* ਵਸਤੂ ਪਈਓ,
ਹਰਿ ਭੋਜਨੁ ਅੰਮ੍ਰਿਤੁ ਸਾਰੁ ॥ (ਤਿੰਨ) [ਪੰਨਾ 645

ੲ) ਜੇਕਰਿ ਸੂਤਕੁ ਮੰਨੀਐ ਸਭ *ਤੈ* ਸੂਤਕੁ ਹੋਇ॥(ਥਾਂ) [ਪੰਨਾ 472

ਸ) ਮਨਮੁਖ *ਗੁਣ ਤੈ* ਬਾਹਰੇ, ਬਿਨੁ ਨਾਵੈ ਮਰਦੇ ਝੂਰਿ ॥
(ਗੁਣਾਂ ਤੋਂ ਖਾਲੀ) [ਪੰਨਾ 27

ਕ) ਅਠੇ ਪਹਰ *ਇਕ ਤੈ ਲਿਵੈ*, ਮੰਨੇਨਿ ਹੁਕਮੁ ਅਪਾਰੁ ॥

(ਇਕ ਦੀ ਲਿਵ ਵਿਚ) [ਪੰਨਾ 959

ਖ) ਭਗਤਾ *ਤੈ* ਸੈਸਾਰੀਆ, ਜੋੜੁ ਕਦੇ ਨ ਆਇਆ॥ (ਅਤੇ)

[ਪੰਨਾ 145

ਤੈਂ (ਉਚਾਰਨ ਤੇ ਅਰਥ ਬਿੰਦੀ ਸਹਿਤ) ਦੀ ਵਰਤੋਂ ਨਾਲ ਭਿੰਨ-2 ਅਰਥ :

ੳ) *ਤੈ* ਸਾਹਿਬ ਕੀ ਕਰਹਿ ਸੇਵ ॥ (ਤੁਝ) [ਪੰਨਾ 1172

ਅ) *ਤੈ* ਨਰ ਕਿਆ ਪੁਰਾਨੁ ਸੁਨਿ ਕੀਨਾ ॥ (ਤੂੰ) [ਪੰਨਾ 1213

ੲ) ਫਰੀਦਾ, ਜੋ *ਤੈ* ਮਾਰਨਿ ਮੁਕੀਆ,
ਤਿਨਾ ਨ ਮਾਰੇ ਘੁੰਮਿ ॥ (ਤੈਨੂੰ) [ਪੰਨਾ 1378

ਸ) *ਤੈ* ਪਾਸਹੁ ਓਇ ਲਦਿ ਗਏ, ਤੂੰ ਅਜੈ ਨ ਪਤੀਣੋਹਿ ॥

(ਤੇਰੇ, ਪਾਸੋਂ) [ਪੰਨਾ 1381

ਨੋਟ : ਗੁਰਬਾਣੀ ਵਿੱਚ 'ਕੇ', 'ਮੇਰੇ', 'ਤੇਰੇ' ਨੂੰ 'ਕੈ', 'ਮੇਰੈ', 'ਤੇਰੈ' ਦੇ ਤੌਰ ਤੇ ਉਸੇ ਭਾਵ ਵਿੱਚ ਵਰਤਿਆ ਗਿਆ ਹੈ ਪਰ ਕਈ ਥਾਂ ਉਪਰ ਦਸੇ ਅਨੁਸਾਰ ਦੁਲਾਈਆਂ ਵਿਚੋਂ ਵੱਖ ਵੱਖ ਅਰਥ ਵੀ ਨਿਕਲਦੇ ਹਨ। ਦੁਲਾਈਆਂ ਵਾਲੀ ਸ਼ਬਦਾਵਲੀ ਗੁਰਮਤਿ-ਬੋਲੀ ਦੀ ਵਿਲੱਖਣਤਾ ਦਰਸਾਉਂਦੀ ਹੈ।

੨. ਜਦੋਂ ਪੰਕਤੀਆਂ ਦੇ ਆਰੰਭ ਵਿੱਚ ਨਾਵਾਂ ਦੇ ਅੰਤਲੇ ਅੱਖਰਾਂ ਨਾਲ ਸਿਹਾਰੀ ਜਾਂ ਦੁਲਾਈਆਂ ਕਾਰਕ ਰੂਪ ਵਿੱਚ ਵਰਤੀਆਂ ਜਾਂਦੀਆਂ ਹਨ ਤਾਂ ਉਨ੍ਹਾਂ ਦੇ ਨਾਲ ਪੜਨਾਂਵ 'ਮੇਰੈ, ਤੇਰੈ' ਦੇ ਰੂਪ ਵਿੱਚ ਲਿਖੇ ਜਾਂਦੇ ਹਨ; ਜਿਵੇਂ :

ੳ) *ਮੇਰੈ ਹੀਅਰੈ* ਰਤਨੁ ਨਾਮੁ ਹਰਿ ਬਸਿਆ,
ਗੁਰਿ ਹਾਥੁ ਧਰਿਓ ਮੇਰੈ ਮਾਥਾ॥ [ਪੰਨਾ 696

ਅ) *ਮੇਰੈ ਮਨਿ* ਮਿਸਟ ਲਗੇ ਪ੍ਰਿਅ ਬੋਲਾ ॥ [ਪੰਨਾ 1211

ੲ) *ਮੇਰੈ ਮਨਿ* ਤਨਿ ਨਾਮੁ ਆਧਾਰੁ ਹੈ, ਹਉਮੈ ਬਿਖੁ ਜਾਲੀ ॥

[ਪੰਨਾ 449

੩. ਗੁਰਬਾਣੀ ਦੀ ਸ਼ਬਦਾਵਲੀ ਵਿਚ 'ਹੈ' ਦਾ ਬਹੁਵਚਨ ਰੂਪ 'ਹਹਿ' ਹੈ ਪਰ ਗਿਣਤੀ ਦੇ ਕੁਝ ਸ਼ਬਦਾਂ 'ਚ 'ਹਹਿ' ਦੀ ਥਾਂ 'ਹੈ' ਪ੍ਰਯੋਗ ਕੀਤਾ ਗਿਆ ਹੈ। ਸੋ ਉਚਾਰਣ ਵੇਲੇ ਅਜਿਹੇ ਸ਼ਬਦਾਂ ਦੇ ਨਾਲ ਬਿੰਦੀ ਦੀ ਜ਼ਰੂਰ ਵਰਤੋਂ ਕਰਨੀ ਚਾਹੀਦੀ ਹੈ। ਜਿਵੇਂ

ੳ) ਹਮ ਬਾਰਿਕ ਤੂੰ ਗੁਰਪਿਤਾ *ਹੈ*... (ਹੈਂ) [ਪੰਨਾ 450

ਅ) ਆਏ ਸੇ ਪਰਵਾਣੁ *ਹੈ*... (ਹੈਂ) [ਪੰਨਾ 66



# ਹੋੜਾ ( ੋ )

'ਹੋੜਾ', 'ਲਾਂ' ਅਤੇ 'ਦੁਲਾਈਆਂ' ਵਾਂਗ ਵਰਣਮਾਲਾ ਦੇ ਅੱਖਰਾਂ ਉਪਰ ਹੀ ਲਗਦਾ ਹੈ ਪਰ 'ਅ' ਅਤੇ 'ੲ' ਅੱਖਰਾਂ ਉਤੇ ਇਸ ਮਾਤਰਾ ਦੀ ਵਰਤੋਂ ਨਹੀਂ ਹੁੰਦੀ। ਗੁਰਬਾਣੀ ਵਿੱਚ ਬਹੁਤ ਥਾਈਂ ਹੋੜੇ ਦੀ ਆਵਾਜ਼ ਨੂੰ 'ਹੁ' ਨਾਲ ਜਾਂ 'ੳੁ' ਲਾ ਕੇ ਪ੍ਰਗਟਾਇਆ ਗਿਆ ਹੈ। ਕਈ ਥਾਵਾਂ ਤੇ 'ਓ' ਦੀ ਥਾਂ ਤੇ 'ਹੋ' ਦੀ ਵਰਤੋਂ ਕੀਤੀ ਗਈ ਹੈ। ਕੁਝ ਉਦਾਹਰਣਾਂ ਇਸ ਪ੍ਰਕਾਰ ਹਨ:

| ਆਮ ਪੰਜਾਬੀ | ਗੁਰਬਾਣੀ | ਆਮ ਪੰਜਾਬੀ | ਗੁਰਬਾਣੀ |
|---|---|---|---|
| ਮਨੋ | ਮਨਹੁ | ਪਿਆਰਿਓ | ਪਿਆਰਿਹੋ |
| ਜਨੋ | ਜਨਹੁ | ਸਹੇਲੀਓ | ਸਹੇਲੀਹੋ |
| ਸੁਣੋ | ਸੁਣਹੁ | ਭਾਈਓ | ਭਾਈਹੋ |
| ਕਰੋ | ਕਰਹੁ | ਕਹੋ | ਕਹਹੁ |
| ਸਹੋ | ਸਹਹੁ | ਗਹੋ | ਗਹਹੁ |
| ਰਹੋ | ਰਹਹੁ | ਲਹੋ | ਲਹਹੁ |
| ਮਾਹੋ | ਮਾਹੁ | | |

ਛੰਦ ਦੀ ਚਾਲ ਦੀ ਇਕਸਾਰਤਾ ਲਈ ਕਈ ਥਾਵਾਂ ਤੇ ਨਾਵਾਂ ਅਤੇ ਵਿਸ਼ੇਸ਼ਣਾਂ ਦੇ ਅੰਤਲੇ ਅੱਖਰ ਨਾਲ ਹੋੜਾ ਲਾ ਦਿੱਤਾ ਗਿਆ ਹੈ; ਜਿਵੇਂ :

ਮਾਣ ਦੀ ਥਾਂ ਮਾਣੋ, ਕਰਣੈਹਾਰ ਦੀ ਥਾਂ ਕਰਣੈਹਾਰੋ
ਬਿਕਾਰ ਦੀ ਥਾਂ ਬਿਕਾਰੋ, ਨਿਬੇੜਣਹਾਰ ਦੀ ਥਾਂ ਨਿਬੇੜਨਹਾਰੋ
ਕਰਤਾਰ ਦੀ ਥਾਂ ਕਰਤਾਰੋ, ਜਾਨਣਹਾਰ ਦੀ ਥਾਂ ਜਾਨਣਹਾਰੋ
ਆਦਿ

ਅਜਿਹੇ ਸ਼ਬਦਾਂ ਵਿਚੋਂ ਹੋੜਾਂ ਵਰਤਣ ਨਾਲ ਮੂਲ ਸ਼ਬਦਾਂ ਨਾਲੋਂ ਕੋਈ ਵੱਖਰੇ ਅਰਥ ਨਹੀਂ ਨਿਕਲਦੇ।

ਬਾਂਗਰ ਦੇਸ਼ ਦੀ ਭਾਸ਼ਾ ਅਨੁਸਾਰ ਕਈ ਨਾਵਾਂ ਨਾਲ 'ਲੋਂ' ਪਿਛੇਤਰ ਰੂਪ ਵਿੱਚ ਵਰਤਿਆ ਗਿਆ ਹੈ, ਜਿਵੇਂ ਕਿ ਪੰਖੀ ਦੀ ਥਾਂ ਪੰਖੀਅਲੋ; ਇਸੇ ਪ੍ਰਕਾਰ ਘੜੂਅਲੋ, ਮਾਛਲੋ ।

ਕਈ ਕ੍ਰਿਆਵਾਚੀ ਸ਼ਬਦਾਂ ਦੇ ਨਾਲ 'ਗ' ਪਿਛੇਤਰ ਰੂਪ ਵਿੱਚ ਵਰਤਿਆ ਗਿਆ ਹੈ; ਜਿਵੇਂ :

ਖਾਵੈਗੋ, ਗਾਵੈਗੋ, ਨਿਕਲਾਵੈਗੋ ਆਦਿ ।

ਸੰਗੀਤਕ ਲੈਅ ਦੀ ਪੂਰਤੀ ਲਈ 'ਹ' ਨੂੰ ਕੰਨਾ ਜਾਂ ਦੁਲੈਂਕੜੇ ਲਾਉਣ ਦੀ ਥਾਂ ਹੋੜੇ ਦੀ ਵਰਤੋਂ ਕੀਤੀ ਗਈ ਹੈ; ਜਿਵੇਂ ਕਿ :

ੳ) ਹਰਿ ਹੋ ਹੋ ਹੋ ਲਿਖਤੁ ਲਿਖੰਤੀ ॥

ਅ) ਹਰਿ ਹੋ ਹੋ ਹੋ ਨਦਰਿ ਨਿਹਾਲ ॥

ੲ) ਹਰਿ ਹੋ ਹੋ ਹੋ ਮੇਲਿ ਨਿਹਾਲ ॥ [ਪੰਨਾ 977

ਹੋੜੇ ਦੀ ਵਰਤੋਂ ਆਮ ਤੌਰ ਤੇ ਭੂਤ ਕਾਲ ਦੇ ਅਰਥਾਂ ਦੀ ਸੂਚਕ ਹੁੰਦੀ ਹੈ। ਹੋੜੇ ਵਿਚੋਂ ਸੰਬੰਧਕੀ ਚਿੰਨ੍ਹਾਂ ਦੇ ਅਰਥ ਵੀ ਨਿਕਲਦੇ ਹਨ; ਜਿਵੇਂ :

ੳ) ਜਿਸੁ ਆਇਆ ਹਥਿ ਨਿਧਾਨੁ,
ਸੁ ਰਹਿਆ *ਭਾਲਣੋ* ॥ (ਭਾਲਣ ਤੋਂ) [ਪੰਨਾ 963

ਅ) ਓਹੁ ਸਭਨਾ ਕੀ ਰੇਣੁ, ਬਿਰਹੀ ਚਾਰਣੋ॥(ਚਰਨਾਂ ਦਾ)

ੲ) ਏਕੋ ਜਪਿ ਏਕੋ ਸਾਲਾਹਿ ॥
*ਏਕੁ* ਸਿਮਰਿ *ਏਕੋ* ਮਨ ਆਹਿ ॥
(ਇਕ ਨਿਰੰਕਾਰ ਨੂੰ ਹੀ) [ਪੰਨਾ 289

ਸ) *ਮਾਣੋ* ਪ੍ਰਭ *ਮਾਣੋ*, ਮੇਰੇ ਪ੍ਰਭ ਕਾ ਮਾਣੋ ॥
(ਮਾਣਾ ਵਿਚੋਂ ਮਾਣ) [ਪੰਨਾ 924

ਹੋੜੇ ਵਿੱਚੋਂ ਹੋਰ ਅਰਥ :

ੳ) *ਨਾਮੋ ਨਾਮ* ਮਿਲੀ ਵਡਿਆਈ . . . ॥
(ਨਿਰੋਲ ਨਾਮ ਦੀ) [ਪੰਨਾ 690

ਅ) ਸਚਾ ਸਾਹਿਬੁ ਏਕੁ ਤੂੰ ਜਿਨਿ *ਸਚੋ ਸਚੁ* ਵਰਤਾਇਆ ॥
(ਨਿਰੋਲ ਸੱਚ) [ਪੰਨਾ 437



# ਕਨੌੜਾ ( ੌ )

ਹੋੜੇ ਵਾਂਗ ਕਨੌੜੇ ਦੀ ਵਰਤੋਂ ਵੀ 'ੳ' ਅਤੇ 'ੲ' ਤੋਂ ਛੁੱਟ ਸਾਰੇ ਅੱਖਰਾਂ ਦੇ ਉਪਰ ਹੀ ਹੁੰਦੀ ਹੈ। ਗੁਰਬਾਣੀ ਵਿੱਚ ਇਸ ਦੀ ਵਰਤੋਂ ਨਾਂ ਮਾਤਰ ਹੀ ਹੈ। ਬਹੁਤੇ ਸ਼ਬਦਾਂ ਵਿੱਚ ਹੋੜੇ ਦਾ ਕੰਮ 'ਉ' ਤੋਂ ਹੀ ਲਿਆ ਗਿਆ ਹੈ ਜਿਵੇਂ ਕਿ 'ਜਉ', 'ਲਉ', 'ਕਉ', 'ਤਉ' ਆਦਿ ਸ਼ਬਦ।

੧. ਨਾਵਾਂ ਅਤੇ ਪੜਨਾਵਾਂ ਦੇ ਅੰਤਲੇ ਅੱਖਰ ਨੂੰ ਕਨੌੜਾ ਲੱਗਣ ਨਾਲ ਬਿੰਦੀ ਦਾ ਪ੍ਰਯੋਗ ਕਰਨਾ ਪੈਂਦਾ ਹੈ। ਇਸ ਵਿਚੋਂ 'ਤੋਂ' 'ਦਾ' 'ਦੇ' ਆਦਿ ਸੰਬੰਧਕੀ ਅਰਥ ਨਿਕਲਦੇ ਹਨ; ਜਿਵੇਂ ਕਿ :

ੳ) ਨਾਨਕ ਜੇ ਕੋ *ਆਪੌ* ਜਾਣੈ, ਅਗੈ ਗਇਆ ਨ ਸੋਹੈ ॥
(ਆਪਣੇ ਆਪ ਤੋਂ) [ਜਪੁਜੀ

ਅ) *ਮੁਹੌ* ਕਿ ਬੋਲਣੁ ਬੋਲੀਐ, ਜਿਤੁ ਸੁਣਿ ਧਰੇ ਪਿਆਰੁ ॥
(ਮੂੰਹ ਤੋਂ) [ਜਪੁਜੀ

ੲ) ਇਕ ਦੂ *ਜੀਭੌ* ਲਖ ਹੋਹਿ, ਲਖ ਹੋਵਹਿ ਲਖ ਵੀਸ ॥
(ਜੀਭ ਤੋਂ) [ਜਪੁਜੀ

ਸ) ਤਿਨ *ਕੌ* ਅਵਤਾਰੁ ਭਯਉ ਕਲਿ ਭਿੰਤਰਿ,
ਜਸੁ ਜਗਤ੍ਰ ਪਰਿ ਛਾਇਯਉ॥ (ਦਾ) [ਪੰਨਾ 1405

**੨– ਕਨੌੜਾ ਜਦੋਂ ਕਿਸੇ ਨਾਵ ਦੇ ਪਹਿਲੇ ਜਾਂ ਵਿਚਕਾਰਲੇ ਅੱਖਰ ਤੇ ਲਗੇ ਤਾਂ ਬਿੰਦੀ ਦੀ ਵਰਤੋਂ ਘੱਟ ਹੀ ਹੁੰਦੀ ਹੈ ਪ੍ਰੰਤੂ ਕ੍ਰਿਆਵਾਚੀ ਸ਼ਬਦਾਂ ਦੇ ਅੰਤਲੇ ਅੱਖਰਾਂ ਨੂੰ ਲੱਗਾ ਕਨੌੜਾ ਬਿੰਦੀ ਰਹਿਤ ਹੀ ਉਚਾਰਨ ਕੀਤਾ ਜਾਂਦਾ ਹੈ :**

ੳ) ਗੁਣ ਗਾਵੈ ਬਲਿ ਰਾਉ, ਸਪਤ ਪਾਤਾਲਿ *ਬਸੰਤੌ* ॥
ਭਰਥਰਿ ਗੁਣ ਉਚਰੈ, ਸਦਾ ਗੁਰ ਸੰਗਿ *ਰਹੰਤੌ* ॥[ਪੰ. 1390

ਅ) ਗੁਰੂ ਮੁਖੁ ਦੇਖਿ ਗਰੂ ਸੁਖੁ *ਪਾਯੌ*॥(ਪਾਇਓ ਦੀ ਥਾਂ ਪਾਯੌ)
[ਪੰਨਾ 1400

ੲ) ਤਿਨ *ਕੌ* ਅਵਤਾਰੁ ਭਯਉ ਕਲਿ ਭਿੰਤਰਿ,
ਜਸੁ ਜਗਤ੍ਰ ਪਰਿ ਛਾਇਯਉ॥(ਕਉ ਦੀ ਥਾਂ ਕੌ) [ਪੰਨਾ 1405

ਸ) ਭਗਤ ਜੋਗ *ਕੌ* ਜੈਤਵਾਰੁ ਹਰਿ ਜਨਕੁ ਉਪਾਯੌ ॥
(''ਕੋ'' ਦੀ ਥਾਂ ''ਕੌ'') [ਪੰਨਾ 1407



# ਲਗਾਂ ਦੇ ਚਿੰਨ੍ਹ

## ਬਿੰਦੀ (•) ਅਤੇ ਟਿੱਪੀ (ੰ)

ਗੁਰਬਾਣੀ ਵਿਚ ਉਪਰੋਕਤ ਦੋਹਾਂ ਚਿੰਨ੍ਹਾਂ ਦੀ ਵਰਤੋਂ ਮਿਲਦੀ ਹੈ ਪਰ ਤੀਜਾ ਚਿੰਨ੍ਹ (ੱ) ਅੱਧਕ ਜਿਸ ਦੀ ਅੱਜ ਕਲ੍ਹ ਆਮ ਵਰਤੋਂ ਕੀਤੀ ਜਾਂਦੀ ਹੈ, ਗੁਰਬਾਣੀ ਦੀ ਸ਼ਬਦਾਵਲੀ ਵਿਚ ਕਿਤੇ ਨਹੀਂ ਮਿਲਦੀ। ਇਸ ਤੋਂ ਇਹ ਸਪਸ਼ਟ ਹੈ ਕਿ ਇਸ ਚਿੰਨ੍ਹ ਦੀ ਗੁਰੂ-ਕਾਲ ਵਿਚ ਅਣਹੋਂਦ ਸੀ। ਕੰਨਾ, ਸਿਹਾਰੀ, ਲਾਂ, ਦੁਲਾਈਆਂ, ਹੋੜਾ ਅਤੇ ਕਨੌੜਾ ਇਨ੍ਹਾਂ ਨਾਲ ਬਿੰਦੀ (ਂ) ਦੀ ਵਰਤੋਂ ਕੀਤੀ ਜਾਂਦੀ ਹੈ, ਟਿੱਪੀ ਦੀ ਨਹੀਂ। ਮੁਕਤਾ, ਸਿਹਾਰੀ, ਔਂਕੜ ਅਤੇ ਦੁਲੈਂਕੜਿਆਂ ਨਾਲ ਟਿੱਪੀ (ੰ) ਲਗਦੀ ਹੈ। ਅਨੁਨਾਸਕ ਅੱਖਰਾਂ ਤੋਂ ਪਹਿਲਾਂ ਆਏ ਅੱਖਰ ਉਪੱਰ, ਜੇ ਅੱਧਕ ਦੀ ਲੋੜ ਹੋਵੇ, ਤਾਂ ਉਸ ਦੀ ਥਾਂ ਟਿਪੀ ਲਗਦੀ ਹੈ ਜਿਵੇਂ ਅੰਨ, ਧੰਨ, ਕੰਨ ਆਦਿ। ਗੁਰਬਾਣੀ ਵਿਚ ਬਿੰਦੀ ਦੀ ਵਰਤੋਂ ਸੰਕੇਤ ਮਾਤਰ ਕੀਤੀ ਗਈ ਹੈ ਜਿਸ ਤੋਂ ਪਾਠਕਾਂ ਨੂੰ ਇਸ ਨੇਮ ਦੀ ਸੋਧ ਮਿਲਦੀ ਹੈ ਕਿ ਬਹੁਵਚਨੀ ਨਾਵਾਂ ਨਾਲ ਕਾਵਿ-ਚਾਲ ਦੀ ਮਿਲਤ ਲਈ ਜਾਂ ਕ੍ਰਿਆਵਾਂ ਨਾਲ ਬਿੰਦੀ ਦਾ ਉਚਾਰਨ ਕਰਨਾ ਅਤਿ ਜ਼ਰੂਰੀ ਹੈ। ਕਈ ਭੋਲੇ-ਭਾਲੇ ਪਾਠਕ ਅਣਜਾਣਪੁਣੇ ਵਿਚ ਬਿੰਦੀ ਦੇ ਪ੍ਰਯੋਗ ਨੂੰ ਰੋਗ ਹੀ ਸਮਝਦੇ ਹਨ, ਜਿਸ ਕਾਰਨ ਉਹ ਗੁਰਬਾਣੀ ਦੇ ਭਾਵਾਂ ਨੂੰ ਸਮਝਣ ਤੋਂ ਵੰਚਿਤ ਰਹਿੰਦੇ ਹਨ। ਇਸ ਵਿਸ਼ੇ ਤੇ ਸ. ਧੰਨਾ ਸਿੰਘ ਜੀ, ਰੀਟਾਇਰਡ ਕਮਿਸ਼ਨਰ, ਪਟਿਆਲਾ ਨੇ ਇਕ ਪੁਸਤਕ ਲਿਖੀ ਹੈ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਬਾਣੀ ਦਾ ਸ਼ੁੱਧ ਉਚਾਰਨ" ਜਿਸ ਵਿਚ ਬਿੰਦੀ ਰਹਿਤ ਅਤੇ ਬਿੰਦੀ ਸਹਿਤ ਉਚਾਰਨ ਵਾਲੀਆਂ ਪੰਕਤੀਆਂ ਦੇ ਦਿੱਤੇ ਸੁੰਦਰ ਪ੍ਰਮਾਣ ਪ੍ਰਸੰਸਾ ਯੋਗ ਹਨ। ਪਾਠਕਾਂ ਦੀ ਗਿਆਤ ਹਿਤ ਕੇਵਲ ਦੋ ਪ੍ਰਮਾਣ ਦਿਤੇ ਜਾਂਦੇ ਹਨ, ਜਿਨ੍ਹਾਂ ਤੋਂ ਪਾਠਕ ਆਪ ਹੀ ਅਨੁਮਾਨ ਲਾ ਲੈਣਗੇ ਕਿ ਬਿੰਦੀ ਸਹਿਤ ਅਤੇ ਬਿੰਦੀ ਰਹਿਤ ਪਾਠ-ਉਚਾਰਨ ਵਿਚ ਕਿੰਨਾ ਭੇਦ ਹੈ :-

੧- ੳ) ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ ਮੁਰਟੀਐ ॥

(ਬਿੰਦੀ ਸਹਿਤ – ਪੁਤ੍ਰੀਂ ਭਾਵ ਪੁਤਰਾਂ ਨੇ) [ਪੰਨਾ 967

ਅ) ਗਾਛਹੁ ਪੁਤ੍ਰੀ ਰਾਜ ਕੁਆਰਿ ॥

(ਬਿੰਦੀ ਰਹਿਤ-'ਪੁਤ੍ਰੀ' ਭਾਵ ਹੇ ਪੁਤਰੀ!) [ਪੰਨਾ 1187

੨- ੳ) ਸਾਜਨ ਚਲੇ ਪਿਆਰਿਆ, ਕਿਉ ਮੇਲਾ ਹੋਈ ॥ [ਪੰਨਾ 729

(ਬਿੰਦੀ ਸਹਿਤ-ਪਿਆਰਿਆਂ ਭਾਵ ਪਿਆਰਿਆਂ ਵਲ)

ਅ) ਏ ਮਨ ਪਿਆਰਿਆ ! ਤੂੰ ਸਦਾ ਸਚੁ ਸਮਾਲੇ ॥ [ਪੰਨਾ 918

(ਬਿੰਦੀ ਰਹਿਤ- 'ਪਿਆਰਿਆ' ਸੰਬੋਧਨ ਰੂਪ ਵਿੱਚ)

ਉਪਰੋਕਤ ਵਾਕਾਂ ਤੋਂ ਬਿੰਦੀ ਦੀ ਵਰਤੋਂ ਅਤੇ ਅਣਵਰਤੋਂ ਨਾਲ ਅਰਥ-ਭੇਦ ਬਾਰੇ ਵੀ ਗਿਆਨ ਹੋ ਜਾਂਦਾ ਹੈ।

ਇਸੇ ਪ੍ਰਕਾਰ 'ਮਤੀ' ਤੋਂ ਭਾਵ 'ਮਸਤੀ ਹੋਈ ਨੇ' ਅਤੇ 'ਮਤੀਂ' ਤੋਂ ਭਾਵ 'ਮਤਾਂ' ਹੈ:-

1) ਮਤੀ ਮਰਣੁ ਵਿਸਾਰਿਆ, ਖੁਸੀ ਕੀਤੀ ਦਿਨ ਚਾਰਿ॥ [ਪੰਨਾ 15

2) ਅਨ ਕਉ ਮਤੀ ਜ੍ਹੋ ਚਲਹਿ, ਮਾਇਆ ਕਾ ਵਾਪਾਰੁ॥ [ਪੰਨਾ 56

ਗੁਰਬਾਣੀ ਵਿਚ ਬਿੰਦੀ ( ਂ ) ਦੀ ਥਾਂ ਟਿੱਪੀ ( ੰ ) ਦੀ ਵਰਤੋਂ ਕੁਝ ਕੁ ਸ਼ਬਦਾਂ ਨਾਲ ਕੀਤੀ ਹੋਈ ਮਿਲਦੀ ਹੈ। ਜਿਵੇਂ :

ੳ) ਰਾਗੁ ਗਉੜੀ ਥਿਤੰੀ ਕਬੀਰ ਜੀ ਕੀ ॥ [ਪੰਨਾ 343

ਅ) ਲਿੰਉ ਲਿੰਉ ਕਰਤ ਫਿਰੈ ਸਭੁ ਲੋਗੁ ॥ [ਪੰਨਾ 342

ਅਜੋਕੇ ਨੇਮਾਂ ਅਨੁਸਾਰ 'ਥਿਤੰੀ' ਦਾ ਸ਼ਬਦ ਜੋੜ 'ਥਿਤੀਂ', 'ਕੀ' ਦਾ 'ਕੀਂ' ਅਤੇ 'ਲਿੰਉ ਲਿੰਉ' ਦਾ 'ਲਿਉਂ ਲਿਉਂ' ਹੋਣਾ ਠੀਕ ਸਮਝਿਆ ਜਾਂਦਾ ਹੈ। ਅਜਿਹੀਆਂ ਭੁੱਲਾਂ ਉਤਾਰਾ ਕਰਨ ਵਾਲੇ ਸਿਰ ਮੜ੍ਹਨੀਆਂ ਠੀਕ ਨਹੀਂ। ਪੁਰਾਤਨ ਹੱਥ ਲਿਖਤੀ ਸਰੂਪਾਂ ਵਿੱਚ (ਬਿੰਦੀ) ਦੀ ਵਰਤੋਂ ਅਜ ਵਾਂਙੂੰ ਨਹੀਂ, ਨਮੂੰਨੇ ਲਈ ਅਗੇ ਵੇਖੋ ਬਿੰਦੀਆਂ ਦੀ ਸੂਚੀ। ਸੋ ਪਾਠ ਕਰਨ ਸਮੇਂ ਇਨ੍ਹਾਂ ਲਗਾਂ ਦੀ ਯੋਗ ਵਰਤੋਂ ਕਰਨੀ ਜ਼ਰੂਰੀ ਹੈ।

ਕਈ ਸ਼ਬਦਾਂ ਵਿੱਚ ਕਾਵਿ ਦਾ ਤੋਲ ਪੂਰਾ ਕਰਨ ਲਈ ਟਿੱਪੀ ਦੀ ਵਰਤੋਂ ਕੀਤੀ ਗਈ ਹੈ, ਉਥੇ ਉਸ ਦਾ ਉਚਾਰਨ ਟਿੱਪੀ ਸਹਿਤ ਹੀ ਕਰਨਾ ਲਾਜ਼ਮੀ ਹੈ। ਜਿਥੇ ਵਰਤੋਂ ਨਹੀਂ ਕੀਤੀ ਗਈ ਪ੍ਰੰਤੂ ਕਾਵਿ ਸੰਤੁਲਨ ਪੂਰਾ ਕਰਨ ਹਿਤ ਟਿੱਪੀ ਬੋਲਣ ਦੀ ਲੋੜ ਪੈਂਦੀ ਹੋਵੇ ਤਾਂ ਉਥੇ ਵੀ ਉਚਾਰਨ ਕਰਨ ਵਿਚ ਕੋਈ ਹਰਜ ਨਹੀਂ। ਉਦਾਹਰਣ ਵਜੋਂ :

੧. 'ਵਰੰਨਿਆਂ' ਨੂੰ 'ਵਰਨਿਆ' ਪੜ੍ਹਨਾ ਠੀਕ ਨਹੀਂ।

੨. 'ਕਰੰਮਾ' ਨੂੰ 'ਕਰਮਾ' ਪੜ੍ਹਨਾ ਠੀਕ ਨਹੀਂ।

੩. 'ਰਤੰਨਾ' ਨੂੰ 'ਰਤਨਾ' ਪੜ੍ਹਨਾ ਠੀਕ ਨਹੀਂ।

ਇਸੇ ਪ੍ਰਕਾਰ 'ਫਰਕ' ਪਦ ਅਤੇ 'ਫਰੱਕ' ਪਦ ਦੇ ਅਰਥਾਂ ਵਿਚ ਬਹੁਤ ਭੇਦ ਹੈ। 'ਫਰਕ' ਤੋਂ ਭਾਵ ਹੈ; ਫ਼ਰਕ, ਅੰਤਰ, ਅਤੇ 'ਫਰੱਕ' ਤੋਂ ਭਾਵ ਹੈ ਫੜੱਕ 'ਤੁਰੰਤ'। ਸੋ, ਇਸਦਾ ਸ਼ੁੱਧ ਉਚਾਰਨ 'ਫਰੱਕ' ਕਰਨਾ ਚਾਹੀਦਾ ਹੈ।

(ਨੋਟ: ਪਿੰਗਲ ਅਨੁਸਾਰ ਬਿੰਦੀ ਦੀ ਮਾਤਰਾ ਨਹੀਂ ਗਿਣੀ ਜਾਂਦੀ ਪਰ ਟਿੱਪੀ ਦੀਆਂ ਦੋ ਮਾਤ੍ਰਾਂ ਗਿਣਤੀ ਵਿਚ ਆਉਂਦੀਆਂ ਹਨ)।

ਗੁਰਬਾਣੀ ਵਿੱਚ ਇਕ ਚਿੰਨ੍ਹ ਜਿਸ ਦਾ ਰੂਪ ( :) ਹੈ, ਵੀ ਵਰਤਿਆ ਗਿਆ ਹੈ। ਇਹ ਨਿਸ਼ਾਨ ਆਮ ਤੌਰ ਤੇ 'ਮ' ਨਾਲ (ਮ :) 'ਮਹਲਾ' ਸ਼ਬਦ ਦਾ ਸੰਖੇਪ ਹੈ ਪਰ ਸਹਸਕ੍ਰਿਤੀ ਸਲੋਕਾਂ ਵਿਚ ਇਹ 'ਹ' ਦਾ ਲਖਾਇਕ ਹੈ।



# ਸ਼ਬਦ-ਵੰਡ

ਪੰਜਾਬੀ ਬੋਲੀ ਦੀ ਸ਼ਬਦ-ਵੰਡ ਕਰਨ ਲਈ ਵਿਸ਼ੇਸ਼ ਨੇਮ ਹਨ। ਉਹਨਾਂ ਦੀ ਪਛਾਣ ਤੋਂ ਬਿਨਾ ਹਰ ਇਕ ਪਾਠਕ ਪਦ-ਵੰਡ ਸਫਲਤਾ ਨਾਲ ਨਹੀਂ ਕਰ ਸਕੇਗਾ। ਗੁਰਬਾਣੀ ਦੀ ਇਕ ਇਕ ਪੰਗਤੀ ਵਿਚ ਕਈ ਸ਼ਬਦ (Words) ਹੁੰਦੇ ਹਨ ਜਿਨ੍ਹਾਂ ਬਾਰੇ ਪਾਠਕ ਨੂੰ ਪੂਰੀ ਜਾਣਕਾਰੀ ਕਰ ਲੈਣੀ ਚਾਹੀਦੀ ਹੈ। ਵਿਆਕਰਣ ਦੇ ਵਿਦਵਾਨਾਂ ਨੇ ਸ਼ਬਦ-ਵੰਡ ਨੂੰ ਆਸਾਨ ਬਣਾਉਣ ਲਈ ਹੇਠ ਲਿਖੇ ਅਨੁਸਾਰ ਅੱਠ ਭਾਗਾਂ ਵਿਚ ਵੰਡਿਆ ਹੈ :-

1. ਨਾਂਵ 2. ਪੜਨਾਂਵ 3. ਵਿਸ਼ੇਸ਼ਣ
4. ਕਿਰਿਆ 5. ਕਿਰਿਆ ਵਿਸ਼ੇਸ਼ਣ 6. ਸਬੰਧਕ
7. ਯੋਜਕ 8. ਵਿਸਮਿਕ

ਇਹਨਾਂ ਦੀ ਸਰਲ ਜਾਣ ਪਛਾਣ ਗੁਰਬਾਣੀ ਵਿਚੋਂ ਹੇਠ ਦਿੱਤੀਆਂ ਉਦਾਹਰਣਾਂ ਰਾਹੀਂ ਕਰਵਾਈ ਜਾਂਦੀ ਹੈ।

1- ਨਾਂਵ :

ਉਹ ਸ਼ਬਦ ਜੋ ਕਿਸੇ ਵਿਅਕਤੀ, ਥਾਂ ਜਾਂ ਵਸਤੂ ਦਾ ਨਾਮ ਹੋਵੇ। ਇਹਨਾਂ ਨੂੰ ਪੰਜ ਕਿਸਮਾਂ ਵਿਚ ਵੰਡਿਆ ਗਿਆ ਹੈ-

(ੳ) ਖਾਸ ਨਾਮ **(Proper Noun) -**

ਕਿਸੇ ਖ਼ਾਸ ਵਿਅਕਤੀ ਜਾਂ ਅਸਥਾਨ ਜਾਂ ਵਸਤੂ ਦਾ ਨਾਮ ਹੋਵੇ। ਜਿਵੇਂ :-

ਦਸ ਗੁਰੂ ਸਾਹਿਬਾਨ ਦੇ ਨਾਮ ਖ਼ਾਸ ਹਨ। ਜਿਵੇਂ :

''ਕਲਜੁਗਿ ਪ੍ਰਮਾਣੁ ਨਾਨਕ ਗੁਰੁ, ਅੰਗਦੁ, ਅਮਰੁ ਕਹਾਇਓ॥'' (ਪੰਨਾ 1390) ਵਿੱਚ ਨਾਨਕ, ਅੰਗਦੁ, ਅਮਰੁ ਖ਼ਾਸ ਨਾਂਵ ਹਨ।

ਇਸੇ ਤਰ੍ਹਾਂ ਅਸਥਾਨ ਹਨ-

ਲਾਹੌਰ, ਸਹਰ, ਅੰਮ੍ਰਿਤਸਰ, ਨਨਕਾਣਾ ਸਾਹਿਬ, ਪੰਜਾ ਸਾਹਿਬ, ਗੰਗਾ, ਗੋਦਾਵਰੀ, ਸਰਸਵਤੀ ਆਦਿ।

(ਅ) ਆਮ ਜਾਂ ਜਾਤੀ ਨਾਂਵ-**(Common Nouns)**

ਇਕ ਕਿਸਮ ਦੀਆਂ ਗਿਣਨ ਜੋਗ ਚੀਜ਼ਾਂ ਦੇ ਸਾਂਝੇ ਨਾਮ ਨੂੰ ਜਾਤੀ ਨਾਮ ਆਖਦੇ ਹਨ।

ਫਰੀਦਾ, ਦਰੀਆਵੈ ਕੰਨ੍ਹੈ ਬਗੁਲਾ, ਬੈਠਾ ਕੇਲ ਕਰੇ ॥

[ਪੰਨਾ 1383

ਵਿਚ ਦਰਿਆ, ਬਗਲਾ ਆਦਿ। ਇਸੇ ਤਰ੍ਹਾਂ ਸ਼ਹਿਰ, ਸਕੂਲ, ਪਸ਼ੂ, ਪਾਣੀ, ਦੁੱਧ ਅਤੇ ਸਬਜ਼ੀ ਵਸਤੂ ਆਮ ਨਾਂਵ ਹਨ।

(ੲ) ਦ੍ਰਵੀ ਵਾਚਕ ਨਾਂਵ :

ਤੋਲੀਆਂ ਜਾਂ ਗਿਣੀਆਂ ਜਾਣ ਵਾਲੀਆਂ ਚੀਜਾਂ ਦੇ ਨਾਮ ਨੂੰ ਵਸਤੂ ਵਾਚਕ ਨਾਂਵ ਕਹਿੰਦੇ ਹਨ।

ਫਰੀਦਾ, ਸਕਰ ਖੰਡ ਨਿਵਾਤ ਗੁੜ, ਮਾਖਿਉ, ਮਾਂਝਾ ਦੁਧ॥
ਸਭੇ ਵਸਤੂ ਮਿਠੀਆ, ਰਬ ਨ ਪੁਜਨਿ ਤੁਧੁ ॥ [ਪੰਨਾ 1379

ਇਸ ਪੰਗਤੀ ਵਿਚ ਸ਼ਕਰ, ਖੰਡ, ਨਿਵਾਤ (ਮਿਸਰੀ) ਗੁੜ, ਮਾਖਿਓ (ਸ਼ਹਿਦ) ਮਾਝਾ ਦੁਧ ਸਭ ਵਸਤੂ ਦ੍ਰਵੀ ਹਨ। ਸੋਨਾ, ਚਾਂਦੀ, ਪਿੱਤਲ, ਅੰਨ, ਕਣਕ ਆਦਿ ਅਨੇਕ ਨਾਮ ਦ੍ਰਵ (ਵਸਤੂ ਵਾਚਕ) ਹਨ।

(ਸ) ਇਕਠ ਵਾਚਕ ਨਾਂਵ **(Collective Noun)**:

ਉਹ ਨਾਂਵ ਜੋ ਕਿਸੇ ਇਕਠ ਜਾਂ ਸਮੂਹ ਵਲ ਸੰਕੇਤ ਦੇਣ।

ਸਿਖ ਸਭਾ ਦੀਖਿਆ ਕਾ ਭਾਉ॥ (ਸਿੱਖ-ਸੰਗਤ) [ਪੰਨਾ 350
ਆਗੈ ਜਮਦਲੁ ਬਿਖਮੁ ਘਨਾ ॥ (ਜਮਾਂ ਦਲ) [ਪੰਨਾ 155
. . . ਮੋਹਕਮ ਫੌਜ ਹਠਲੀ ਰੇ ॥ (ਸੈਨਾ) [ਪੰਨਾ 404

(ਹ) ਭਾਵਵਾਚਕ ਨਾਂਵ **(Abstract Noun) :**

ਜਿਹੜੀਆਂ ਵਸਤਾਂ ਵੇਖੀਆਂ ਜਾਂ ਛੋਹੀਆਂ ਨਾ ਜਾ ਸਕਣ ਪਰ ਮਨ ਅੰਦਰ ਮਹਿਸੂਸ ਕੀਤੀਆਂ ਜਾ ਸਕਣ, ਉਹਨਾਂ ਨੂੰ ਭਾਵ ਵਾਚਕ ਨਾਂਵ ਕਹਿੰਦੇ ਹਨ।

ਖੂਬੁ ਖੂਬੁ ਖੂਬੁ ਖੂਬੁ ਖੂਬੁ ਤੇਰੋ ਨਾਮੁ ॥
ਝੂਠੁ ਝੂਠੁ ਝੂਠੁ ਝੂਠੁ ਦੁਨੀ ਗੁਮਾਨੁ ॥ [ਪੰਨਾ 1137

ਵਿਚ ਝੂਠ ਝੂਠ ਅਤੇ ਖੂਬ ਖੂਬ ਭਾਵ ਵਾਚਕ ਨਾਂਵ ਹਨ। ਇਸ ਤੋਂ ਇਲਾਵਾ ਪ੍ਰੇਮ, ਸ਼ਰਧਾ, ਗਿਆਨ, ਗਰਮੀ, ਸਰਦੀ, ਸ਼ਾਂਤੀ, ਕ੍ਰੋਧ, ਸਹਮ, ਅਰੋਗਤਾ, ਭਗਤੀ, ਸਭ ਭਾਵ ਵਾਚਕ ਨਾਂਵ ਹਨ।

ਨੋਟ - ਇਨ੍ਹਾਂ ਪੰਜ ਪ੍ਰਕਾਰ ਦੇ ਨਾਵਾਂ ਦੀ ਸੂਚੀ ਇਸ ਅਧਿਆਇ ਦੇ ਅੰਤ ਵਿੱਚ ਦਰਜ ਕੀਤੀ ਗਈ ਹੈ।

## ਲਿੰਗ ਭੇਦ

ਤਿੰਨ ਮੁਖ ਕਾਰਣਾਂ ਕਰਕੇ ਨਾਵਾਂ ਦੇ ਸਰੂਪ ਵਿਚ ਅਦਲਾ ਬਦਲੀ ਕੀਤੀ ਜਾਂਦੀ ਹੈ :-

(ੳ) ਲਿੰਗ ਦੇ ਆਧਾਰ ਤੇ

(ਅ) ਵਚਨ ਦੇ ਆਧਾਰ ਤੇ
(ੲ) ਕਾਰਕ ਦੇ ਆਧਾਰ ਤੇ

## (ੳ) ਲਿੰਗ ਦੇ ਆਧਾਰ ਤੇ ਨਾਵਾਂ ਦੇ ਭੇਦ :

ਨਾਂਵ ਦੇ ਰੂਪ ਹੁੰਦੇ ਹਨ ਪੁਲਿੰਗ ਜਾਂ ਇਸਤਰੀਲਿੰਗ। ਪੁਲਿੰਗ ਨਾਵ ਨਰ ਲਈ ਵਰਤਿਆ ਜਾਂਦਾ ਹੈ ਅਤੇ ਇਸਤਰੀਲਿੰਗ ਨਾਂਵ ਨਾਰੀ ਲਈ ਵਰਤਿਆ ਜਾਂਦਾ ਹੈ। ਗੁਰਬਾਣੀ ਵਿਚ ਪੁਲਿੰਗ ਨਾਂਵ ਜਿਥੇ ਇਕ ਵਚਨ ਰੂਪ ਵਿਚ ਹੋਵੇ ਉਸ ਨਾਂਵ ਦੇ ਅੰਤਲੇ ਅਖਰ ਨੂੰ ਔਂਕੜ ਲਗਾਇਆ ਜਾਂਦਾ ਹੈ। ਜਿਵੇਂ:

ਕਰਤਾਰੁ, ਗੁਰੁ, ਪੁਰਖੁ, ਥਾਲੁ,

*ਭੁਲੇਖੇ ਤੋਂ ਸਾਵਧਾਨ :*

ਇਕ ਵਚਨ ਪੁਲਿੰਗ ਨਾਂਵਾਂ ਦੇ ਅੰਤਲੇ ਅਖਰ ਦਾ ਔਂਕੜ ਦੋ ਹਾਲਤਾਂ ਵਿਚ ਲਹਿ ਜਾਂਦਾ ਹੈ- (1) ਪਹਿਲ, ਓਦੋਂ ਜਦੋਂ ਇਸ ਨਾਂਵ ਦਾ ਬਹੁਵਚਨ ਰੂਪ ਬਣਾਇਆ ਜਾਵੇ। ਪ੍ਰਮਾਣ ਵਜੋਂ:-

ਸੇ ਭਗਤ ਸੇ ਭਗਤ ਭਲੇ, ਜਨ ਨਾਨਕ ਜੀ . . . [ਪੰ. 348

ਵਿਚ ''ਭਗਤ'' ਬਹੁਵਚਨ ਨਾਵ ਕਰਕੇ ਵਰਤਿਆ ਗਿਆ ਹੈ। ਇਸ ਲਈ ''ਭਗਤੁ'' ਸ਼ਬਦ ਦਾ ਔਂਕੜ ਲਹਿ ਗਿਆ ਹੈ। ''ਦੂਹਹੂ ਤੇ ਰਹਤ ਭਗਤੁ ਹੈ ਕੋਈ ਵਿਰਲਾ ਜਾਣਾ'' (ਸਿਰੀ ਰਾਗ ਮ:3, ਪੰਨਾ 51) ਇਥੇ ਭਗਤੁ ਇਕ ਵਚਨ ਨਾਵ ਹੈ।

### 2- ਇਕ ਵਚਨ ਪੁਲਿੰਗ ਨਾਂਵ ਦੇ ਆਧਾਰ ਤੇ :

ਇਕ ਵਚਨ ਪੁਲਿੰਗ ਨਾਂਵ ਦੇ ਆਧਾਰ ਤੇ ਅੰਤਲੇ ਅਖਰ ਦਾ ਔਂਕੜ ਓਦੋਂ ਹਟ ਜਾਂਦਾ ਹੈ ਜਦੋਂ ਉਸ ਨਾਂਵ ਤੋਂ ਅਗਲਾ ਪਦ ਸੰਬੰਧਕੀ ਹੋਵੇ ਭਾਵ ਕਾ, ਕੇ, ਕੀ, ਤਾ, ਤੇ, ਤੀ, ਦਾ, ਦੇ, ਦੀ, ਬਿਨੁ, ਵਿਟਹੁ, ਉਪਰਿ, ਸੇਤੀ, ਅੰਤਰਿ, ਸੇਤੀ ਆਦਿ। *ਪ੍ਰਮਾਣ*-

ਗੁਰ ਤੇ ਨਿਰਮਲੁ ਜਾਣੀਐ, ਨਿਰਮਲ ਦੇਹ ਸਰੀਰੁ ॥

ਗੁਰੁ ਤੋਂ ਬਾਅਦ 'ਤੇ' ਸੰਬੰਧਕੀ ਆਉਣ ਕਰਕੇ ਗੁਰ ਦੇ ਰਾਰੇ ਦਾ ਔਂਕੜ ਲਹਿ ਗਿਆ ਹੈ।

## (ਅ) ਇਸਤਰੀ ਲਿੰਗ ਨਾਂਵ :

1- ਮੁਕਤਾ ਅੰਤ : ਗੁਰਬਾਣੀ ਵਿਚ ਇਸਤਰੀ ਲਿੰਗ ਨਾਂਵ ਦੇ ਅੰਤਲੇ ਅਖਰ ਨੂੰ ਮੁਕਤਾ ਰਖਿਆ ਗਿਆ ਹੈ। ਜਿਵੇਂ :

ਧਨ, ਦੇਹ, ਜੰਞ, ਮਹਲ, ਸਾਧਨ-
ਨਾ ਧਨ ਪੁਛੀ ਨ ਮਤਾ ਪਕਾਇਆ ॥ [ਪੰਨਾ 1073
ਸਾਚੀ ਲਿਵੈ ਬਿਨੁ ਦੇਹ ਨਿਮਾਣੀ ॥ [ਪੰਨਾ 917
ਗੁਣ ਜੰਞ ਲਾੜੇ ਨਾਲਿ ਸੋਹੈ . . . [ਪੰਨਾ 765
ਮਹਲ ਕੁਚਜੀ ਮੜਵੜੀ, ਕਾਲੀ ਮਨਹੁ ਕੁਸੁਧ ॥ [ਪੰਨਾ 1088

2– ਸਿਹਾਰੀ ਅੰਤ : ਗੁਰਬਾਣੀ ਵਿਚ ਕਈ ਭਾਸ਼ਾਵਾਂ ਦੇ ਤਤਸਮ ਸ਼ਬਦ ਵਰਤੇ ਹਨ। ਖਾਸ ਕਰਕੇ ਇਸਤਰੀਲਿੰਗ ਨਾਵਾਂ ਨਾਲ ਮੂਲ ਰੂਪ ਵਿਚ ਅੰਤਲੇ ਅਖਰ ਨਾਲ ਜੋ ਸਿਹਾਰੀ ਚਲੀ ਆਉਂਦੀ ਸੀ ਉਸ ਨੂੰ ਉਸੇ ਤਰ੍ਹਾਂ ਰਖਿਆ ਗਿਆ ਹੈ–

ਮਿਸਾਲ ਵਜੋਂ– ਨਾਰਿ, ਭੀਤਿ, ਧਰਤਿ, ਪਤਿ, ਗਤਿ, ਦਾਤਿ, ਪਰਭਾਤਿ।

3– ਔਂਕੜ ਅੰਤ (ਇਸਤਰੀਲਿੰਗ ਨਾਂਵ) :

ਗੁਰਬਾਣੀ ਵਿੱਚ ਕੁਝ ਕੁ ਇਸਤਰੀ ਲਿੰਗ ਨਾਂਵ ਐਸੇ ਭੀ ਹਨ ਜਿਨ੍ਹਾਂ ਦੇ ਅੰਤਲੇ ਅਖਰ ਨੂੰ ਔਂਕੜ ਲਗਾ ਹੁੰਦਾ ਹੈ। ਅਸੀਂ ਉਪਰ ਜ਼ਿਕਰ ਕਰ ਆਏ ਹਾਂ ਕਿ ਆਮ ਤੌਰ ਤੇ ਪੁਲਿੰਗ ਨਾਂਵ ਇਕਵਚਨ ਦਾ ਆਖਰੀ ਅਖਰ ਔਂਕੜ ਸਹਿਤ ਹੁੰਦਾ ਹੈ। ਇਸ ਕਰਕੇ ਭੁਲੇਖਾ ਪੈ ਸਕਦਾ ਹੈ। ਇਸ ਲਈ ਪਾਠਕ ਸਜਣ ਪਾਠ ਕਰਦਿਆਂ ਇਹ ਜ਼ਰੂਰ ਨਿਸਚੇ ਕਰ ਲੈਣ ਕਿ ਨਾਂਵ ਇਸਤਰੀ ਲਿੰਗ ਹੈ ਜਾਂ ਪੁਲਿੰਗ। ਕੁਝ ਕੁ ਮਿਸਾਲਾਂ ਗਿਆਤ ਲਈ ਹੇਠਾਂ ਦਿਤੀਆਂ ਜਾਂਦੀਆਂ ਹਨ :–

ਮਲੁ (ਮੈਲ), ਧੇਨੁ (ਗਊ), ਰਤੁ (ਲਹੂ), ਛਾਰੁ (ਮਿੱਟੀ), ਵਿਸੁ (ਜ਼ਹਿਰ), ਖੰਡੁ (ਚੀਨੀ)।

(ਅ) ਵਚਨ ਦੇ ਆਧਾਰ ਤੇ ਨਾਵਾਂ ਦੇ ਭੇਦ :

ਨਾਂਵਾਂ ਵਿੱਚ ਗਿਣਤੀ ਦੇ ਲਿਹਾਜ਼ ਨਾਲ ਉਹਨਾਂ ਦੇ ਰੂਪ ਵਿਚ ਕੁਝ ਫਰਕ ਪੈਂਦਾ ਹੈ। ਇਸ ਗਿਣਤੀ ਦੇ ਵੇਰਵੇ ਨੂੰ ਵਚਨ ਆਖਦੇ ਹਨ। ਵਚਨ ਦੋ ਪ੍ਰਕਾਰ ਦੇ ਹੁੰਦੇ ਹਨ :

(ੳ) ਇਕ ਵਚਨ (ਅ) ਬਹੁ ਵਚਨ

(ੳ) ਇਕ ਵਚਨ ਉਹ ਨਾਂਵ ਸਰੂਪ ਹੈ ਜਿਸ ਤੋਂ ਕਿਸੇ ਵਸਤੂ ਦੇ ਇਕ ਹੋਣ ਦਾ ਗਿਆਨ ਹੋਵੇ। ਜਿਵੇਂ :

ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ॥ [ਪੰਨਾ 1361

ਹਾਥਿ, ਕਲੰਮੁ ਅਤੇ ਮਸਤਕਿ ਇਕ ਵਚਨ ਨਾਵ ਹਨ।

(ਅ) ਸ਼ਬਦਾਂ ਤੇ ਨਾਵਾਂ ਦਾ ਜੋ ਰੂਪ ਇਕ ਤੋਂ ਵਧੀਕ ਚੀਜ਼ਾਂ ਦਾ ਪਤਾ ਦੇਵੇ, ਉਹ ਬਹੁਵਚਨ ਆਖੇ ਜਾਂਦੇ ਹਨ। ਜਿਵੇਂ:

ਮੋਤੀ ਤ ਮੰਦਰ ਊਸਰਹਿ, ਰਤਨੀ ਤ ਹੋਹਿ ਜੜਾਉ॥
ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ ॥
[ਸਿਰੀਰਾਗ ਮ:੧, ਪੰਨਾ 14

ਮੋਤੀ, ਮੰਦਰ, ਅਤੇ ਰਤਨੀ ਬਹੁਵਚਨ ਨਾਂਵ ਹਨ।

ਘੋੜੇ, ਪਾਖਰ ਸੁਇਨੇ ਸਾਖਤਿ, ਬੂਝਣੁ ਤੇਰੀ ਵਾਟ॥
ਤਰਕਸ, ਤੀਰ, ਕਮਾਣ, ਸਾਂਗ ਤੇਗਬੰਦ ਗੁਣਧਾਤੁ॥ [ਪੰ. 16

ਘੋੜੇ, ਪਾਖਰ (ਕਾਠੀਆਂ) ਤਰਕਸ (ਭੱਥੇ) ਤੀਰ ਅਤੇ ਕਮਾਣ (ਕਮਾਨ) ਬਹੁਵਚਨ ਨਾਵ ਹਨ।

ਵਿਸ਼ੇਸ਼ ਤੌਰ ਤੇ ਇਹ ਗਲ ਚੇਤੇ ਰਖਣ ਵਾਲੀ ਹੈ ਕਿ ਪੰਜਾਬੀ ਬੋਲੀ ਦੇ ਨੇਮ ਅਨੁਸਾਰ ਬਹੁਵਚਨ ਨਾਂਵ ਨਾਲ ਉਸਦੇ ਪੜਨਾਵ, ਵਿਸ਼ੇਸ਼ਣ, ਕਿਰਿਆ, ਸਬੰਧਕੀ, ਆਦਿ ਭੀ ਬਹੁਵਚਨ ਹੋ ਜਾਂਦੇ ਹਨ। ਜਿਵੇਂ :

ਹਮ ਤਿਨ੍ਹਕੇ ਚਰਣ ਪਖਾਲਤੇ
ਧੂੜਿ ਘੋਲਿ ਘੋਲਿ ਪੀਜੈ ॥ [ਪੰਨਾ 726

ਇਸ ਪੰਗਤੀ ਵਿਚ ਚਰਣ ਬਹੁਵਚਨ ਨਾਵ ਨਾਲ ਬਹੁਵਚਨੀ ਪੜਨਾਵ 'ਹਮ' ਅਤੇ ਕਿਰਿਆ 'ਪਖਾਲਤੇ' ਬਹੁਵਚਨ ਰੂਪ ਵਿਚ ਲਗਾਈ ਗਈ ਹੈ।

ਜਿਨ ਕੇ ਪੋਤੇ ਪੁੰਨ ਸੇ ਗਿਆਨ ਵੀਚਾਰੀ ॥ [ਪੰਨਾ 364

'ਪੁੰਨ' ਬਹੁਵਚਨੀ ਨਾਂਵ ਨਾਲ 'ਜਿਨ' ਅਤੇ 'ਸੇ' ਪੜਨਾਵ ਭੀ ਬਹੁਵਚਨੀ ਹਨ।

ਬਹੁਵਚਨ ਨਾਵ ਬਣਾਉਣ ਦੇ ਤਰੀਕੇ ਜੋ ਪੰਜਾਬੀ ਬੋਲੀ ਵਿਚ ਪਰਚਲਤ ਹਨ ਹੇਠਾਂ ਦਰਜ ਕੀਤੇ ਜਾਂਦੇ ਹਨ:-

## ਵਚਨ ਬਦਲੀ ਦੇ ਨੇਮ :

ਨੇਮ ਨੰ: 1- ਜੇ ਪੁਲਿੰਗ ਨਾਂਵ ਦੇ ਅੰਤ ਵਿਚ ਕੰਨਾ (ਾ) ਨਾ ਹੋਵੇ ਤਾਂ ਵਚਨ ਬਦਲੀ ਵਿਚ ਕਿਸੇ ਪ੍ਰਕਾਰ ਦੀ ਤਬਦੀਲੀ ਨਹੀਂ ਕੀਤੀ ਜਾਂਦੀ। ਜਿਵੇਂ : ਹਾਥੀ, ਸ਼ੇਰ, ਮੋਰ, ਚੋਰ, ਮਿਰਗ, ਸੰਤ, ਸਾਕਤ। ਇਨ੍ਹਾਂ ਦਾ ਬਹੁਵਚਨ ਸਰੂਪ ਭੀ ਇਹੋ ਹੀ ਰਹਿੰਦਾ ਹੈ।

ਨੇਮ ਨੰ: 2- ਜੇ ਪੁਲਿੰਗ ਨਾਂਵ ਦੇ ਅੰਤ ਵਿਚ ਕੰਨਾ ਹੋਵੇ ਤਾਂ ਕੰਨੇ ਦੀ ਥਾਂ ਲਾਂ ਲਗਾ ਕੇ ਬਹੁਵਚਨ ਬਣਾਇਆ ਜਾਂਦਾ ਹੈ। ਜਿਵੇਂ :

| *ਇਕ ਵਚਨ* | *ਬਹੁਵਚਨ* |
|---|---|
| ਬ੍ਰਹਮਬੇਤਾ | ਬ੍ਰਹਮਬੇਤੇ |
| ਰਾਜਾ | ਰਾਜੇ |
| ਗੈਂਡਾ | ਗੈਂਡੇ |
| ਤੋਤਾ | ਤੋਤੇ |
| ਦੀਵਾ | ਦੀਵੇ |

**ਛੋਟ (Exceptions)** :

ਕਈ ਪੁਲਿੰਗ ਨਾਂਵ ਐਸੇ ਭੀ ਹਨ ਜਿਨਾਂ ਦੇ ਅੰਤ ਵਿਚ ਕੰਨਾ ਤਾਂ ਹੈ, ਪਰ ਉਨ੍ਹਾਂ ਦਾ

ਬਹੁਵਚਨ ਦਾ ਉਹੀ ਰੂਪ ਰਹਿੰਦਾ ਹੈ। ਜਿਵੇਂ : ਪਿਤਾ, ਭਰਾ, ਆਤਮਾ, ਪਰਮਾਤਮਾ।

ਨੇਮ ਨੰ: 3– ਜੇ ਇਸਤਰੀ ਲਿੰਗ ਨਾਂਵ ਜਾਂ ਪੁਲਿੰਗ ਨਾਂਵਾਂ ਦਾ ਅੰਤਲਾ ਅਖਰ ਮੁਕਤਾ ਹੋਵੇ ਤਾਂ ਬਹੁਵਚਨ ਬਣਾਉਣ ਲਈ ਕੰਨਾ+ਬਿੰਦੀ (ਬਿੰਦੀ ਵਾਲਾ ਕੰਨਾ ਾਂ) ਜਾਂ ਕੇਵਲ ਕੰਨਾ ਲਗਾਇਆ ਜਾਂਦਾ ਹੈ। ਜਿਵੇਂ:

(ੳ) ਇਸਤਰੀ ਲਿੰਗ ਨਾਵ ਮੁਕਤਾ ਦੇ ਬਹੁਵਚਨ ਸਰੂਪ :

| | |
|---|---|
| ਪੁਸਤਕ | ਪੁਸਤਕਾਂ |
| ਮੱਝ | ਮੱਝਾਂ |
| ਕਲਮ | ਕਲਮਾਂ |
| ਇੱਲ | ਇੱਲਾਂ |
| ਰੂਹ | ਰੂਹਾਂ |
| ਰੰਨ | ਰੰਨਾਂ |

(ਅ) ਪੁਲਿੰਗ ਨਾਵ ਮੁਕਤਾ ਤੋਂ ਬਹੁਵਚਨ ਸਰੂਪ :

| | | | |
|---|---|---|---|
| ਸੁਖ | ਸੁਖਾਂ | ਲਖ | ਲਖਾਂ |
| ਦੁਖ | ਦੁਖਾਂ | ਵਾਕ | ਵਾਕਾਂ |
| ਹੁਕਮ | ਹੁਕਮਾਂ | ਕਰਮ | ਕਰਮਾਂ |
| ਵੇਦ | ਵੇਦਾਂ | ਸ਼ਾਸਤਰ | ਸ਼ਾਸਤਰਾਂ |
| ਪੁਰਾਣ | ਪੁਰਾਣਾਂ | ਪੁਰਖ | ਪੁਰਖਾਂ |
| ਤੀਰਥ | ਤੀਰਥਾਂ | ਤਟ | ਤਟਾਂ |

ਨੇਮ ਨੰਬਰ 4–

ਜੇਕਰ ਇਸਤਰੀ ਲਿੰਗ ਨਾਵਾਂ ਦੇ ਅੰਤ ਵਿਚ ਕੰਨਾ ਹੋਵੇ ਤਾਂ ਅੰਤਲੇ ਅਖਰ ਨਾਲ ਵਾਂ ਜਾਂ ਈਂ ਵਧਾ ਕੇ ਬਹੁਵਚਨ ਕੀਤਾ ਜਾਂਦਾ ਹੈ।

| | |
|---|---|
| ਕਥਾ | ਕਥਾਵਾਂ |
| ਰਚਨਾ | ਰਚਨਾਵਾਂ |
| ਸਫਲਤਾ | ਸਫਲਤਾਵਾਂ |
| ਬਲਾ | ਬਲਾਵਾਂ, ਬਲਾਈਂ |
| ਚਾ | ਚਾਵਾਂ (ਖਾਹਸ਼) |

ਨੇਮ ਨੰਬਰ 5–

ਜੇਕਰ ਇਸਤਰੀਲਿੰਗ ਨਾਵਾਂ ਦੇ ਅੰਤਲੇ ਅਖਰ ਨੂੰ ਬਿਹਾਰੀ ( ੀ) ਔਂਕੜ ( ੁ) ਦੁਲੈਂਕੜ ( ੂ) ਦੁਲਾਈਆਂ ( ੈ), ਹੋੜਾ ( ੋ), ਜਾਂ ਕਨੌੜਾ ( ੌ) ਲਗੇ ਹੋਣ ਤਾਂ ਇਹਨਾਂ ਦੇ ਬਹੁਵਚਨੀ ਸਰੂਪ ਵਿਚ 'ਆਂ' ਵਧਾਕੇ ਬਹੁਵਚਨ ਕੀਤਾ ਜਾਂਦਾ ਹੈ। ਜਿਵੇਂ :

| | | |
|---|---|---|
| ਫੁਫੀ | ਤੋਂ | ਫੁਫੀਆਂ |
| ਮਾਸੀ | | ਮਾਸੀਆਂ |
| ਜਿਠਾਣੀ | | ਜਿਠਾਣੀਆਂ |

| | |
|---|---|
| ਚੰਗੀ | ਚੰਗੀਆਂ |
| ਬੁਰੀ | ਬੁਰੀਆਂ |
| ਕੌਲੀ | ਕੌਲੀਆਂ |
| ਘੜੀ | ਘੜੀਆਂ |

2) ਔਕੜ ਅੰਤ ਇਸਤਰੀਲਿੰਗ ਨਾਂਵ :

ਸਹੁੰ ਸਹੁੰਆਂ (ਕਸਮ)

3) ਦੁਲੈਂਕੜ ਅੰਤ ਇਸਤਰੀਲਿੰਗ ਨਾਂਵ :

| | |
|---|---|
| ਗਊ | ਗਊਆਂ |
| ਬਹੂ | ਬਹੂਆਂ |
| ਵਸਤੂ | ਵਸਤੂਆਂ |

4) ਇਸਤਰੀਲਿੰਗ ਨਾਵਾਂ ਦੇ ਅੰਤਲੇ ਅਖਰ ਨੂੰ ਹੋੜਾ ਜਾਂ ਕਨੌੜਾ ਲਗਾ ਹੋਵੇ ਤਾਂ :

| | |
|---|---|
| ਬਦਬੋ | ਬਦਬੋਆਂ |
| ਲੋ | ਲੋਆਂ |

ਨੇਮ ਨੰਬਰ 6–

ਜੇਕਰ ਇਸਤਰੀ ਲਿੰਗ ਨਾਵਾਂ ਦੇ ਅੰਤਲੇ ਅਖਰ ਨੂੰ ਬਿੰਦੀ ਜਾਂ ਟਿੱਪੀ ਲਗੀ ਹੋਵੇ ਤਾਂ ਇਨ੍ਹਾਂ ਦੀ ਥਾਂ ਤੇ 'ਆਂ ਜਾਂ ਵਾਂ ਲਗਾ ਕੇ ਬਹੁਵਚਨ ਬਣਾਇਆ ਜਾਂਦਾ ਹੈ।

| | |
|---|---|
| ਸਰਾਂ | ਸਰਾਵਾਂ |
| ਗਾਂ | ਗਾਵਾਂ |
| ਮਾਂ | ਮਾਵਾਂ |
| ਜੂੰ | ਜੂੰਆਂ |
| ਛਾਂ | ਛਾਂਵਾਂ |

ਉਪਰੋਕਤ ਨੇਮ ਪੰਜਾਬੀ ਬੋਲੀ ਤੇ ਲਾਗੂ ਹੁੰਦੇ ਹਨ ਪਰ ਕਈ ਥਾਈਂ ਗੁਰਬਾਣੀ ਅੰਦਰ ਭੀ ਇਹਨਾਂ ਦੀ ਵਰਤੋਂ ਕੀਤੀ ਗਈ ਹੈ। ਉਪਰੋਕਤ ਉਦਾਹਰਣਾਂ ਵਿਚ ਕਿਤੇ ਕਿਤੇ ਗੁਰਬਾਣੀ ਵਿਚ ਵਰਤੇ ਇਸਤਰੀਲਿੰਗ ਜਾਂ ਪੁਲਿੰਗ ਨਾਂਵਾਂ ਦੇ ਇਕਵਚਨ ਜਾਂ ਬਹੁਵਚਨੀ ਸਰੂਪ ਭੀ ਦਿੱਤੇ ਗਏ ਹਨ ਜਿਸ ਨੂੰ ਗੁਰਬਾਣੀ ਦੇ ਪ੍ਰੇਮੀ ਪਾਠਕ ਆਪ ਹੀ ਸਮਝ ਲੈਣਗੇ।



# ਸ਼ਬਦ ਵੰਡ ਪੜਨਾਂਵ

ਕਿਸੇ ਨਾਮ ਦੀ ਥਾਂ ਤੇ ਵਰਤੇ ਜਾਣ ਵਾਲੇ ਸ਼ਬਦ ਨੂੰ ਪੜਨਾਵ ਆਖਿਆ ਜਾਂਦਾ ਹੈ। ਜਿਵੇਂ ਮੈਂ, ਤੂੰ, ਉਹ, ਇਹ, ਆਪ, ਅਸੀਂ, ਤੁਸੀਂ ਆਦਿ।

ਪੜਨਾਵਾਂ ਦੀਆਂ ਮੁਖ ਰੂਪ ਵਿਚ ਛੇ ਕਿਸਮਾਂ ਹਨ :

1- ਪੁਰਖਵਾਚਕ ਪੜਨਾਵ (Personal Pronoun)
2- ਨਿੱਜ ਵਾਚਕ ਪੜਨਾਵ (Reflexive Pronoun)
3- ਸਬੰਧ ਵਾਚਕ ਪੜਨਾਂਵ (Relative Pronoun)
4- ਪ੍ਰਸ਼ਨਵਾਚਕ ਪੜਨਾਂਵ (Interrogative Pronoun)
5- ਨਿਸਚੈ ਵਾਚਕ ਪੜਨਾਂਵ (Demonstrative Pronoun)
6- ਅਨਿਸਚਿਤ ਪੜਨਾਂਵ (Indefinite Pronoun)

ਇਨ੍ਹਾਂ ਦਾ ਕ੍ਰਮਵਾਰ ਵੇਰਵਾ ਹੇਠਾਂ ਦਿੱਤਾ ਜਾਂਦਾ ਹੈ। ਗੁਰਬਾਣੀ ਦੀਆਂ ਟੂਕਾਂ ਭੀ ਸੰਕੇਤ ਮਾਤਰ ਨਾਲ ਦਰਜ ਹਨ।

## 1- ਪੁਰਖਵਾਚਕ ਪੜਨਾਵ :

ਮੈਂ, ਅਸੀਂ, ਤੂੰ, ਤੁਸੀਂ, ਉਹ, ਓਹ, ਇਹ ਏਹ, ਔਹ ਐਹ, ਔਹ, ਆਪ, ਤਿਸ, ਤਿਨ ਜੋ, ਕਿਸ, ਜਿਨ, ਜਿਹੜਾ, ਕੌ, ਕਿਹੜਾ, ਕਿਸ, ਕਿਨ, ਜਿਹੜਾ ਆਦਿ ਸਭ ਪੜਨਾਵ ਹਨ। ਕੇਵਲ ਪੁਰਖ ਦੀ ਥਾਂ ਤੇ ਵਰਤੇ ਜਾਣ ਵਾਲੇ ਹੀ ਪੁਰਖਵਾਚਕ ਪੜਨਾਂਵ ਹੁੰਦੇ ਹਨ। ਕਿਉਂਕਿ ਪੁਰਖ ਤਿੰਨ ਪ੍ਰਕਾਰ ਦੇ ਹੁੰਦੇ ਹਨ ਇਸ ਲਈ ਪੜਨਾਂਵ ਭੀ ਤਿੰਨ ਕਿਸਮਾਂ ਦੇ ਬਣਾਏ ਗਏ ਹਨ।

(ੳ) ਉਤਮ ਪੁਰਖ (ਅ) ਮਧਮ ਪੁਰਖ (ੲ) ਅਨਪੁਰਖ

### (ੳ) ਉਤਮ ਪੁਰਖ **(First Person)** :

ਗੱਲ ਕਰਨ ਵਾਲੇ ਨੂੰ ਉਤਮ ਪੁਰਖ ਆਖਿਆ ਜਾਂਦਾ ਹੈ। ਜਿਵੇਂ; ਹਉਮੈ, ਮੇਰਾ, ਮੇਰੀ, ਮੇਰੇ, ਮੈਨੂੰ, ਮੈਥੋਂ, ਮੂ, ਮੈਂ।
ਜਾਂ ਇਸਦਾ ਬਹੁਵਚਨੀ ਪੜਨਾਂਵ- ਅਸੀਂ, ਅਸਾਡੇ, ਅਸਾਨੂੰ, ਅਸਾਥੋਂ ਹਨ।

ਪਰਮਾਣ : ਫਰੀਦਾ, ਮੈ ਜਾਨਿਆ ਦੁਖੁ ਮੁਝ ਕੂ . . .॥ [ਪੰਨਾ 1382
ਹਉ ਹਉ ਮੈ ਮੈ ਵਿਚਹੁ ਖੋਵੈ ॥ [ਪੰਨਾ 943
ਤੁਧੁ ਸਭੁ ਕਿਛੁ ਮੈਨੋ ਸਉਪਿਆ ॥ [ਪੰਨਾ 1096
ਪ੍ਰਾਣੀ ! ਕਿਆ ਮੇਰਾ ਕਿਆ ਤੇਰਾ ॥ [ਪੰਨਾ 659
ਮੇਰੇ ਰਾਮ ! ਇਹ ਨੀਚ ਕਰਮ ਹਰਿ ਮੇਰੇ॥ [ਪੰਨਾ 167
ਮੇਰੇ ਇਕੁ ਖਿਨੁ ਪ੍ਰਾਨ ਨ ਰਹਹਿ ਬਿਨੁ ਪ੍ਰੀਤਮ . . .॥ [ਪੰਨਾ 882

ਬਹੁਵਚਨੀ ਪੜਨਾਂਵ :

ੳ) ਅਸੀ ਖਤੇ ਬਹੁਤੁ ਕਮਾਵਦੇ . . . [ਪੰਨਾ 1416

ਅ) ਜੇ ਤੂੰ ਮਿਤ੍ਰੁ ਅਸਾਡੜਾ, ਹਿਕ ਭੋਰੀ ਨਾ ਵਿਛੋੜਿ॥ [ਪੰ . 1094

(ਅ) ਮਧਮਪੁਰਖ ਪੜਨਾਂਵ :

ਜਿਸ ਨੂੰ ਮੁਖਾਤਬ ਹੋ ਕੇ ਗੱਲ ਕੀਤੀ ਜਾਵੇ ਉਹ ਮਧਮ ਪੁਰਖ ਹੁੰਦਾ ਹੈ। ਇਹ ਹੇਠ ਲਿਖੇ ਹਨ :

| ਇਕ ਵਚਨ | ਬਹੁ ਵਚਨ |
|---|---|
| ਤੂੰ, ਤੂਹੀਂ, ਤੁਈਂ | ਤੁਸੀਂ |
| ਤੇਰਾ | ਤੁਹਾਡਾ, ਤੇਰੇ |
| ਤੁਅ | ਤੁਹਾਡੇ |
| ਤੁਧੁ | ਤੁਧਹੁ |

ਜਿਵੇਂ : 1) ਕਬੀਰ, ਤੂੰ ਤੂੰ ਕਰਤਾ ਤੂੰ ਹੂਆ,
ਮੁਝ ਮਹਿ ਰਹਾ ਨ ਹੂੰ ॥ [ਪੰਨਾ 1375

2) ਏਕ ਤੂਹੀ ਏਕ ਤੁਹੀ ॥ [ਪੰਨਾ 143

3) ਅਬ ਤਬ ਜਬ ਕਬ ਤੁਹੀ ਤੁਹੀ ॥
ਹਮ ਤੁਅ ਪਰਸਾਦਿ ਸੁਖੀ ਸਦ ਹੀ ॥ [ਪੰਨਾ 969

4) ਤੁਧਹੁ ਭੁਲੇ ਸਿ ਜਮਿ ਜਮਿ ਮਰਦੇ
ਤਿਨ ਕਦੇ ਨ ਚੁਕਨਿ ਹਾਵੇ ॥ [ਪੰਨਾ 961

(ੲ) ਅਨ ਪੁਰਖ :

ਜਿਸ ਬਾਰੇ ਗੱਲ ਕੀਤੀ ਜਾਵੇ, ਉਹ ਅਨਪੁਰਖ ਦਾ ਸੂਚਕ ਹੁੰਦਾ ਹੈ। ਜਿਵੇਂ : ਉਹ, ਓਇ, ਉਸ, ਉਨ੍ਹਾਂ

| *ਇਕ ਵਚਨ* | *ਬਹੁਵਚਨ* |
|---|---|
| ਜੋ | ਜੋ |
| ਜਿਸੁ, ਜਿਨਿ | ਜਿਨ, ਜਿਨਾ |
| ਤਿਸੁ ਤਿਨਿ | ਤਿਨ ਤਿਨਾਂ |
| ਸੋ | ਸੇ |
| ਕੌਣ | ਕੌਣ |
| ਕਿਸੁ ਕਿਨਿ | ਕਿਸ ਕਿਨਾਂਹ |

*ਇਕ ਵਚਨ :*

ਤਿਸੁ ਕੁਰਬਾਣੀ ਜਿਨਿ ਤੂੰ ਸੁਣਿਆ ॥
ਤਿਸੁ ਬਲਿਹਾਰੀ ਜਿਨਿ ਰਸਨਾ ਭਣਿਆ ॥ [ਪੰਨਾ 102

*ਬਹੁ ਵਚਨ :*

ਤਿਨ ਘੋਲਿ ਘੁਮਾਈ, ਜਿਨ ਪ੍ਰਭੁ ਸ੍ਰਵਣੀ ਸੁਣਿਆ ਰਾਮ ॥
ਸੇ ਸਹਜਿ ਸੁਹੇਲੇ, ਜਿਨ ਹਰਿ ਹਰਿ ਰਸਨਾ ਭਣਿਆ ਰਾਮ ॥
[ਪੰਨਾ 577

# ਨਾਵਾਂ ਦੇ ਕੁਝ ਹੋਰ ਸਰੂਪ

ਗੁਰਬਾਣੀ ਵਿੱਚ ਨਾਵਾਂ ਦੇ ਤਿੰਨ ਪ੍ਰਕਾਰ ਦੇ ਹੋਰ ਸਰੂਪ ਭੀ ਮਿਲਦੇ ਹਨ ਜਿਨ੍ਹਾਂ ਵੱਲ ਪਾਠਕਾਂ ਦਾ ਵਿਸ਼ੇਸ਼ ਧਿਆਨ ਦਿਵਾਉਣਾ ਜ਼ਰੂਰੀ ਹੈ। ਇਹ ਹਨ :

1- ਅਲਪਾਰਥਕ ਨਾਂਵ (Diminitive Nouns) :
2- ਭਾਵਾਰਥਕ ਨਾਂਵ (Abstract Nouns) :
3- ਨਾਹਵਾਚਕ ਨਾਂਵ (Negative Nouns) :
4- ਹਾਂ ਵਾਚਕ ਨਾਂਵ (Positive Nouns) :

## 1- ਅਲਪਾਰਥਕ ਨਾਂਵ :

ਸੰਸਕ੍ਰਿਤ ਦੇ ਅਲਪ ਪਦ ਤੋਂ ਅਲਪਾਰਥਕ ਬਣਿਆ ਹੈ ਜਿਸ ਦਾ ਅਰਥ ਹੈ ਛੋਟਾ ਜਾਂ ਨਿੱਕਾ ਜਾਂ ਥੋੜਾ। ਜਿਵੇਂ ਨਿੱਕਾ ਜਿਹਾ ਬਾਲ ਪਿਆਰਾ ਲਗਦਾ ਹੈ ਇਸੇ ਤਰ੍ਹਾਂ ਸ਼ਬਦਾਂ ਦੀ ਰਾਹੀਂ ਜਦੋਂ ਕੋਮਲਤਾ ਜਾਂ ਸੁਹਪਣ ਨੂੰ ਪਰਗਟ ਕਰਨਾ ਹੋਵੇ ਤਾਂ ਸਤਿਗੁਰਾਂ ਨੇ ਅਲਪਾਰਥਕ ਨਾਂਵ ਦੀ ਵਰਤੋਂ ਕੀਤੀ ਹੈ। ਸੰਸਕ੍ਰਿਤ ਭਾਸ਼ਾ ਵਿੱਚ ਅਲਪਾਰਥਕ ਵਿਧੀ ਕਈ ਵਾਰੀ ਘਿਰਣਾ ਲਈ ਭੀ ਵਰਤੀ ਹੈ, ਪਰ ਗੁਰਬਾਣੀ ਵਿਚ ਇਹ ਵਿਧੀ ਹਮੇਸ਼ਾਂ ਪਿਆਰ ਅਤੇ ਕੋਮਲਤਾ ਨੂੰ ਹੀ ਪਰਗਟ ਕਰਦੀ ਹੈ। ਇਸ ਦੇ ਹੇਠ ਲਿਖੇ ਤਰੀਕੇ ਗੁਰਬਾਣੀ ਦੇ ਅਧਿਐਨ ਤੋਂ ਮਿਲਦੇ ਹਨ :

(i) ਸ਼ਬਦ ਦੇ ਅੰਤ ਵਿੱਚ 'ਅ' ਪਿਛੇਤਰ ਲਾ ਕੇ-

ਮਨ ਤੋਂ ਮਨੂਆ, ਨਟ ਤੋਂ ਨਟੂਆ, ਜਮ ਤੋਂ ਜਮੂਆ, ਬਾਲੂ ਤੋਂ ਬਲੂਆ ਬਣਾਇਆ ਗਿਆ ਹੈ ਅਤੇ ਇਨ੍ਹਾਂ ਦੇ ਨਵੇਂ ਸਰੂਪਾਂ ਵਿੱਚ ਵਧੇਰੇ ਮਿਠਾਸ ਲਗਦੀ ਹੈ।ਜਿਵੇਂ :

(ੳ) ਇਹੁ ਮਨੂਆ ਅਤਿ ਸਬਲ ਹੈ,
ਛਡੇ ਨ ਕਿਤੈ ਉਪਾਇ ॥ [ਪੰਨਾ 33

(ਅ) ਇਤਨਕੁ ਖਟੀਆ, ਗਠੀਆ, ਮਟੀਆ,
ਸੰਗਿ ਨ ਕਛੁ ਲੈ ਜਾਇ ॥ [ਪੰਨਾ 1124

(ੲ) ਬਲੂਆ ਕੇ ਘਰੂਆ ਮਹਿ ਬਸਤੇ,
ਫੁਲਵਤ ਦੇਹ ਅਇਆਨੇ ॥ [ਪੰਨਾ 1124

ਬਾਲੂ ਤੋਂ ਬਲੂਆ ਅਤੇ ਘਰ ਤੋਂ ਘਰੂਆ ਅਲਪਾਰਥਕ ਨਾਂਵ ਹਨ।

(ii) ਅਲਪਾਰਥਕ ਨਾਂਵ ਦਾ ਦੂਜਾ ਤਰੀਕਾ ਹੈ, ਨਾਵਾਂ ਦੇ ਅੰਤਲੇ ਅਖਰ ਨਾਲ 'ਕ' ਅਖਰ ਲਗਾਇਆ ਜਾਂਦਾ ਹੈ। ਜਿਵੇਂ :

ਮਟੁ ਤੋਂ ਮਟੁਕੀ, ਲਸਟਿ ਤੋਂ ਲਸਟਿਕਾ, ਨਾਉ ਤੋਂ ਨਉਕਾ, ਸੇਵ ਤੋਂ ਸੇਵਕੀ, ਰੰਗ ਤੋਂ ਰੰਗਕੀ, ਘਟ ਤੋਂ ਘਟੁਕਾ।

ਪਾਠਕ ਇਨ੍ਹਾਂ ਦੇ ਨਵੇਂ ਸਰੂਪਾਂ ਦਾ ਪਾਠ ਕਰਨ ਲਗਿਆਂ ਜ਼ਰੂਰ ਧਿਆਨ ਨਾਲ ਪਾਠ ਕਰਨ। ਕੁਝ ਉਦਾਹਰਣਾਂ ਹੇਠ ਦਿੱਤੀਆਂ ਜਾ ਰਹੀਆਂ ਹਨ:

(ੳ) ਤਨ ਕਰਿ ਮਟੁਕੀ, ਮਨ ਮਾਹਿ ਬਿਲੋਈ ॥ [ਪੰਨਾ 478

(ਅ) ਬੂਡਿ ਮੁਏ ਨਉਕਾ ਮਿਲੈ
ਕਹੁ ਕਾਹਿ ਚਢਾਵਉ ॥ [ਪੰਨਾ 858

(ੲ) ਸਿੰਧੁ ਸਮਾਇਓ ਘਟੁਕੇ ਮਾਹਿ ॥ [ਪੰਨਾ 899

(iii) ਨਾਵਾਂ ਦੇ ਅੰਤ ਵਿਚ ਟ ਲਾਉਣ ਨਾਲ ਭੀ ਅਲਪਾਰਥਕ ਨਾਂਵ ਬਣਾਏ ਜਾਂਦੇ ਹਨ। ਖੂਹ ਤੋਂ ਖੂਹਟਾ, ਕਾਠ ਤੋਂ ਕਾਸਟ, ਲੋਹ ਤੋਂ ਲੋਸਟ ਆਦਿ।

ਰਾਮ ਪਾਰਸ ਚੰਦਨ ਹਮ ਕਾਸਟ ਲੋਸਟ,
ਹਰਿ ਸੰਗਿ ਹਰੀ ਸਤਿਸੰਗੁ ਭਏ,
ਹਰਿ ਕੰਚਨੁ ਚੰਦਨੁ ਕੀਨੇ ॥ [ਪੰਨਾ .668

(iv) ਨਾਂਵ ਦੇ ਅੰਤ ਵਿੱਚ 'ਨ' ਲਗਾਉਣ ਨਾਲ ਬੜੇ ਪਿਆਰੇ ਸ਼ਬਦ ਸਰੂਪ ਗੁਰਬਾਣੀ ਵਿੱਚ ਵਰਤੇ ਹੋਏ ਮਿਲਦੇ ਹਨ। ਜਿਵੇਂ :

ਲਾਲ ਤੋਂ ਲਾਲਨ, ਚੋਲਾ ਤੋਂ ਚੋਲਨਾ, ਮਲੁ ਤੋਂ ਮਲਨ।

ੳ) ਲਾਲਨ ਰਾਵਿਆ ਕਵਨ ਗਤੀ ਰੀ ॥ [ਪੰਨਾ 739

ਅ) ਲਾਲੁ ਚੋਲਨਾ ਤੈ ਤਨਿ ਸੋਹਿਆ ॥ [ਪੰਨਾ 384

ੲ) ਮੋਹ ਮਲਨ ਨੀਦ ਤੇ ਛੁਟਕੀ
ਕਉਨ ਅਨੁਗ੍ਰਹੁ ਭਇਓ ਰੀ ॥ [ਪੰਨਾ 384

(v) ਨਾਂਵ ਦੇ ਅੰਤ ਵਿੱਚ 'ਰੋ, ਰਾ, ਰੀ' ਲਗਾਉਣ ਨਾਲ :

ਛੀਪਾ ਤੋਂ ਛੀਪਰੋ
ਜਾਟ ਤੋਂ ਜਾਟਰੋ
ਜੋਲਾਹਾ ਤੋਂ ਜੋਲਾਹਰਾ
ਪਾਸ ਤੋਂ ਪਾਸਰਾ
ਬਹੂ ਤੋਂ ਬਹੁਰੀਆ
ਦੇਹ ਤੋਂ ਦੇਹੁਰੀ

(ੳ) ਨੀਚ ਕੁਲਾ ਜੋਲਾਹਰਾ,
ਭਇਓ ਗੁਨੀਯ ਗਹੀਰਾ ॥ [ਪੰਨਾ 487

(ਅ) ਬਹੁ ਬੇਅੰਤੁ ਅਤਿ ਬਡੋ ਗਾਹਰੋ
ਥਾਹ ਨਹੀ ਅਗਹੂਚਾ ॥ [ਪੰਨਾ 534

(ੲ) ਦੇਹੁਰੀ ਬੈਠੀ ਮਾਤਾ ਰੋਵੈ

ਖਟੀਆ ਲੇ ਗਏ ਭਾਈ ॥ [ਪੰਨਾ 478

(ਸ) ਮੇਰੀ ਬਹੁਰੀਆ ਕੋ ਧਨੀਆ ਨਾਉ॥ [ਪੰਨਾ 484

(vi) ਨਾਂਵ ਦੇ ਅੰਤ ਵਿੱਚ 'ਲਾ, ਲੀ' ਅਖਰ ਲਗਾਇਆਂ। ਜਿਵੇਂ :

| | |
|---|---|
| ਮਛੁ ਤੋਂ ਮਛੁਲੀ | ਬੇੜੇ ਤੋਂ ਬੇੜੁਲਾ |
| ਮੀਠੁ ਤੋਂ ਮੀਠੁਲੀ | ਭਵਰ ਤੋਂ ਭਵਰਲਾ |
| ਪੋਟ ਤੋਂ ਪੋਟਲੀ | ਖਾਟਿ ਤੋਂ ਖਾਟੁਲੀ |

ਕਹਾ ਕਰਹਿ ਰੇ ਖਾਟਿ ਖਾਟੁਲੀ ॥ . . .

ਅਤਿ ਜਜਰੀ ਤੇਰੀ ਰੇ ਮਾਟੁਲੀ ॥ [ਪੰਨਾ 1216

(ਇਸ ਸ਼ਬਦ ਵਿੱਚ 'ਲੀ' ਦੇ ਬਹੁਤ ਸਾਰੇ ਸਰੂਪ ਆਏ ਹਨ ਜਿਵੇਂ ਖਾਟੁਲੀ, ਮਾਟੁਲੀ, ਝਾਟੁਲੀ, ਹਾਟੁਲੀ, ਬਾਟੁਲੀ, ਗਾਂਠੁਲੀ ਆਦਿ।)

(vii) ਨਾਂਵ ਦੇ ਅੰਤ ਵਿੱਚ 'ੜੀ, ੜੇ, ੜਾ' ਲਗਾਉਣ ਨਾਲ ਗੁਰਬਾਣੀ ਦੇ ਅਨੇਕਾਂ ਸ਼ਬਦਾਂ ਵਿੱਚ ਮਿਠਾਸ ਭਰੀ ਗਈ ਹੈ। ਜਿਵੇਂ :

| | |
|---|---|
| ਜਿੰਦੁ ਤੋਂ ਜਿੰਦੁੜੀਏ | ਤੇਜਨ(ਘੋੜੀ) ਤੋਂ ਤੇਜਨੜੀ |
| ਸਿਖ ਤੋਂ ਸਿਖੜਾ | ਸੇਜ ਤੋਂ ਸੇਜੜੀਏ |
| ਸਲੋਨੀ ਤੋਂ ਸਲੋਨੜੀਏ | ਸਾਜਨ ਤੋਂ ਸਾਜਨੜਾ |
| ਜਾਨੀ ਤੋਂ ਜਾਨੀਅੜਾ | ਦਰਸ ਤੋਂ ਦਰਸਾਵੜਾ |
| ਮਤ ਤੋਂ ਮਤੜੀ | ਕਸੁੰਭ ਤੋਂ ਕਸੁੰਭੜਾ |
| ਰੁਖ ਤੋਂ ਰੁਖੜਾ | ਇਖ(ਗੰਨਾ) ਤੋਂ ਇਠੜਾ |
| ਪਾਹੁਨ(ਮਹਿਮਾਨ) ਤੋਂ ਪਾਹੁਨੜੇ | |

ਕੁਝ ਉਦਾਹਰਣਾਂ :

ੳ) ਹਉ ਬਲਿਹਾਰੀ ਤਿਨ ਕਉ ਮੇਰੀ ਜਿੰਦੁੜੀਏ
ਜਿਨ ਹਰਿ ਹਰਿ ਨਾਮੁ ਅਧਾਰੋ ਰਾਮ ॥ [ਪੰਨਾ 539

ਅ) ਜੋ ਦੀਸੈ ਗੁਰਸਿਖੜਾ
ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥ [ਪੰਨਾ 763

ੲ) ਕੰਧੀ ਉਤੈ ਰੁਖੜਾ, ਕਿਚਰਕੁ ਬੰਨੈ ਧੀਰ ॥ [ਪੰਨਾ 1382

ਸ) ਮੁੰਧ ਜੋਬਨਿ ਬਾਲੜੀਏ
ਮੇਰਾ ਪਿਰੁ ਰਲੀਆਲਾ ਰਾਮ ॥ [ਪੰਨਾ 435

ਹ) ਗੋਸਾਈ ਮਿਹੰਡਾ ਇਠੜਾ ॥
ਅੰਮ ਅਬੇ ਥਾਂਵਹੁ ਮਿਠੜਾ ॥ [ਪੰਨਾ 73-74

ਇਸ ਸ਼ਬਦ ਵਿੱਚ ਹੋਰ ਭੀ ਅਲਪਾਰਥਕ ਨਾਂਵ ਆਏ ਹਨ: ਸਚੜਾ, ਦੁਮਾਲੜਾ, ਪਹਿਲਵਾਨੜਾ।

(viii) ਨਾਵਾਂ ਦੇ ਅੰਤ ਵਿੱਚ 'ਵਾ, ਵੇ' ਲਗਾਉਣ ਨਾਲ ਭੀ ਅਲਪਾਰਥਕ ਨਾਂਵ ਦਾ ਸਰੂਪ ਬਣਾਇਆ ਗਿਆ ਹੈ।

ਮਾਧੋ ਤੋਂ ਮਾਧਵਾ ਜਾਂ ਮਾਧਵੇ, ਕੇਸੋ (ਹਰੀ) ਤੋਂ ਕੇਸਵਾ।

(ੳ) ਸੁਪ੍ਰਸੰਨ ਭਏ ਕੇਸਵਾ,
ਸੇ ਜਨ ਹਰਿ ਗੁਣ ਗਾਹਿ ॥ [ਪੰਨਾ 203

ਅ) ਮਾਧਵੇ ! ਐਸੀ ਦੇਹੁ ਬੁਝਾਈ ॥ [ਪੰਨਾ 609

2– ਭਾਵਵਾਚਕ ਨਾਂਵ :

ਪਾਠਕ ਅਲਪਾਰਥਕ ਨਾਂਵਾਂ ਦੇ ਅਧਿਆਇ ਵਿੱਚ ਵੇਖ ਆਏ ਹਨ ਕਿ ਕਿਵੇਂ ਗੁਰੂ ਸਾਹਿਬਾਨ ਨੇ ਸਾਧਾਰਨ ਨਾਵਾਂ ਨਾਲ ਪਿਛੇਤਰ ਲਗਾ ਕੇ ਉਨ੍ਹਾਂ ਤੋਂ ਨਾ ਕੇਵਲ ਨਵੇਂ ਸ਼ਬਦ ਬਣਾਏ ਹਨ ਤੇ ਬੋਲੀ ਨੂੰ ਅਮੀਰ ਕੀਤਾ ਹੈ ਸਗੋਂ ਉਨ੍ਹਾਂ ਸ਼ਬਦਾਂ ਵਿਚ ਅਜੀਬ ਮਿਠਾਸ ਪੈਦਾ ਕਰ ਦਿਤੀ ਹੈ। ਜਦੋਂ ਇਨ੍ਹਾਂ ਸ਼ਬਦਾਂ ਨੂੰ ਸੰਗੀਤ ਦੀ ਪਵਿੱਤਰ ਛੋਹ ਮਿਲਦੀ ਹੈ ਤਾਂ ਪੜ੍ਹਨ ਸੁਣਨ ਵਾਲਾ ਵਿਸਮਾਦ ਅਵਸਥਾ ਵਿਚ ਚਲਾ ਜਾਂਦਾ ਹੈ।

ਇਸੇ ਤਰ੍ਹਾਂ ਕੁਝ ਭਾਵਵਾਚਕ ਨਾਂਵ (abstract Nouns) ਭੀ ਗੁਰਬਾਣੀ ਵਿੱਚ ਅੰਕਿਤ ਹਨ ਜੋ ਨਾਵ, ਵਿਸ਼ੇਸ਼ਣ, ਪੜਨਾਂਵ ਜਾਂ ਕਿਰਿਆ ਨੂੰ ਪਿਛੇਤਰ ਲਗਾ ਕੇ ਬਣਾਏ ਗਏ ਹਨ। ਪਾਠਕ ਜਨ ਇਨ੍ਹਾਂ ਸ਼ਬਦ ਸਰੂਪਾਂ ਦੀ ਬਨਾਵਟ ਨੂੰ ਜ਼ਰਾ ਗਹੁ ਨਾਲ ਦੇਖਣ। ਇਸ ਨਾਲ ਉਨ੍ਹਾਂ ਨੂੰ ਪਦ-ਵੰਡ (analysis) ਕਰਨ ਵਿੱਚ ਬੜੀ ਸਹੂਲਤ ਹੋਵੇਗੀ ਤੇ ਲੜੀਦਾਰ ਸਰੂਪ ਤੋਂ ਬੜੀ ਆਸਾਨੀ ਨਾਲ ਪਾਠ ਕਰ ਸਕਣਗੇ।

ਇਨ੍ਹਾਂ ਨਾਵਾਂ ਨੂੰ ਬਣਾਉਣ ਲਈ ਹੇਠ ਲਿਖੇ ਪਿਛੇਤਰ ਵਰਤੇ ਗਏ ਹਨ :-

(i) 'ਈ' ਨਾਲ :

ਚਤੁਰ ਤੋਂ ਚਤੁਰਾਈ
ਮਿਤ੍ਰ ਤੋਂ ਮਿਤ੍ਰਾਈ
ਢੀਠ ਤੋਂ ਢੀਠਾਈ
ਸ੍ਰੇਸ਼ਟ ਤੋਂ ਸ੍ਰੇਸ਼ਟਾਈ

1) ਚਤੁਰਾਈ ਮੋਹਿ ਨਾਹਿ, ਰੀਝਾਵਉ ਕਹਿ ਮੁਖਹੁ॥ [ਪੰਨਾ 847

2) ਮੋਹਿ ਅਵਗਨ ਪ੍ਰਭੁ ਸਦਾ ਦਇਆਲਾ,
ਮੋਹਿ ਨਿਰਗੁਨਿ ਕਿਆ ਚਤੁਰਾਈ ॥ [ਪੰਨਾ 1267

3) ਕਰਉ ਬਰਾਬਰਿ ਜੋ ਪ੍ਰਿਅ ਸੰਗਿ ਰਾਤੀ,
ਇਹ ਹਉਮੈ ਕੀ ਢੀਠਾਈ ॥ [ਪੰਨਾ 1267

4) ਨਾਨਕ ਮਿਤ੍ਰਾਈ ਤਿਸੁ ਸਿਉ
ਸਭ ਕਿਛੁ ਜਿਸ ਕੈ ਹਾਥਿ ॥ [ਪੰਨਾ 318

5) ਅਧਮ ਚੰਡਾਲੀ ਭਈ ਬ੍ਰਹਮਣੀ,
ਸੂਦੀ ਤੇ ਸ੍ਰੇਸਟਾਈ ਰੇ ॥ [ਪੰਨਾ 381

**(ii)** 'ਹੀ' ਪਿਛੇਤਰ ਲਗਾਇਆਂ :

ਕੁਸਮ ਤੋਂ ਕੁਸਮਾਂਹੀ (ਮਾਇਆ ਦੇ ਰੰਗ ਵਿਚ)
ਮਿਥਿਆ ਸੰਗਿ ਕੂੜਿ ਲਪਟਾਇਓ,
ਉਰਝ ਪਰਿਓ ਕੁਸਮਾਂਹੀ ॥ [ਪੰਨਾ 1207

**(iii)** 'ਤੁ' ਪਿਛੇਤਰ ਲਗਾਉਣ ਨਾਲ :

ਜਿਵੇਂ ਆਪ ਤੋਂ ਆਪਤੁ (ਆਪਾ-ਪਨ), ਸਮ ਤੋਂ ਸਮਤੁ (ਬਰਾਬਰ) :

ਛੋਡਿ ਆਪਤੁ ਬਾਦੁ ਅਹੰਕਾਰਾ,
ਮਾਨੁ ਸੋਈ ਜੋ ਹੋਗੁ ॥ [ਪੰਨਾ 713
ਦੂਖੁ ਸੁਖ ਉਆ ਕੈ ਸਮਤ ਬੀਚਾਰਾ ॥ [ਪੰਨਾ 259

**(iv)** 'ਤਾ' ਪਿਛੇਤਰ ਲਗਾ ਕੇ :

ਦ੍ਰਿੜ ਤੋਂ ਦ੍ਰਿੜ੍ਹਤਾ, ਵਿਸ਼ੇਸ਼ ਤੋਂ ਵਿਸ਼ੇਸ਼ਤਾ, ਮੂਰਖ ਤੋਂ ਮੂਰਖਤਾ।

**(v)** 'ਪ, ਪਾ, ਪੌ' ਪਿਛੇਤਰ ਲਗਾਉਣ ਨਾਲ :

ਇਆਣਾ ਤੋਂ ਇਆਨਪ    ਤਰਨ ਤੋਂ ਤਰਨਾਪੌ(ਜਵਾਨੀ)
ਸਿਆਣਾ ਤੋਂ ਸਿਆਣਪ    ਰੰਡੀ ਤੋਂ ਰੰਡੇਪਾ
ਸਿਆਨਪ ਕਾਹੂ ਕਾਮਿ ਨ ਆਤ ॥ [ਪੰਨਾ 496
ਤਰਨਾਪੌ ਇਉ ਹੀ ਗਇਓ
ਲੀਓ ਜਰਾ ਤਨੁ ਜੀਤਿ ॥ [ਪੰਨਾ 1426
ਇਆਨਪ ਤੇ ਸਭ ਭਈ ਸਿਆਨਪ
ਪ੍ਰਭੁ ਮੇਰਾ ਦਾਨਾ ਬੀਨਾ ॥ [ਪੰਨਾ 823

**(vi)** ਤਣਿ, ਤਣੁ ਪਿਛੇਤਰ ਲਗਾ ਕੇ :

ਕਉੜਾ ਤੋਂ ਕਉੜਤਣੁ
(ਕਉੜਤਣ ਨੂੰ ਕਉੜੱਤਣ ਪੜ੍ਹਨਾ ਠੀਕ ਨਹੀਂ)।
ਬਾਲ ਤੋਂ ਬਾਲਤਣਿ
ਨਾਨਕ, ਬਾਲਤਣਿ ਰਾਂਡੇਪਾ,
ਬਿਨੁ ਪਿਰ ਧਨ ਕੁਮਲਾਣੀ ॥ [ਪੰਨਾ 763

**(vii)** 'ਨ' ਪਿਛੇਤਰ ਲਗਾਣ ਨਾਲ :

ਕੀਰਤਿ ਤੋਂ ਕੀਰਤਨ, ਪੀਲੇ ਤੋਂ ਪੀਲਤਨ ਜਾਂ ਪੀਰਤਨੁ
ਕਬੀਰ ਹਰਦੀ ਪੀਰਤਨੁ ਹਰੈ,

ਚੂਨ ਚਿਹਨੁ ਨ ਰਹਾਇ ॥ [ਪੰਨਾ 1367

## 3 ਅਤੇ 4 – ਹਾਂ ਅਤੇ ਨਾਂਹ ਵਾਚਕ ਨਾਂਵ :

*ਹਾਂ ਵਾਚਕ ਨਾਂਵ :* ਗੁਰਬਾਣੀ ਵਿੱਚ 'ਹਾਂ ਵਾਚਕ' ਅਤੇ 'ਨਾਂਹ ਵਾਚਕ' ਨਾਂਵ ਬਣਾਏ ਹੋਏ ਮਿਲਦੇ ਹਨ ਜਿਨ੍ਹਾਂ ਲਈਂ ਖ਼ਾਸ ਵਿਧੀਆਂ ਵਰਤੀਆਂ ਗਈਆਂ ਹਨ। ਹੇਠਾਂ ਇਨ੍ਹਾਂ ਵਿਧੀਆਂ ਤੇ ਵਿਚਾਰ ਕੀਤਾ ਜਾਵੇਗਾ। ਪਾਠਕ-ਜਨ ਪਦ-ਵੰਡ ਜਾਂ ਪਦ-ਛੇਦ ਕਰਣ ਲਗਿਆਂ ਇਨ੍ਹਾਂ ਵਿਧੀਆਂ ਦਾ ਜ਼ਰੂਰ ਧਿਆਨ ਰਖਣ-

'ਸ' ਅਗੇਤਰ ਲਗਾਉਣ ਨਾਲ :

ਪੁਤ ਤੋਂ *ਸਪੁਤ*
ਬਲ ਤੋਂ *ਸਬੱਲ, ਸਬੱਲਾ*
ਬਿਦਿਆ ਤੋਂ *ਸੁਬਿਦਿਆ* (ਆਤਮ ਵਿਦਿਆ)
ਕ੍ਰਿਤ ਤੋਂ *ਸੁਕ੍ਰਿਤ* (ਪੁੰਨ ਕਰਮ)
ਆਚਾਰ ਤੋਂ *ਸੁਚਾਰ,* ਸੁਚ
ਦੁਕ੍ਰਿਤ ਸੁਕ੍ਰਿਤ ਮੰਧੇ ਸੰਸਾਰੁ ਸਗਲਾਣਾ ॥ [ਪੰਨਾ 51
ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮ ਰੀ ॥ [ਪੰਨਾ 695

ਬਾਸਕ ਤੋਂ *ਸੁਬਾਸਕ*-

ਪਾਨ ਕਪੂਰ ਸੁਬਾਸਕ ਚੰਦਨ ॥ [ਪੰਨਾ 477
ਇਹੁ ਮਨੂਆ ਅਤਿ ਸਬਲ ਹੈ . . . ॥ [ਪੰਨਾ 33
ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ ॥ [ਪੰਨਾ 951
ਦ੍ਰਿੜੁ ਨਾਮ ਦਾਨੁ ਇਸਨਾਨੁ ਸੁਚਾਰੀ ॥ [ਪੰਨਾ 740

ਇਸ ਤਰ੍ਹਾਂ ਸੁਭਾਗਾ, ਸੁਲਖਣਾ ਆਦਿ ਸ਼ਬਦ ਹਨ।

ਨਾਂਹ ਵਾਚਕ ਨਾਂਵ :

ਆਮ ਤੌਰ ਤੇ ਅੰਗਰੇਜ਼ੀ ਭਾਸ਼ਾ ਦੇ ਅਗੇਤਰਾਂ ਵਾਂਗ ਹੀ ਨਾਂਵ ਨਾਲ 'ਅ' ਲਗਾ ਕੇ ਨਾਂਹ ਵਾਚਕ ਨਾਂਵ ਬਣਾਏ ਗਏ ਹਨ। ਹੇਠਾਂ ਕੁਝ ਕੁ ਵਿਧੀਆਂ ਦੇ ਗੁਰਬਾਣੀ ਵਿਚੋਂ ਪਰਮਾਣ ਦਿੱਤੇ ਜਾਂਦੇ ਹਨ :-

(i) 'ਅ' ਅਖਰ ਅਗੇਤਰ ਨਾਂਵ ਤੋਂ ਪਹਿਲਾਂ ਜੋੜ ਕੇ ਨਾਂਹਵਾਚਕ ਬਣ ਜਾਂਦਾ ਹੈ। ਜਿਵੇਂ :

ਗੋਚਰ ਤੋਂ ਅਗੋਚਰ
ਬਲ ਤੋਂ ਅਬਲ
ਚੇਤ, ਸੁਚੇਤ ਤੋਂ ਅਚੇਤ
ਗਿਆਨ ਤੋਂ ਅਗਿਆਨ
ਕੂਅਣਾ (ਬੋਲਚਾਲ) ਤੋਂ ਅਕੂਅਣਾ
ਭਖ ਤੋਂ ਅਭਖ
ਜਸ ਤੋਂ ਅਪਜਸ
ਮਾਨ ਤੋਂ ਅਪਮਾਨ

ੳ) ਲੋਭੀ ਜੰਤੁ ਨ ਜਾਣਈ,
ਭਖੁ ਅਭਖੁ ਸਭ ਖਾਇ ॥ [ਪੰਨਾ 50

ਅ) ਅਪਜਸੁ ਮਿਟੈ ਹੋਵੈ ਜਗਿ ਕੀਰਤਿ
ਦਰਗਹ ਬੈਸਣੁ ਪਾਈਐ ॥ [ਪੰਨਾ 500

ੲ) ਮਾਨ ਅਭਮਾਨ ਮੰਧੇ, ਸੋ ਸੇਵਕੁ ਨਾਹੀ ॥ [ਪੰਨਾ 51

ਸ) ਤੈ ਸਹ ਨਾਲਿ ਅਕੂਅਣਾ
ਕਿਉ ਥੀਵੈ ਘਰ ਵਾਸੁ ॥ [ਪੰਨਾ 557

ਹ) ਅਗਮ ਅਗੋਚਰੁ ਦਰਸੁ ਤੇਰਾ,
ਸੋ ਪਾਏ ਜਿਸੁ ਮਸਤਕਿ ਭਾਗੁ ॥ [ਪੰਨਾ 406

ਇਸੇ ਤਰ੍ਹਾਂ ਅਸਾਧ, ਅਟੱਲ, ਅਖੰਡ, ਅਭੁੱਲ, ਅਮੁੱਲ, ਅਸੰਖ, ਆਦਿ ਕਈ ਅਗੇਤਰ (Negtives) ਹਨ।

**(ii) ਅਉ, ਅਵ, ਅਗੇਤਰਾਂ ਦੇ ਲਗਾਇਆਂ :**

ਗੁਨ ਤੋਂ ਅਉਗੁਨ
ਗੁਣ ਤੋਂ ਅਵਗੁਣ, ਅਵਗਣ

ੳ) . . .ਅਉਗੁਣ ਸਬਦਿ ਜਲਾਏ ॥ [ਪੰਨਾ 583

ਅ) ਅਵਗੁਣ ਛੋਡਿ ਗੁਣਾ ਕਉ ਧਾਵਹੁ,
ਕਰਿ ਅਵਗੁਣ ਪਛੁਤਾਹੀ ਜੀਉ ॥ [ਪੰਨਾ 598

**(iii) ਕਾ, ਕੁ, ਅਗੇਤਰ ਲਗਾਇਆਂ (ਨਿੰਦਣ ਜੋਗ ਸੰਗਿਆ) ਨਾਂਹਵਾਚਕ ਨਾਂਵ :**

ਬੋਲ ਤੋਂ ਕਾਬੋਲ (ਕੁਬੋਲ)
ਸਤੁ ਤੋਂ ਕੁਸਤੁ
ਦਇਆ ਤੋਂ ਕੁਦਇਆ
ਮਤਿ ਤੋਂ ਕੁਮਤਿ
ਪੁਤਰ ਤੋਂ ਕੁਪੁਤਰ
ਸੰਗ ਤੋਂ ਕੁਸੰਗ, ਕੁਸੰਗਤ, ਕੁਸੰਗੀ (ਨਾਂ, ਵਿਸ਼ੇਸ਼ਣ)
ਚਰਚਾ ਤੋਂ ਕੁਚਰਚਾ

ੳ) ਕੂੜ ਕੁਸਤੁ ਤ੍ਰਿਸਨਾ ਅਗਨਿ ਬੁਝਾਏ ॥ [ਪੰਨਾ 665
ਸੰਗਿ ਕੁਸੰਗੀ ਬੈਸਤੇ, ਤਬ ਪੂਛੇ ਧਰਮ ਰਾਇ॥ [ਪੰਨਾ 1375

ਅ) ਛਾਡਿ ਕੁਚਰਚਾ ਆਨ ਨ ਜਾਨੈ ॥ [ਪੰਨਾ 332

**(iv) ਬਿ, ਬੇ, ਅਗੇਤਰ ਲਾਇਆਂ :**

ਕਾਲੁ ਤੋਂ ਬਿਕਾਲੁ
ਮਲ ਤੋਂ ਬਿਮਲ (ਮਲ ਤੋਂ ਰਹਿਤ)
ਪ੍ਰੀਤਿ ਤੋਂ ਬਿਪ੍ਰੀਤਿ
ਪਰਵਾਹ ਤੋਂ ਬੇਪਰਵਾਹ

ੳ) ਕਾਲੁ ਬਿਕਾਲੁ ਭਏ ਦੇਵਾਨੇ ॥ [ਪੰਨਾ 1021

ਅ) ਦੇਹਿ ਬਿਮਲ ਮਤਿ, ਸਦਾ ਸਰੀਰਾ ॥ [ਪੰਨਾ 478

ੲ) ਦੂਤੀਆ ਭਾਉ ਬਿਪ੍ਰੀਤਿ ਅਨੀਤਿ,
ਦਾਸਾ ਨਹ ਭਾਵਏ ਜੀਉ ॥ [ਪੰਨਾ 80

ਸ) ਬੇਪਰਵਾਹੁ ਰਹਤ ਹੈ ਸੁਆਮੀ,
ਇਕ ਨਾਮ ਕੈ ਆਧਾਰਾ ॥ [ਪੰਨਾ 884

**(v)** ਵੇ, ਵਿ, ਅਗੇਤਰ ਲਗਾਇਆਂ :

ਕਰਮ ਤੋਂ ਵਿਕਰਮ
ਖੋਟ ਤੋਂ ਵਿਖੋਟ
ਜਾਤਿ ਤੋਂ ਵੇਜਾਤਿ
ਤਰਕ ਤੋਂ ਵਿਤਰਕ
ਮੁਹਤਾਜ ਤੋਂ ਵੇਮੁਹਤਾਜ

ੳ) ਵੇਮੁਹਤਾਜੁ ਪੂਰਾ ਪਾਤਿਸਾਹੁ ॥ [ਪੰਨਾ 893

ਅ) ਸਾਕਤ ਸੰਗ ਵਿਕਰਮ ਕਮਾਇ ॥ [ਪੰਨਾ 105

ੲ) ਲੋਭ ਮੋਹ ਸਿਉ ਗਈ ਵਿਖੋਟ ॥ [ਪੰਨਾ 1347

ਸ) ਬਾਪੁ ਦਿਸੈ ਵੇਜਾਤਿ ਨ ਹੋਇ ॥ [ਪੰਨਾ 796

**(vi)** 'ਨਿਰ' ਅਗੇਤਰ ਲਗਾਇਆਂ :

ਗੁਣ ਤੋਂ ਨਿਰਗੁਣ
ਵਿਘਨ ਤੋਂ ਨਿਰਵਿਘਨ
ਮਲ ਤੋਂ ਨਿਰਮਲ
ਅੰਜਨ ਤੋਂ ਨਿਰੰਜਨ

ੳ) ਨਿਰਗੁਣੁ ਰਾਖਿ ਲੀਆ ਸੰਤਨ ਕਾ ਸਦਕਾ ॥ [ਪੰਨਾ 1117

ਅ) ਨਿਰਬਿਘਨ ਭਗਤਿ ਭਜੁ ਹਰਿ ਨਾਉ ॥ [ਪੰਨਾ 1150

ੲ) ਅੰਜਨ ਮਾਹਿ ਨਿਰੰਜਨਿ ਰਹੀਐ,
ਜੋਗ ਜੁਗਤਿ ਇਵ ਪਾਈਐ ॥ [ਪੰਨਾ 730

**(vii)** 'ਅਨ' ਅਗੇਤਰ ਲਗਾਇਆਂ :

ਦ੍ਰਿਸ਼ਟ ਤੋਂ ਅਨਦ੍ਰਿਸ਼ਟ
ਬੋਲਤ ਤੋਂ ਅਨਬੋਲਤ
ਜਾਨਤ ਤੋਂ ਅਨਜਾਨਤ
ਹੋਨੀ ਤੋਂ ਅਨਹੋਨੀ

ੳ) ਆਵਨੁ ਜਾਵਨੁ ਦ੍ਰਿਸਟਿ ਅਨਦ੍ਰਿਸਟਿ
ਅਗਿਆਕਾਰੀ ਧਾਰੀ ਸਭ ਸ੍ਰਿਸਟਿ ॥ [ਪੰਨਾ 281

ਅ) ਅਨਬੋਲਤ ਮੇਰੀ ਬਿਰਥਾ ਜਾਨੀ
ਅਪਨਾ ਨਾਮੁ ਜਪਾਇਆ ॥ [ਪੰਨਾ 1218

ੲ) ਅਨਜਾਨਤ ਬਿਖਿਆ ਮਹਿ ਰਚੈ ॥ [ਪੰਨਾ 277

ਸ) ਚਿੰਤਾ ਤਾਕੀ ਕੀਜੀਐ ਜੋ ਅਨਹੋਨੀ ਹੋਇ ॥ [ਪੰਨਾ 1428

**(viii)** 'ਉ' ਅਗੇਤਰ ਲਗਾਇਆਂ :

ਥਾਪ ਤੋਂ ਉਥਾਪ (ਢਾਹ ਦੇਣਾ)
ੳ- ਖਿਨ ਮਹਿ ਥਾਪਿ ਉਥਾਪਨਹਾਰਾ ॥ [ਪੰਨਾ 108

ਅ- ਤਿ ਨਰ ਦੁਲੀਚੈ ਬਹਹਿ,
ਤਿਨਰ ਉਥਪਿ ਬਿਥਪਹਿ ॥ [ਪੰਨਾ 1394

ਏ- ਕਉਣੁ ਹਾਰੇ, ਕਿਨਿ ਉਵਟੀਐ ॥ [ਪੰਨਾ 967

## 5- ਸਮਾਸੀ ਨਾਂਵ ਅਤੇ ਸੰਧੀ ਦੇ ਨੇਮ :

ਜੋ ਸ਼ਬਦਾਂ ਦੇ ਅਨੁਪਾਤ ਭਾਵਾਂ ਨੂੰ ਮੇਲ ਕੇ ਇਕ ਭਾਵ ਦਾ ਸ਼ਬਦ ਬਣਾਇਆਂ ਇਹ ਉਹ ਨਾਂਵ ਜੋ ਦੋ ਪਦਾਂ ਨੂੰ ਜੋੜ ਕੇ ਬਣਾਇਆ ਗਿਆ ਹੋਵੇ। ਗੁਰਬਾਣੀ ਵਿਚ ਸਮਾਸ ਦੀ ਵਰਤੋਂ ਬਹੁਤ ਜ਼ਿਆਦਾ ਇਸ ਲਈ ਭੀ ਹੋਈ ਹੈ ਕਿਉਂਕਿ ਗੁਰਬਾਣੀ ਦਾ ਪ੍ਰਵਾਹ ਸੰਜੋਗਾਤਮਕ ਹੈ।

ਸਮਾਸੀ ਨਾਂਵ ਬਣਾਉਣ ਦਾ ਇਕ ਅਚੁਕ ਨੇਮ ਹੈ ਕਿ ਪਹਿਲੇ ਅੱਧੇ ਹਿੱਸੇ ਦੇ ਪਦ ਦਾ ਅੰਤਲਾ ਅਖਰ ਹਰ ਹਾਲਤ ਵਿੱਚ ਮੁਕਤਾ ਹੁੰਦਾ ਹੈ। ਜਿਵੇਂ :-

ਗੁਰ+ਸਿਖੁ=ਗੁਰਸਿਖੁ (ਗੁਰੂ ਦਾ ਸਿਖ)

ਬੋਲ+ਵਿਗਾੜੂ=ਬੋਲਵਿਗਾੜੂ (ਮੂਹ ਫੱਟ)

ਸਿਰ+ਖੁਥੇ=ਸਿਰਖੁਥੇ (ਜੈਨੀ ਸਾਧੂ)

ਜੀਵਨ+ਮੁਕਤਿ=ਜੀਵਨਮੁਕਤਿ

ਸਤ+ਸੰਗਤਿ=ਸਤਸੰਗਤਿ (ਸਤ ਦੀ ਸੰਗਤਿ)

ੳ) ਆਇ ਮਿਲੁ ਗੁਰਸਿਖੁ, ਆਇ ਮਿਲੁ,
ਤੂ ਮੇਰੇ ਗੁਰੂ ਕੇ ਪਿਆਰੇ ॥ [ਪੰਨਾ 725

ਅ) ਗੁਰਪਰਸਾਦਿ ਮੇਰੈ ਮਨਿ ਵਸਿਆ,
ਜੋ ਮਾਗਉ ਸੋ ਪਾਵਉ ਰੇ ॥ [ਪੰਨਾ 404

ੲ) ਅਸੀ ਬੋਲਵਿਗਾੜ ਵਿਗਾੜਹ ਬੋਲ ॥
ਤੂ ਨਦਰੀ ਅੰਦਰਿ ਤੋਲਹਿ ਤੋਲ ॥ [ਪੰਨਾ 25

ਸ) ਨਾਨਕ, ਸਿਰਖੁਥੇ ਸੈਤਾਨੀ, ਏਨਾ ਗਲ ਨ ਭਾਣੀ॥ [ਪੰ. 150

ਹ) ਜੀਵਨਮੁਕਤਿ ਹਰਿ ਨਾਮੁ ਧਿਆਇਆ,
ਹਰਿ ਰਾਖਿਆ ਉਰਿ ਧਾਰਿ ॥ [ਪੰਨਾ 1259

ਕ) ਸਤਸੰਗਤਿ ਸਾਈ ਹਰਿ ਤੇਰੀ,
ਜਿਤੁ ਹਰਿ ਕੀਰਤਿ ਹਰਿ ਸੁਨਣੇ ॥ [ਪੰਨਾ 1135

ਸਮਾਸੀ (Compound words) ਸ਼ਬਦਾਂ ਦੀ ਵੱਡੀ ਪਹਿਚਾਣ ਇਹ ਹੈ ਕਿ ਦੋਵੇਂ ਸੁਤੰਤਰ ਪਦਾਂ ਦੇ ਅਰਥ ਜੁੜ ਕੇ ਭੀ ਸੁਤੰਤਰ ਹੀ ਰਹਿੰਦੇ ਹਨ। ਜਿਵੇਂ ਉਪਰ ਦੀਆਂ ਉਦਾਹਰਣਾਂ ਤੋਂ ਸਪਸ਼ਟ ਹੈ।

ਮੁਰਾਰਿ-ਮੁਰ+ਅ+ਆਰਿ=ਅ+ਆ= ਾ (ਕੰਨਾ ਜ਼ਰਾ ਲੰਮਕਾਅ ਕੇ)

ਮੁਰਾਰੀ-ਮੁਰ+ਅ+ਆਰੀ। ਮੁਖਾਰਬਿੰਦ=ਮੁਖ੍+ਅਰਬਿੰਦ

ਚਰਨਾਰਬਿੰਦ=ਚਰਨ੍+ਅਰਬਿੰਦ ਸੁਧਾਖ੍ਰ=ਸੁਧ੍+ਅਖ੍ਰ

ਰੋਮਾਵਲਿ=ਰੋਮ੍+ਆਵਲਿ

ਬਿਖਿਆਦਿ=ਬਿਖਿਆ+ਆਦਿ

ਨਰਹਰਹ=ਨਰ+ਹਰਹ

ਸੋ, ਇਹ ਸਪਸ਼ਟ ਹੈ ਕਿ ਦੋ ਸੰਧੀ ਪਦਾਂ ਵਿਚੋਂ ਪਹਿਲੇ ਪਦ ਦਾ ਅੰਤਲਾ ਅਖਰ ਜੇਕਰ ਮੁਕਤਾ ਹੋਵੇ ਤਾਂ ਐਸੇ ਅਖਰ ਥਲੇ ਹਲੰਤ ਭਾਵ 'ਅ' (ਅਧਾ) ਸਮਝਿਆ ਜਾਂਦਾ ਹੈ। ਇਹ 'ਅ' ਸੰਧੀ-ਪਦ ਦੇ ਦੂਜੇ ਸ਼ਬਦ ਨਾਲ ਮਿਲ ਕੇ ਕੋਈ ਨਾ ਕੋਈ ਸੂਰ (vowel) ਦੀ ਧੁਨੀ ਪੈਦਾ ਕਰਦਾ ਹੈ ਜਿਸ ਤੋਂ ਦੀਰਘ ਸੂਰ ਹੋ ਜਾਂਦਾ ਹੈ।

ਉਪਰੋਕਤ ਮਿਸਾਲਾਂ ਵਿੱਚ ਮੁਖ੍ ਚਰਨ੍, ਸੁਧ੍ ਅਤੇ ਰੋਮ੍ ਦੇ ਅੰਤਲੇ ਅਖਰ ਮੁਕਤਾ ਹਨ। ਇਨ੍ਹਾਂ ਦੇ ਅਗਲੇ ਪਦਾਂ ਦਾ ਪਹਿਲਾ ਅਖਰ 'ਅ' ਸੂਰ ਹਨ। ਇਸ ਲਈ ਦੋਵੇਂ (ਅ+ਅ) 'ਅ' ਸੂਰ ਤੋਂ ਸੰਧੀ ਨੇਮ ਅਨੁਸਾਰ ਕੰਨਾ ਬਣਾਇਆ ਗਿਆ ਹੈ।

ਨੇਮ ਨੰ: 2– **(i)** ਉ **(ii)** ਓ–

ਜੇਕਰ ਦੋ ਸੰਧੀ-ਪਦਾਂ ਵਿਚ ਪਹਿਲਾ ਪਦ ਮੁਕਤਾ ਹੋਵੇ ਅਤੇ ਦੂਜਾ ਪਦ 'ਉ' ਸੂਰ ਨਾਲ ਆਰੰਭ ਹੋਵੇ ਤਾਂ ਸੰਧੀ ਨੇਮਾਂ ਅਨੁਸਾਰ ਅ+ਉ ਮਿਲਕੇ ਹੋੜਾ ਸੂਰ ਬਣਾਉਂਦੇ ਹਨ। ਜਿਵੇਂ :

ਪੁਰਖੋਤਮ=ਪੁਰਖ+ਉਤਮ

ਨੇਮ ਨੰ: 3– ਇ ਜਾਂ ਈ –

ਜੇਕਰ ਦੋ ਸੰਧੀ ਪਦਾਂ ਵਿੱਚੋਂ ਪਹਿਲਾ ਪਦ ਮੁਕਤਾ ਹੋਵੇ ਤੇ ਦੂਜੇ ਪਦ ਦਾ ਪਹਿਲਾ ਅਖਰ 'ਇ' ਜਾਂ 'ਈ' ਸੂਰ ਹੋਵੇ ਤਾਂ ਸੰਧੀ ਨੇਮ ਅਨੁਸਾਰ 'ਅ'+'ਈ' ਜਾਂ 'ਇ' ਮਿਲ ਕੇ ਲਾਂਵ (ੇ) ਦੀ ਸੂਰ ਪੈਦਾ ਕਰਦੇ ਹਨ। ਜਿਵੇਂ :

ਗੋਬਿੰਦ+ਇਤਿ=ਗੋਬਿੰਦੇਤਿ ਜੋਗ+ਈਸੁਰ=ਜੋਗੇਸੁਰ

ਪਰਸਰਾਮ+ਈਸੁਰ=ਪਰਸਰਾਮੇਸੁਰ

ਸੰਸਕ੍ਰਿਤ ਤੋਂ ਬਣੇ ਸੰਧੀ ਸ਼ਬਦਾਂ ਦੇ ਕੁਝ ਨੇਮ ਹੇਠਾਂ ਦਿੱਤੇ ਜਾਂਦੇ ਹਨ :–

| *ਸੰਸਕ੍ਰਿਤ* | *ਪ੍ਰਾਕ੍ਰਿਤ* | *ਪੰਜਾਬੀ* |
|---|---|---|
| ਉਤ੍ਥਾਪਯ | ਉਥ੍ਥਾਪ | ਉੱਥਾਪ |

ਇਸ ਤਰ੍ਹਾਂ ਸੰਸਕ੍ਰਿਤ ਵਿਚ ਭੀ ਇਹੋ ਨੇਮ ਹੈ ਕਿ ਦੋ ਸੰਧੀ ਪਦਾਂ ਦਾ ਜੇਕਰ ਪਹਿਲੇ ਪਦ ਦਾ ਅੰਤਲਾ ਅਖਰ ਦ, ਥ, ਹੋਵੇ ਅਤੇ ਦੂਜੇ ਪਦ ਦਾ ਪਹਿਲਾ ਅਖਰ ਜ ਜਾਂ ਯ ਹੋਵੇ ਤਾਂ ਸੰਧੀ ਨੇਮ ਅਨੁਸਾਰ 'ਦ' ਜਾਂ 'ਥ' ਹੱਟ ਜਾਏਗਾ ਤੇ ਉਸਦੀ ਥਾਂ

ਦੂਜੇ ਪਦ ਦਾ ਪਹਿਲਾ ਅਖਰ ਲੈ ਲਵੇਗਾ। ਜਿਵੇਂ :

ਉਦ੍+ਜੇਵਹਿ=ਉਜੇਵਹਿ ਉਦ੍+ਥਾਪਿ=ਉਥਾਪਿ

ਵੈਸੇ ਤਾਂ ਸੰਸਕ੍ਰਿਤ ਅੰਦਰ ਸੰਧੀ ਦੇ ਨੇਮ ਬਹੁਤ ਸਾਰੇ ਹਨ ਪਰ ਗੁਰਬਾਣੀ ਅੰਦਰ ਵਰਤੇ ਗਏ ਪ੍ਰਮੁਖ ਨੇਮ ਦੇਣ ਦਾ ਜਤਨ ਕੀਤਾ ਹੈ ਤਾਂ ਜੋ ਸਾਧਾਰਨ ਪਾਠਕਾਂ ਦੇ ਪੱਧਰ ਤੇ ਸਰਲ ਤੇ ਲਾਹੇਵੰਦ ਸਾਬਤ ਹੋਣ।

ਇ+ਅ=ਯ

ਸੰਧੀ-ਪਦਾਂ ਦੇ ਪਹਿਲੇ ਪਦ ਨਾਲ ਜੇਕਰ 'ਇ' ਸ੍ਵਰ ਹੋਵੇ ਤੇ ਦੂਜੇ ਪਦ ਨਾਲ 'ਅ' ਸ੍ਵਰ ਹੋਵੇ ਤਾਂ ਸੰਧੀ ਨੇਮ ਅਨੁਸਾਰ 'ਇ+ਅ'=ਯ ਬਣ ਜਾਂਦੇ ਹਨ, ਪਰ ਯ ਅੱਧਾ ਉਚਾਰਨ ਕੀਤਾ ਜਾਂਦਾ ਹੈ। ਜਿਵੇਂ :

ਮਧਿ+ਅੰਤ=ਮਧ੍ਯੰਤ (ਮਧਯੰਤ) ਅੱਧਾ ਯ

ਸ੍ਵਸਤਿ ਬਿਵਸਥਾ ਹਰਿ ਕੀ ਸੇਵਾ
ਮਧ੍ਯੰਤ ਪ੍ਰਭ ਜਾਪਣ ॥ [ਪੰਨਾ 682



# ਸਮਾਸੀ ਤੇ ਸੰਧੀ ਸੰਬੰਧੀ ਕੁਝ ਨੇਮ

ਪਾਠਕ ਸਮਾਸੀ ਨਾਂਵ ਦੇਖ ਆਏ ਹਨ। ਇਸ ਅਧਿਆਇ ਵਿੱਚ ਸੰਧੀ ਬਾਰੇ ਦਸਿਆ ਜਾ ਰਿਹਾ ਹੈ ਕਿ ਇਹ ਸਮਾਸੀ ਸ਼ਬਦ ਕਿਵੇਂ ਬਣਾਏ ਜਾਂਦੇ ਹਨ।

ਵਿਆਕਰਣੰ ਅਨੁਸਾਰ ਦੋ ਸ਼ਬਦਾਂ ਦੇ ਮਿਲਾਪ ਤੋਂ ਅਖਰ ਦਾ ਵਿਕਾਸ, ਜਿਵੇਂ ਜਗ+ਦੀਸ਼=ਜਗਦੀਸ਼ ਅਤੇ ਸੁਰ+ਇੰਦਰ= ਸੁਰਿੰਦਰ ਆਦਿ ਦਾ ਬਣਾਇਆ ਜਾਣਾ, ਕਿਸੇ ਖ਼ਾਸ ਨੇਮ ਅਧੀਨ ਹੈ। ਇਸ ਨੂੰ ਸੰਧੀ ਨੇਮ ਆਖਦੇ ਹਨ।

ਇਹ ਗੱਲ ਖ਼ਾਸ ਧਿਆਨ ਦੇਣ ਜੋਗ ਹੈ ਕਿ ਜਿਹੜੇ ਦੋ ਸ਼ਬਦਾਂ ਦੀ ਸੰਧੀ ਕੀਤੀ ਜਾਣੀ ਹੋਵੇ ਉਨ੍ਹਾਂ ਦੀ ਹੇਠ ਲਿਖੇ ਅਨੁਸਾਰ ਸਥਿਤੀ ਹੋਵੇ।

ਸੰਸਕ੍ਰਿਤ ਭਾਸ਼ਾ ਦਾ ਇਹ ਨੇਮ ਹੈ ਕਿ ਜਿਨ੍ਹਾਂ ਦੋ ਅਖਰਾਂ ਦੀ ਸੰਧੀ ਕਰਨੀ ਹੁੰਦੀ ਹੈ ਉਨ੍ਹਾਂ ਸ਼ਬਦਾਂ ਦੀ ਬਣਤਰ ਖ਼ਾਸ ਤੌਰ ਤੇ ਵਾਚਣੀ ਚਾਹੀਦੀ ਹੈ। ਜਿਵੇਂ ਮੁਰਾਰਿ, ਬਿਖਿਆਸਕਤ। ਮੁਰ੍+ਅਰਿ=ਮੁਰ੍ (ਰਾਕਸ਼ ਦਾ ਨਾਮ ਹੈ) ਰ੍ ਵਿਅੰਜਨ ਹੈ, ਅਤੇ (ਲਗ) ਸ੍ਵਰ ਰਹਿਤ ਹੈ ਇਸ ਨੂੰ ਮਾਤਰਾ ਭੀ ਕਹਿੰਦੇ ਹਨ ਪਰ ਇਹ ਗਿਣਤੀ ਵਿਚ ਨਹੀਂ ਗਿਣੀ ਜਾਂਦੀ:

ਮੁਰ੍=ਮੁਰ+ਅ

ਅਗੋਂ ਜਿਸ ਸ਼ਬਦ ਨਾਲ ਮੁਰ੍ ਦੀ ਸੰਧੀ ਕੀਤੀ ਜਾਣੀ ਹੈ ਉਹ 'ਆਰਿ' ਹੈ (ਵੈਰੀ, ਦੁਸ਼ਮਣ)।

ਮੁਰ+ਅ+ਆ ਰਿ=ਅ+ਆ=ਾ (ਕੰਨਾ ਜਣਾ ਲੰਮਕਾਅ ਕੇ)

ਮੁਰਾਰੀ

ਇਸੇ ਕਿਸਮ ਦੇ ਹੋਰ ਉਦਾਹਰਣ :

ਮੁਖਾਰਬਿੰਦ=ਮੁਖ੍+ਅਰਬਿੰਦ

ਚਰਨਾਰਬਿੰਦ=ਚਰਨ੍+ਅਰਬਿੰਦ

ਸੁਧਾਖ੍ਰ=ਸੁਧ੍+ਅਖਰ

ਰੋਮਾਵਲਿ=ਰੋਮ੍+ਅਵਲਿ

ਬਿਖਿਆਦਿ=ਬਿਖਿਆ+ਆਦਿ

ਨਰਹਰਹ=ਨਰ+ਹਰਹ

ਦੂਧਾਧਾਰੀ=ਦੂਧ+ਅਧਾਰੀ

ਸੋ, ਇਹ ਸਪਸ਼ਟ ਹੈ ਕਿ ਦੋ ਸੰਧੀ-ਪਦਾਂ ਵਿਚੋਂ ਪਹਿਲੇ ਪਦ ਦਾ ਅੰਤਲਾ ਅਖਰ ਜੇਕਰ ਮੁਕਤਾ ਹੋਵੇ ਤਾਂ ਐਸੇ ਅਖਰ ਥਲੇ ਹਲੰਤ ( ੍) ਭਾਵ ਐੜਾ (ਅੱਧਾ) ਸਮਝਿਆ ਜਾਂਦਾ ਹੈ। ਇਹ ਅ ਸੰਧੀ-ਪਦ ਦੇ ਦੂਜੇ ਸ਼ਬਦ ਨਾਲ ਮਿਲ ਕੇ ਕੋਈ ਨਾ ਕੋਈ (ਨੇਮ ਅਨੁਸਾਰ) ਸੂਰ (Vowel ਦੀ ਧੁਨੀ) ਪੈਦਾ ਕਰਦਾ ਹੈ ਭਾਵ ਦੀਰਘ ਸੂਰ ਹੋ ਜਾਂਦਾ ਹੈ।

ਉਪਰੋਕਤ ਮਿਸਾਲਾਂ ਵਿਚ ਮੁਖ੍, ਚਰਨ੍, ਸੁਧ੍ ਅਤੇ ਰੋਮ੍ ਦੇ ਅੰਤਲੇ ਅਖਰ ਮੁਕਤਾ ਹਨ। ਇਨ੍ਹਾਂ ਦੇ ਅਗਲੇ ਪਦਾਂ ਦਾ ਪਹਿਲਾ ਅਖਰ ਅ ਸੂਰ ਹਨ। ਇਸ ਲਈ ਦੋਵੇਂ (ਅ ਅ) ਅ ਸੂਰ ਤੋਂ ਸੰਧੀ ਨੇਮ ਅਨੁਸਾਰ ਕੰਨਾ ਬਣਾਇਆ ਗਿਆ ਹੈ।

ਨੇਮ ਨੰਬਰ-2 : (i) ਓ (ii) ਓ

ਜੇ ਕਰ ਦੋ ਸੰਧੀ ਪਦਾਂ ਵਿਚ ਪਹਿਲਾ ਪਦ ਮੁਕਤਾ ਹੋਵੇ ਅਤੇ ਦੂਜਾ ਪਦ ਓ ਸੂਰ ਨਾਲ ਆਰੰਭ ਹੋਵੇ ਤਾਂ ਸੰਧੀ ਨੇਮਾਂ ਅਨੁਸਾਰ ਅ+ਓ ਮਿਲਕੇ ਹੋੜਾ ਸੂਰ ਬਣਾਉਂਦੇ ਹਨ। ਜਿਵੇਂ :

ਪੁਰਖੋਤਮ=ਪੁਰਖ+ਉਤਮ

ਨੇਮ ਨੰਬਰ-3 : ਇ ਜਾਂ ਈ

ਜੇਕਰ ਦੋ ਸੰਧੀ ਪਦਾਂ ਵਿਚੋਂ ਪਹਿਲਾ ਪਦ ਮੁਕਤਾ ਹੋਵੇ ਤੇ ਦੂਜੇ ਪਦ ਦਾ ਪਹਿਲਾ ਅਖਰ ਇ ਜਾਂ ਈ ਸੂਰ ਹੋਵੇ ਤਾਂ ਸੰਧੀ ਨੇਮ ਅਨੁਸਾਰ ਅ+'ਈ' ਜਾਂ ਇ ਮਿਲ ਕੇ ਲਾਂਵ ( ੇ) ਦੀ ਸੂਰ ਪੈਦਾ ਕਰਦੇ ਹਨ । ਜਿਵੇਂ :

ਗੋਬਿੰਦ+ਇਤਿ=ਗੋਬਿੰਦੇਤ

ਜੋਗ+ਈਸੁਰ=ਜੋਗੇਸੁਰ

ਪਰਸਰਾਮ+ਈਸੁਰ=ਪਰਸਰਾਮੇਸੁਰ

ਸੰਸਕ੍ਰਿਤ ਤੋਂ ਬਣੇ ਸੰਧੀ ਸ਼ਬਦਾਂ ਦੇ ਕੁਝ ਨੇਮ ਹੇਠਾਂ ਦਿੱਤੇ ਜਾਂਦੇ ਹਨ :

| ਸੰਸਕ੍ਰਿਤ | ਪ੍ਰਾਕ੍ਰਿਤ | ਪੰਜਾਬੀ |
|---|---|---|
| ਉਤਥਾਪਯ | ਉਥਾਪ | ਉਥਾਪ |

ਇਸ ਤਰ੍ਹਾਂ ਸੰਸਕ੍ਰਿਤ ਵਿਚ ਭੀ ਇਹੋ ਨੇਮ ਹੈ ਕਿ ਦੋ ਸੰਧੀ ਪਦਾਂ ਦਾ ਜੇਕਰ ਪਹਿਲੇ ਪਦ ਦਾ ਅੰਤਲਾ ਅਖਰ ਦ, ਥ, ਹੋਵੇ ਅਤੇ ਦੂਜੇ ਪਦ ਦਾ ਪਹਿਲਾ ਅਖਰ ਜ ਜਾਂ ਥ ਹੋਵੇ ਤਾਂ ਸੰਧੀ ਨੇਮ ਅਨੁਸਾਰ ਦ ਜਾਂ ਥ ਹੱਟ ਜਾਵੇਗਾ ਅਤੇ ਉਸਦੀ ਥਾਂ

ਦੂਜੇ ਪਦ ਦਾ ਪਹਿਲਾ ਅਖਰ ਲੈ ਲਵੇਗਾ। ਜਿਵੇਂ :

ਉਦ੍+ਜੇਵਹਿ=ਉਜੇਵਹਿ

ਉਦ੍+ਥਾਪਿ=ਉਥਾਪਿ

ਵੈਸੇ ਤਾਂ ਸੰਸਕ੍ਰਿਤ ਅੰਦਰ ਸੰਧੀ ਦੇ ਨੇਮ ਬਹੁਤ ਸਾਰੇ ਹਨ ਪਰ ਗੁਰਬਾਣੀ ਅੰਦਰ ਵਰਤੇ ਗਏ ਪ੍ਰਮੁਖ ਨੇਮ ਹੀ ਦੇਣ ਦਾ ਜਤਨ ਕੀਤਾ ਗਿਆ ਹੈ ਜੋ ਸਾਧਾਰਨ ਪਾਠਕ ਦੇ ਪੱਧਰ ਤੇ ਸਰਲ ਤੇ ਲਾਹੇਵੰਦ ਸਾਬਤ ਹੋਣ।

ਇ+ਅ =ਯ

ਸੰਧੀ ਪਦਾਂ ਦੇ ਪਹਿਲੇ ਪਦ ਨਾਲ ਜੇ ਕਰ 'ਇ' ਸ੍ਵਰ ਹੋਵੇ ਤੇ ਦੂਜੇ ਪਦ ਨਾਲ 'ਅ' ਸ੍ਵਰ ਹੋਵੇ ਤਾਂ ਸੰਧੀ ਨੇਮ ਅਨੁਸਾਰ ਇ+ਅ=ਯ ਬਣ ਜਾਂਦੇ ਹਨ, ਪਰ ਯ ਅੱਧਾ ਉਚਾਰਨ ਕੀਤਾ ਜਾਂਦਾ ਹੈ। ਜਿਵੇਂ :

ਮਧਿ+ਅੰਤ=ਮਧੵੰਤ (ਮਧਯੰਤ) ਅੱਧਾ ਯ

ਸ੍ਰਸਤਿ ਬਿਵਸਥਾ ਹਰਿ ਕੀ ਸੇਵਾ ਮਧੵੰਤ ਪ੍ਰਭ ਜਾਪਣ ॥

[ਪੰਨਾ 682



# ਵਿਸ਼ੇਸ਼ਣ

ਨਾਂਵ ਜਾਂ ਪੜਨਾਂਵ ਦੇ ਗੁਣ/ਅਉਗਣ ਦਸਣ ਵਾਲੇ ਸ਼ਬਦ ਨੂੰ ਵਿਸ਼ੇਸ਼ਣ ਕਿਹਾ ਜਾਂਦਾ ਹੈ। ਜਿਵੇਂ :
ਲਾਲੁ ਚੋਲਨਾ, ਦੀਰਘ ਰੋਗ, ਕੂੜਾ ਮਾਣੋ, ਯਕ ਅਰਜ਼, ਏਕ ਚੀਜ਼, ਅਵਰ, ਜ਼ਹਰ।

ਇਨ੍ਹਾਂ ਲਾਲ, ਦੀਰਘ ਅਤੇ ਕੂੜਾ ਗੁਣਵਾਚਕ ਵਿਸ਼ੇਸ਼ਣ ਅਤੇ ਯਕ, ਏਕ, ਅਤੇ ਅਵਰ ਇਹ ਗਿਣਤੀਵਾਚਕ ਵਿਸ਼ੇਸ਼ਣ ਹਨ। ਇਸ ਤਰ੍ਹਾਂ ਚੋਲਨਾ, ਰੋਗੁ, ਮਾਣੋ, ਅਰਜ, ਚੀਜ, ਜਹਰ, ਉਪਰੋਕਤ ਵਿਸ਼ੇਸ਼ਣਾਂ ਦੁਆਰਾ ਬਣਾਏ ਗਏ ਵਿਸ਼ੇਸ਼ ਅਖਵਾਉਂਦੇ ਹਨ।ਵਿਸ਼ੇਸ਼ਣ ਪੰਜ ਪ੍ਰਕਾਰ ਦੇ ਹੁੰਦੇ ਹਨ :-

1- ਗੁਣਵਾਚਕ ਵਿਸ਼ੇਸ਼ਣ (Qualitative Adjective)
2- ਸੰਖਿਆਵਾਚਕ ਵਿਸ਼ੇਸ਼ਣ (Numeral Adjective)
3- ਮਿਣਤੀਵਾਚਕ ਵਿਸ਼ੇਸ਼ਣ (Adjective of Quantity)
4- ਨਿਸਚੇਵਾਚਕ ਵਿਸ਼ੇਸ਼ਣ (Demonstrative adjective)
5- ਪੜਨਾਂਵੀ ਵਿਸ਼ੇਸ਼ਣ (Pronominal adjective)

ਇਨ੍ਹਾਂ ਦੀ ਵਿਆਖਿਆ ਹੇਠਾਂ ਦਿੱਤੀ ਜਾਂਦੀ ਹੈ :-

## 1- ਗੁਣਵਾਚਕ ਵਿਸ਼ੇਸ਼ਣ (Qualitative Adjective) :

ਗੁਰਬਾਣੀ ਅੰਦਰ ਭੀ ਵਿਸ਼ੇਸ਼ਣ ਦਾ ਉਹੀ ਲਿੰਗ ਅਤੇ ਵਚਨ ਰਖਿਆ ਗਿਆ ਹੈ ਜੋ ਉਸਦੇ ਵਿਸ਼ੇਸ਼ (ਨਾਂਵ, ਪੜਨਾਂਵ) ਦਾ ਹੁੰਦਾ ਹੈ। ਇਹੋ ਨੇਮ ਪੰਜਾਬੀ ਬੋਲੀ ਦਾ ਭੀ ਹੈ ਜਿਵੇਂ :

ਕਾਲਾ ਕੁੱਤਾ, ਕਾਲੇ ਕੁੱਤੇ
ਕਾਲੀ ਕੁੱਤੀ ਕਾਲੀਆ ਕੁੱਤੀਆਂ

ਪੰਜਾਬੀ ਬੋਲੀ ਦੇ ਗੁਣਵਾਚਕ ਵਿਸ਼ੇਸ਼ਣਾਂ ਦੀਆਂ ਅੰਗਰੇਜ਼ੀ ਬੋਲੀ ਵਾਂਗ ਤਿੰਨ ਅਵਸਥਾਵਾਂ ਮੰਨੀਆਂ ਗਈਆਂ ਹਨ:

### *(ੳ) ਸਾਧਾਰਣ ਅਵਸਥਾ (Positive degree) :*

ਜਦੋਂ ਕਿਸੇ ਨਾਂਵ ਜਾਂ ਪੜਨਾਂਵ ਦੀ ਦੂਜੇ ਕਿਸੇ ਨਾਂਵ ਜਾਂ ਪੜਨਾਂਵ ਨਾਲ ਤੁਲਨਾ ਨਾ ਕੀਤੀ ਜਾਵੇ। ਸਗੋਂ ਸਾਧਾਰਣ ਤੌਰ ਤੇ ਉਸਦਾ ਗੁਣ ਜਾਂ ਅਉਗੁਣ ਦਸਿਆ ਜਾਵੇ ਤਾਂ ਸਾਧਾਰਣ ਅਵਸਥਾ ਦਾ ਵਿਸ਼ੇਸ਼ਣ ਵਰਤਿਆ ਜਾਂਦਾ ਹੈ। ਜਿਵੇਂ :

1) ਵਡਾ ਮੇਰਾ ਗੋਵਿੰਦੁ ਅਗਮੁ ਅਗੋਚਰੁ
ਆਦਿ ਨਿਰੰਜਨੁ ਨਿਰੰਕਾਰੁ ਜੀਉ॥ [ਪੰਨਾ 448

2) ਮਾਇਆ ਮਮਤਾ ਮੋਹਣੀ
ਜਿਨਿ ਵਿਣੁ ਦੰਤਾ ਜਗੁ ਖਾਇਆ ॥ [ਪੰਨਾ 43

ਉਪਰੋਕਤ ਪੰਕਤੀਆਂ ਵਿਚ ਮੋਹਣੀ, ਵਡਾ, ਅਗਮੁ, ਅਗੋਚਰੁ ਆਦਿ ਪੁਰਖੁ, ਨਿਰੰਕਾਰੁ, ਇਹ ਸਭ ਸਾਧਾਰਣ ਅਵਸਥਾ ਵਾਲੇ ਵਿਸ਼ੇਸ਼ਣ ਹਨ।

*(ਅ) ਅਧਿਕਤਰ ਅਵਸਥਾ* **(Comparative degree) :**

ਜਦੋਂ ਨਾਵ ਪੜਨਾਂਵ ਦੇ ਗੁਣ ਜਾਂ ਔਗੁਣ ਨੂੰ ਕਿਸੇ ਹੋਰ ਦੇ ਨਾਂਵ ਜਾਂ ਪੜਨਾਂਵ ਗੁਣ ਦੋਸ਼ਾਂ ਨਾਲ ਤੁਲਨਾ ਕੀਤੀ ਜਾਏ ਤਾਂ ਅਧਿਕਤਰ ਵਿਸ਼ੇਸ਼ਣ ਲਗਾਇਆ ਜਾਂਦਾ ਹੈ। ਜਿਵੇਂ :

ਮਨਮੁਖ ਨਾਲੋਂ ਗੁਰਮੁਖ ਚੰਗਾ ਹੁੰਦਾ ਹੈ।
ਇਸ ਵਿੱਚ ''ਨਾਲੋਂ ਚੰਗਾ'' ਅਧਿਕਤਰ ਵਿਸ਼ੇਸ਼ਣ ਹੈ।

ਦੇਦੇ ਥਾਵਹੁ ਦਿਤਾ ਚੰਗਾ,
ਮਨਮੁਖਿ ਐਸਾ ਜਾਣੀਐ ॥ [ਪੰਨਾ 138

ਇਸ ਵਿੱਚ ''ਥਾਵਹੁ ਚੰਗਾ' ਅਧਿਕਤਰ ਵਿਸ਼ੇਸ਼ਣ ਹੈ ਕਿ ਦੇਣ ਵਾਲੇ ਨਾਲੋਂ ਉਸਦੀ ਦਿੱਤੀ ਹੋਈ ਦਾਤਿ ਚੰਗੀ ਇਹ ਮਨਮੁਖ ਦਾ ਵਿਚਾਰ ਹੁੰਦਾ ਹੈ।

ਗੋਸਾਈਂ ਮਹਿੰਡਾ ਇਠੜਾ ॥
ਅੰਮ ਅਬੇ ਥਾਵਹੁ ਮਿਠੜਾ ॥ [ਪੰਨਾ 73

(ਮਾਂ, ਪਿਉਂ ਨਾਲੋਂ ਮਿਠੜਾ) ਥਾਵਹੁ ਮਿਠੜਾ ਅਧਿਕਤਰ ਵਿਸ਼ੇਸ਼ਣ ਹੈ।

*(ੲ) ਅਧਿਕਤਮ ਅਵਸਥਾ :*

ਜਦੋਂ ਦੋ ਤੋਂ ਵਧੀਕ ਵਿਸ਼ੇਸ਼ਣ (ਨਾਵ ਪੜਨਾਂਵ) ਦੀ ਆਪਸੀ ਤੁਲਨਾ ਵਿੱਚ ਕਿਸੇ ਇੱਕ ਨੂੰ ਸਭ ਤੋਂ ਚੰਗਾ ਜਾਂ ਮੰਦਾ ਸਵੀਕਾਰਿਆ ਜਾਏ ਤਾਂ ਉਥੇ ਅਧਿਕਤਮ ਵਿਸ਼ੇਸ਼ਣ ਦਾ ਪਰਯੋਗ ਕੀਤਾ ਹੈ। ਜਿਵੇਂ :

ਰਾਮ ਸਿੰਘ ਸਭ ਤੋਂ ਚੰਗਾ ਗੁਰਸਿੱਖ ਹੈ।

ਸਭ ਤੋਂ ਚੰਗਾ ਅਧਿਕਤਮ ਵਿਸ਼ੇਸ਼ਣ ਹੈ। ਇਸੇ ਤਰ੍ਹਾਂ :

ਹਮਰਾ ਠਾਕੁਰੁ ਸਭ ਤੇ ਊਚਾ
ਰੈਣਿ ਦਿਨਸੁ ਤਿਸੁ ਗਾਵਉ ਰੇ ॥ [ਪੰਨਾ 404

ਸਭ ਤੇ ਊਚਾ ਅਧਿਕਤਮ ਵਿਸ਼ੇਸ਼ਣ ਹੈ।

**(i)** ਸਭ ਊਪਰਿ ਨਾਨਕ ਕਾ ਠਾਕੁਰੁ,
ਮੈ ਜੇਹੀ ਘਣ ਚੇਰੀ ਰਾਮ ॥ [ਪੰਨਾ 779

**(ii)** ਪੁੰਨਦਾਨ ਜਪ ਤਪ ਜੇਤੇ,
ਸਭ ਊਪਰਿ ਨਾਮੁ ॥ [ਪੰਨਾ 401

(i) ਅਤੇ (ii) ਵਿੱਚ ਸਭ ਊਪਰਿ ਅਧਿਕਤਮ ਵਿਸ਼ੇਸ਼ਣ ਹੈ।

2- ਸੰਖਿਆਵਾਚਕ ਵਿਸ਼ੇਸ਼ਣ (Numerical Adj.) :

ਜਦੋਂ ਵਿਸ਼ੇਸ਼ਣ ਆਪਣੇ ਵਿਸੇਸ਼ ਦਾ ਦਰਜਾ ਜਾਂ ਗਿਣਤੀ ਦਸਣ ਤਾਂ ਇਹਨਾਂ ਨੂੰ ਸੰਖਿਆਵਾਚਕ ਵਿਸ਼ੇਸ਼ਣ ਕਿਹਾ ਜਾਂਦਾ ਹੈ। ਇਹਨਾਂ ਦੀ ਮੋਟੀਆਂ ਮੋਟੀਆਂ ਚਾਰ ਕਿਸਮਾਂ ਹੁੰਦੀਆਂ ਹਨ:

(ੳ) *ਸਾਧਾਰਣ ਵਿਸ਼ੇਸ਼ਣ* (*Cardinal*) ਜਿਵੇਂ ਇਕ, ਦੋ, ਤਿੰਨ, ਚਾਰ ਆਦਿ ਆਦਿ।

ਗੁਰਬਾਣੀ ਵਿਚੋਂ ਕੁਝ ਉਦਾਹਰਣ ਹੇਠਾਂ ਦਿੱਤੇ ਜਾਂਦੇ ਹਨ :-

**(i)** ਸਤਰਿ ਕਾ ਮਤਿ ਹੀਣੁ
ਅਸੀਹਾਂ ਕਾ ਵਿਉਹਾਰੁ ਨ ਪਾਵੈ ॥ [ਪੰਨਾ 138

**(ii)** ਇਕਸੁ ਦੂਹੁ ਚਹੁ ਕਿਆ ਗਣੀ, ਸਭ ਇਕਤੁ ਸਾਦਿ ਮੁਠੀ ॥
ਇਕੁ ਅਧੁ ਨਾਇ ਰਸੀਅੜਾ,
ਕਾ ਵਿਰਲੀ ਜਾਇ ਵੁਠੀ ॥ [ਪੰਨਾ 218

**(iii)** ਦਸ ਬਾਲਤਣਿ, ਬੀਸ ਰਵਣਿ,
ਤੀਸਾ ਕਾ ਸੁੰਦਰੁ ਕਹਾਵੈ ॥
ਚਾਲੀਸੀ ਪੁਰੁ ਹੋਇ, ਪਚਾਸੀ ਪਗੁ ਖਿਸੈ,
ਸਠੀ ਕੇ ਬੋਢੇਪਾ ਆਵੈ ॥ [ਪੰਨਾ 138

(ਅ) *ਕਰਮਵਾਚੀ ਵਿਸ਼ੇਸ਼ਣ* (*Ordinal Adjective*) :

ਇਸ ਵਿੱਚ ਪਹਿਲਾ, ਦੂਜਾ ਤੋਂ ਦਸਵਾਂ ਆਦਿ ਜਿਵੇਂ ''ਪਹਿਲੇ ਪਿਆਰੁ ਲਗਾ ਥਣ ਦੁਧ''

(ੲ) *ਨਿਖੇੜਵਾਚੀ ਵਿਸ਼ੇਸ਼ਣ* (*Distributive Adjective*) :

ਜਦੋਂ ਬਹੁਤਿਆਂ ਵਿਸ਼ੇਸ਼ (ਨਾਂਵ ਪੜਨਾਂਵ) ਵਿਚੋਂ ਕੁਝ ਕੁ ਨੂੰ ਨਿਖੇੜ ਕੇ ਦਸੇ। ਜਿਵੇਂ : ਹਰਇਕ, ਇੱਕ ਇੱਕ, ਦੋ ਦੋ :

ਹਰਿ ਇਕਸੈ ਨਾਲਿ ਮੈ ਦੋਸਤੀ,
ਹਰਿ ਇਕਸੈ ਨਾਲਿ ਮੈ ਰੰਗੁ ॥ [ਪੰਨਾ 958

(ਸ) *ਅਨਿਸਚਿਤ ਵਿਸ਼ੇਸ਼ਣ* (*Indefinite adjective*) :

ਉਹ ਵਿਸ਼ੇਸ਼ਣ ਜੋ ਵਿਸ਼ੇਸ਼ਾਂ ਦੀ ਗਿਣਤੀ ਦਾ ਅੰਦਾਜ਼ਾ ਤਾਂ ਦੱਸਣ ਪਰ ਪੂਰੀ ਪੂਰੀ ਸਹੀ ਗਿਣਤੀ ਨਾ ਦਸਣ, ਜਿਵੇਂ ਥੋੜਾ, ਕੁਝ, ਬਹੁਤੇ, ਕਈ, ਕੋਈ, ਅਨੇਕ, ਸਭਿ ਅਤੇ ਸਾਰੇ ਕਿਛੁ, ਕਛੁ, ਅਸੰਖ, ਅਨੰਤ, ਗੁਰਬਾਣੀ ਵਿੱਚੋਂ ਇਸ ਦੀਆਂ ਕੁਝ ਉਦਾਹਰਣਾ:

1) ਤੇਰੇ ਗੁਣ ਬਹੁਤੇ, ਮੈ ਏਕੁ ਨ ਜਾਨਿਆ ॥ [ਪੰਨਾ 596

2) ਤੇਰੇ ਅਨੇਕ ਤੇਰੇ ਅਨੇਕ
ਪੜਹਿ ਬਹੁ ਸਿਮ੍ਰਿਤਿ ਸਾਸਤ੍ਰ ਜੀ,
ਕਰਿ ਕਿਰਿਆ ਖਟੁ ਕਰਮ ਕਰੰਤਾ ॥ [ਪੰਨਾ 11

3) ਅਸੰਖ ਕਹਹਿ ਸਿਰਿ ਭਾਰੁ ਹੋਇ ॥ [ਪੰਨਾ 4

3- ਪਰਿਮਾਣਵਾਚਕ ਵਿਸ਼ੇਸ਼ਣ(**Adjectives of Quantity**):

ਜੋ ਵਿਸ਼ੇਸ਼ਣ ਆਪਣੇ ਵਿਸ਼ੇਸ਼ਾਂ ਦੀ ਮਿਣਤੀ ਜਾਂ ਮਾਪ ਤੋਲ ਵਲ ਇਸ਼ਾਰਾ ਕਰਨ ਉਹ ਪਰਿਮਾਣ ਵਾਚੀ ਵਿਸ਼ੇਸ਼ਣ ਅਖਵਾਉਂਦੇ ਹਨ, ਜਿਵੇਂ: ਇਤਨਾਕੁ, ਬਹੁਤਾ, ਸਮਾਨ। ਇਸ ਦੀਆਂ ਦੋ ਕਿਸਮਾਂ ਹਨ:-

(i) ਨਿਸਚਿਤ ਪਰਿਮਾਣ ਵਾਚਕ ਵਿਸ਼ੇਸ਼ਣ

(ii) ਅਨਿਸਚਿਤ ਪਰਿਮਾਣ ਵਾਚਕ ਵਿਸ਼ੇਸ਼ਣ

*(i) ਨਿਸਚਿਤ ਪਰਿਮਾਣ ਵਾਚਕ ਵਿਸ਼ੇਸ਼ਣ :*

ਇਸ ਵਿਸ਼ੇਸ਼ਣ ਦੀ ਇਹ ਖ਼ੂਬੀ ਹੈ ਕਿ ਆਪਣੇ ਵਿਸ਼ੇਸ਼ ਦੀ ਸਹੀ ਮਿਣਤੀ ਵਲ ਸੰਕੇਤ ਕਰਦਾ ਹੈ। ਜਿਵੇਂ :

ੳ) ਤੀਨਿ ਸੇਰ ਕਾ ਦਿਹਾੜੀ ਮਿਹਮਾਨੁ ॥ [ਪੰਨਾ 374

ਅ) ਗਜ ਸਾਢੇ ਤੈ ਤੈ ਧੋਤੀਆ,
ਤਿਹਰੇ ਪਾਇਨਿ ਤਗ ॥ [ਪੰਨਾ 475

ੲ) ਰਾਖਹੁ ਕੰਧ ਉਸਾਰਹੁ ਨੀਵਾ ॥
ਸਾਢੇ ਤੀਨਿ ਹਾਥ ਤੇਰੀ ਸੀਵਾ ॥ [ਪੰਨਾ 659

ਅਨਿਸਚਿਤ ਪਰਿਮਾਣ ਵਾਚਕ ਵਿਸ਼ੇਸ਼ਣ :

ਇਸ ਵਿਸ਼ੇਸ਼ਣ ਵਿਚ ਵਿਸ਼ੇਸ਼ ਦੀ ਸਹੀ ਮਿਣਤੀ ਜਾਂ ਮਾਤਰਾ ਨਹੀਂ ਦਿੱਤੀ ਹੁੰਦੀ ਬਲਕਿ ਅਨੁਮਾਨ ਦਾ ਸਹਾਰਾ ਜਾਂ ਸਾਡੀ ਬੁਧੀ ਦੀ ਪਕੜ ਤੋਂ ਬਾਹਰ ਦੇ ਵਿਸ਼ੇਸ਼ਣ ਭੀ ਵਰਤੇ ਹੁੰਦੇ ਹਨ। ਜਿਵੇਂ :-

ੳ) ਕੋਈ ਹਰਿ ਸਮਾਨ ਨਹੀ ਰਾਜਾ ॥ [ਪੰਨਾ 856

ਅ) ਕੀ ਵਿਸਰਹਿ ਦੂਖੁ ਬਹੁਤਾ ਲਾਗੈ ॥ [ਪੰਨਾ 354

ੲ) ਕਿਆ ਜਾਨਾ ਕਿਆ ਹੋਇਗਾ ਰੀ ਮਾਈ ॥ [ਪੰਨਾ 357

ਸ) ਤੂ ਬਿਅੰਤ ਕੋ ਵਿਰਲਾ ਜਾਣੈ ॥ [ਪੰਨਾ 562

ਹ) ਕਿਸਹੀ ਵਾਧਿ, ਘਾਟਿ ਕਿਸਹੀ ਪਹਿ,
ਸਗਲੇ ਲਰਿ ਲਰਿ ਮੂਆ ॥ [ਪੰਨਾ 673

4- ਨਿਸਚੇਵਾਚਕ ਵਿਸ਼ੇਸ਼ਣ(**Demonstrative Adjective**):

ਇਹ ਵਿਸ਼ੇਸ਼ਣ ਆਪਣੇ ਵਿਸ਼ੇਸ਼ ਵਲ ਖਾਸ ਇਸ਼ਾਰਾ ਕਰਕੇ ਸਾਡਾ ਧਿਆਨ ਦਿਵਾਉਂਦੇ ਹਨ। ਜਿਵੇਂ : ਇਹ, ਉਹ, ਇਹਨਾਂ, ਉਹਨਾਂ, ਏਹਨਾਂ ਓਨਾਂ ।

ੳ) ਪ੍ਰਾਣੀ ਜਾਣੈ ਇਹੁ ਤਨੁ ਮੇਰਾ ॥
ਬਹੁਰਿ ਬਹੁਰਿ ਉਆਹੂ ਲਪਟੇਰਾ ॥ [ਪੰਨਾ 180

ਅ) ਏਨਾ ਜੰਤਾ ਕੈ ਵਸਿ ਕਿਛੁ ਨਹੀ
ਤੁਧੁ ਵੇਕੀ ਜਗਤੁ ਉਪਾਇਆ ॥ [ਪੰਨਾ 469

ੲ) ਓਨਾ ਰਿਜਕੁ ਨ ਪਇਓ ਓਥੈ,
ਓਨ੍ਾ ਹੋਰੋ ਖਾਣਾ ॥ [ਪੰਨਾ 956

5- ਪੜਨਾਂਵੀ ਵਿਸ਼ੇਸ਼ਣ **(Pronominal adjective)** :

ਇਨ੍ਹਾਂ ਦੇ ਦੋ ਰੂਪ ਆਖੇ ਜਾ ਸਕਦੇ ਹਨ:

(ੳ) ਇਕ ਤਾਂ ਪ੍ਰਸ਼ਨਵਾਚੀ ਵਾਕਾਂ ਵਿੱਚ ਪੜਨਾਂਵੀ ਵਿਸ਼ੇਸ਼ਣ ਵਜੋਂ ਜਿਵੇਂ ਕਿਆ, ਕਵਣੁ, ਕਉਣ ਆਦਮੀ, ਕਿਹੜਾ ਸੰਤ, ਕਿਸ ਦੀ ਕਮਾਈ, (What, Who, Which, Whose, ਆਦਿ)।

**i)** ਕਿਆ ਪੜੀਐ ਕਿਆ ਗੁਣੀਐ ॥ [ਪੰਨਾ 655

**ii)** ਜਿਸਕੀ ਤਿਸਕੀ ਕਰਿ ਮਾਨੁ ॥ [ਪੰਨਾ 896

**iii)** ਕਵਣੁ ਸੁ ਅਖਰੁ, ਕਵਣੁ ਗੁਣੁ,
ਕਵਣੁ ਸੁ ਮਣੀਆ ਮੰਤੁ ॥ [ਪੰਨਾ 1384

**iv)** ਕਉਨੁ ਮੂਆ ਰੇ ਕਉਨੁ ਮੂਆ ॥ [ਪੰਨਾ 885

**v)** ਕਿਹੜਾ ਝਲੈ ਗੁਰੂ ਦੀ ਝਾਲਾ ॥ [ਭਾਈ ਗੁਰਦਾਸ ਜੀ

(ਅ) ਇਸ ਵਿੱਚ ਕਿਸੇ ਪੜਨਾਂਵੀ ਵਿਸ਼ੇਸ਼ਣ ਕਿਸੇ ਪੜਨਾਂਵ ਤੋਂ ਬਣ ਕੇ ਨੇੜਤਾ ਦੇ ਸੰਬੰਧ ਦਰਸਾਉਂਦਾ ਹੈ। ਜਿਵੇਂ ਮੇਰਾ ਮਿੱਤਰ, ਤੁਹਾਡਾ ਕਰਤਵ, ਉਸਦੀ ਮਰਜ਼ੀ।

**(i)** ਮੇਰਾ ਸਤਿਗੁਰੁ ਪਿਆਰਾ ਕਿਤੁ ਬਿਧਿ ਮਿਲੈ ॥ [ਪੰਨਾ 168

**(ii)** ਗੁਰਿ ਕਟੀ ਮਿਹਡੀ ਜੇਵੜੀ ॥ [ਪੰਨਾ 74

**(iii)** ਤੈਡੈ ਸਿਮਰਣਿ ਹਭੁ ਕਿਛੁ ਲਧਮੁ,
ਬਿਖਮੁ ਨ ਡਿਠਮੁ ਕੋਈ ॥ [ਪੰਨਾ 520

ਨਾਵ ਤੋਂ ਵਿਸ਼ੇਸ਼ਣ ਦੀ ਪਛਾਣ–

| *ਨਾਵ ਤੋਂ* | *ਵਿਸ਼ੇਸ਼ਣ* | *ਕਿਰਿਆ ਤੋਂ* | *ਨਾਵ* |
|---|---|---|---|
| ਉਚਾਈ | ਉਚਾ | ਉਸਾਰਨਾ | ਉਸਾਰੀ |
| ਅਕਲਿ | ਅਕਲਮੰਦ | ਸੋਚਣਾ | ਸੋਚ |
| ਅੰਤ | ਅੰਤਲਾ | ਸ਼ਿੰਗਾਰਨਾ | ਸ਼ਿੰਗਾਰ |
| ਈਰਖਾ | ਈਰਖਾਲੂ | ਕੂਕਣਾ | ਕੂਕ |
| ਸੰਤੋਖ | ਸੰਤੋਖੀ | ਗਿਣਨਾ | ਗਿਣਤੀ |
| ਚੋਰੀ | ਚੋਰ | ਠਗਣਾ | ਠੱਗੀ |
| ਦੁਖ | ਦੁਖੀ | ਨਿੰਦਣਾ | ਨਿੰਦਿਆ |
| ਧਨ | ਧਨੀ | ਮਰਨਾ | ਮੌਤ |
| ਪਾਠ | ਪਾਠੀ | ਰੰਗਣਾ | ਰੰਗ |



# ਕਿਰਿਆ ਦੀਆਂ ਕਿਸਮਾਂ

ੳ- ਕਿਸੇ ਵਸਤੂ ਜਾਂ ਜੀਵ ਦੇ ਕੰਮ ਨੂੰ ਕਾਲ ਸਹਿਤ ਦਸਣ ਵਾਲੇ ਸ਼ਬਦ ਨੂੰ ਕਿਰਿਆ ਆਖਿਆ ਜਾਂਦਾ ਹੈ। ਜਿਵੇਂ:

1- ਉਹ ਬਾਣੀ ਪੜ੍ਹਦਾ ਹੈ।
2- ਉਸ ਨੇ ਅੰਮ੍ਰਿਤਪਾਨ ਕੀਤਾ।
3- ਮੈਂ ਗੁਰੂ ਦੀ ਸਿਖਿਆ ਤੇ ਅਮਲ ਕਰਾਂਗਾ।

ਉਪਰੋਕਤ ਵਿੱਚ ''ਪੜ੍ਹਦਾ ਹੈ, ਪਾਨ ਕੀਤਾ, ਅਮਲ ਕਰਾਂਗਾ'', ਕਿਰਿਆ ਦੇ ਵਰਤਮਾਨ, ਭੂਤਕਾਲ, ਅਤੇ ਭਵਿੱਖ ਦੇ (ਤਿੰਨ) ਰੂਪ ਹਨ। ਇਸ ਵਿੱਚ ਇਕ ਮੁਖ ਕਿਰਿਆ ਹੈ ਅਤੇ ਦੂਜੀ ਸਹਾਇਕ। ਪੜ੍ਹਦਾ/ਹੈ, ਪਾਨ/ਕੀਤਾ ਅਤੇ ਕਰਾਂ/ਗਾ।

ਸੋ, ਕਿਰਿਆ ਵਿੱਚ ਇਹ ਦੋ ਗੱਲਾਂ ਵਿਸ਼ੇਸ਼ ਤੌਰ ਤੇ ਦੇਖਣ ਵਾਲੀਆਂ ਹਨ :-

(i) ਮੁਖ ਕਿਰਿਆ- (ਕਿਸ ਧਾਤੂ ਤੋਂ ਬਣੀ)
(ii) ਸਹਾਇਕ ਕਿਰਿਆ- (ਜੋ ਕਾਲ ਦਾ ਸੰਕੇਤ ਦੇਵੇ, Present, Past, Future)

ਸਹਾਇਕ ਕ੍ਰਿਆ- ਹੈ, ਹਨ, ਹੈਂ, ਹਾਂ, ਹੂੰ, ਸੀ, ਸਾ, ਸੇ, ਸਨ, ਤਾ, ਤੇ, ਤੀ, ਗਾ, ਗੇ, ਗੀ।

ਉਡਣਾ, ਉਤਰਨਾ, ਸੌਣਾ, ਸਿਖਣਾ, ਪੜਨਾ, ਖਾਣਾ, ਖੇਡਣਾ, ਦੌੜਨਾ, ਤੋਲਣਾ, ਦੇਣਾ।

ਅ- ਪੰਜਾਬੀ ਬੋਲੀ ਦੀ ਕਿਰਿਆ ਸੰਬੰਧੀ ਦੋ ਗੱਲਾਂ ਮੁਢ ਵਿੱਚ ਹੀ ਨੋਟ ਕਰ ਲੈਣੀਆਂ ਚਾਹੀਦੀਆਂ ਹਨ ਕਿ ਕਿਰਿਆ ਦਾ ਸਰੂਪ ਕਰਤੇ ਦੇ ਲਿੰਗ ਅਤੇ ਵਚਨ ਅਨੁਸਾਰ ਬਦਲ ਜਾਂਦਾ ਹੈ। ਜਿਵੇਂ :-

ਲੜਕਾ ਖੇਡਦਾ ਹੈ — ਲੜਕੇ ਖੇਡਦੇ ਹਨ
ਲੜਕੀ ਖੇਡਦੀ ਹੈ — ਲੜਕੀਆਂ ਖੇਡਦੀਆਂ ਹਨ।

ਗੁਰਬਾਣੀ ਵਿੱਚ ਭੀ ਇਸ ਨਿਯਮ ਨੂੰ ਪਰਵਾਨ ਕੀਤਾ ਗਿਆ ਹੈ। ਜਿਵੇਂ :

ਗਾਵਨਿ ਤੁਧਨੋ ਪਵਣੁ ਪਾਣੀ ਬੈਸੰਤਰੁ
ਗਾਵੈ ਰਾਜਾ ਧਰਮੁ ਦੁਆਰੇ ।।

(i) ਬਹੁਵਚਨੀ ਕਿਰਿਆ :
ਗਾਵਨਿ ਦੇ ਅਰਥ ਹਨ - ਗਾਉਂਦੇ ਹਨ -
ਪਵਣ ਪਾਣੀ ਤੇ ਅਗਨੀ (ਦੇਵਤੇ)

(ii) ਇਕਵਚਨੀ ਕਿਰਿਆ : ਗਾਵੈ ਦੇ ਅਰਥ ਹਨ, ਗਾਉਂਦਾ ਹੈ, ਧਰਮਰਾਜਾ।

ਪੁਲਿੰਗ ਕਰਤਾ–

ਭਇਆ ਸਮਾਹੜਾ ਹਰਿ ਰਤਨੁ ਵਿਸਾਹਾ ਰਾਮ ॥ [ਪੰਨਾ 845

ਇਸਤਰੀਲਿੰਗ ਕਰਤਾ ਦੇ ਆਧਾਰ ਤੇ ਕਿਰਿਆ ਦੇ ਰੂਪ :

ੳ) ਜਰੁ ਆਈ ਜੋਬਨੁ ਹਾਰਿਆ ॥ [ਪੰਨਾ 472

ਅ) ਹਉ ਭਈ ਉਡੀਣੀ ਕੰਤ ਕਉ ਅੰਮਾਲੀ,
ਸੋ ਪਿਰੁ ਕਦਿ ਨੈਣੀ ਦੇਖਾ ॥ [ਪੰਨਾ 564

## (ੲ) ਅਕਰਮਕ ਤੇ ਸਕਰਮਕ ਕਿਰਿਆ :
## (Intransitive and Transitive verbs)

***(i) ਅਕਰਮਕ ਕਿਰਿਆ (Intransitive verbs) :***

ਜਿਸ ਕਿਰਿਆ ਦਾ ਕੰਮ ਕਰਤੇ ਤਕ ਸੀਮਤ ਰਹੇ ਅਤੇ ਕਿਰਿਆ ਦਾ ਕਰਮ ਉਤੇ ਸਿਧਾ ਜਾਂ ਅਸਿੱਧਾ ਕੋਈ ਅਸਰ ਨਾ ਪਵੇ, ਉਸ ਨੂੰ ਅਕਰਮਕ ਕਿਰਿਆ ਕਹਿੰਦੇ ਹਨ। ਐਸੀ ਹਾਲਤ ਵਿਚ ਕਰਮ ਨੂੰ ਬਹੁਤੀ ਮਹਤਤਾ ਨਹੀਂ ਦਿੱਤੀ ਜਾਂਦੀ। ਜਿਵੇਂ : ਮੈਂ ਸੌਂ ਗਿਆ। ਉਹ ਚਲ ਪਿਆ ਹੈ।

ੳ) ਫਰੀਦਾ, ਪਿਛਲ ਰਾਤਿ ਨ ਜਾਗਿਓਹਿ,
ਜੀਵਦੜੋ ਮੁਇਓਹਿ ॥ [ਪੰਨਾ 1383

ਅ) ਫਰੀਦਾ ਜਿਨੀ ਕੰਮੀ ਨਾਹਿ ਗੁਣ,
ਤੇ ਕੰਮੜੇ ਵਿਸਾਰਿ ॥ [ਪੰਨਾ 1381

ਇਸ ਵਿੱਚ ਜਾਗਿਓਹਿ, ਮੋਇਓਹਿ, ਅਕਰਮਕ ਕਿਰਿਆ ਹਨ।

1. ਜੈਸੇ ਗਾਏ ਕਾ ਬਾਛਾ ਛੂਟਲਾ ॥
ਥਨ ਚੋਖਤਾ ਮਾਖਨ ਘੂਟਲਾ ॥ [ਪੰਨਾ 874
2. ਉਠੁ ਫਰੀਦਾ ਉਜੂ ਸਾਜਿ
ਸੁਬਹ ਨਿਵਾਜ ਗੁਜਾਰਿ ॥ [ਪੰਨਾ 1381

***(ii) ਸਕਰਮਕ ਕਿਰਿਆ :***

ਇਸ ਕਿਰਿਆ ਦਾ ਕਰਤਾ ਅਤੇ ਕਰਮ ਦੋਵੇਂ ਮੌਜੂਦ ਹੁੰਦੇ ਹਨ। ਅਜਿਹੀ ਹਾਲਤ ਵਿਚ ਕਿਰਿਆ ਦਾ ਰੂਪ ਕਰਤੇ ਜਾਂ ਕਰਮ ਦੇ ਲਿੰਗ ਅਤੇ ਵਚਨ ਅਨੁਸਾਰ ਹੋਵੇਗਾ। ਜਿਵੇਂ :

ਮੁੰਡੇ ਨੇ ਗੇਂਦ ਸੁਟੀ ।

ਮੁੰਡਾ ਕਰਤਾ ਹੈ। ਗੇਂਦ ਕਰਮ ਹੈ। ਕਿਰਿਆ ਸੁਟੀ, ਗੇਂਦ ਲਈ ਇਸਤਰੀਲਿੰਗ ਕਿਰਿਆ ਹੈ।

ਥਨੁ ਚੋਖਤਾ ਮਾਖਨੁ ਘੂਟਲਾ ॥ [ਪੰਨਾ 874

ਇਥੇ ਚੋਖਤਾ ਅਤੇ ਘੂਟਲਾ ਭਾਵ ਚੁੰਘਦਾ ਹੈ ਤੇ ਘੁਟ ਘੁਟ ਪੀਂਦਾ ਹੈ। ਇਥੇ ਚੋਖਤਾ ਤੇ ਘੂਟਲਾ ਕਰਤਾ ਦੇ ਲਿੰਗ ਤੇ ਵਚਨ ਅਨੁਸਾਰ ਵਰਤੇ ਗਏ ਹਨ।

## (ਸ) ਕਿਰਿਆ-ਕਰਤਰੀ ਵਾਚ/ਕਰਮਣੀਵਾਚ :

*i)* *ਕਰਤਰੀ ਵਾਚ* ***(Active Voice)*** :

ਜਦੋਂ ਕਿਸੇ ਵਾਕ ਦਾ ਵਿਸ਼ਾ ਕਿਰਿਆ ਦਾ ਕਰਤਾ ਹੋਵੇ ਤਾਂ ਉਸ ਨੂੰ ਕਰਤਰੀਵਾਚ ਵਾਕ ਆਖਦੇ ਹਨ ਤੇ ਕਿਰਿਆ ਦਾ ਰੂਪ ਕਰਤਰੀ ਹੁੰਦਾ ਹੈ। ਜਿਵੇਂ :

ਗੁਰਮੁਖ ਗੁਣ ਗਾਉਂਦੇ ਹਨ।

(1) ਗਾਵੈ ਰਾਜਾ ਧਰਮੁ ਦੁਆਰੇ ॥

(2) ਗੁਰਮੁਖਿ ਗਾਵੈ ਆਪੁ ਗਵਾਵੈ,
ਦਰਿ ਸਾਚੈ ਸੋਭਾ ਪਾਈ ॥ [ਪੰਨਾ 910

1- ਗਾਉਂਦਾ ਹੈ - ਕਰਤਰੀ ਵਾਚ :

2- ਕਰਮਣੀਵਾਚ (Passive Voice) :

ਜਦੋਂ ਵਿਸ਼ਾ ਕਰਮ ਹੋਵੇ ਤਾਂ ਉਸਦੇ ਕਿਰਿਆ ਦਾ ਸਰੂਪ ਉਸੇ ਅਨੁਕੂਲ ਕੀਤਾ ਜਾਂਦਾ ਹੈ। ਜਿਵੇਂ :

ਗੁਰਮੁਖ ਤੋਂ ਗੁਣ ਗਵਾਏ ਜਾਂਦੇ ਹਨ।

ਤੂੰ ਆਪੇ ਗੁਰਮੁਖਿ ਮੁਕਤਿ ਕਰਾਇਹਿ ॥
ਤੂੰ ਆਪੇ ਮਨਮੁਖਿ ਜਨਮਿ ਭਵਾਇਹਿ ॥ [ਪੰਨਾ 97

ਭਾਵ ਤੂੰ ਆਪ ਹੀ ਗੁਰਮੁਖ ਨੂੰ (ਗੁਰੂ ਦੁਆਰਾ) ਮੁਕਤ ਕਰਾਉਂਦਾ ਹੈਂ ਤੇ ਆਪ ਹੀ ਮਨਮੁਖ ਨੂੰ (ਕਿਸੇ ਹੋਰ ਨਿਯਮ ਦੁਆਰਾ) ਜਨਮਾਂ ਵਿਚ ਭਵਾਉਂਦਾ ਹੈ।

ਹੁਕਮਿ ਲਿਖਿ ਦੁਖੁ ਸੁਖੁ ਪਾਈਅਹਿ ॥ [ਪੰਨਾ 1

ਭਾਵ ਹੁਕਮ ਦੁਆਰਾ ਲਿਖੇ ਅਨੁਸਾਰ ਦੁਖ ਸੁਖ ਪਾਈਦੇ ਹਨ।

## (ਹ) ਕਿਰਿਆ - ਧਾਤੂ :

ਜਿਨ੍ਹਾਂ ਜੋੜ-ਸ਼ਬਦਾਂ ਤੋਂ ਕਿਰਿਆ ਬਣਦੀ ਹੈ ਉਸ ਨੂੰ ਧਾਤੂ ਜਾਂ ਮੂਲ ਜਾਂ ਮੁੱਢ ਕਹਿੰਦੇ ਹਨ।

ਧਾਤੂ ਤੋਂ ਕਰਦਾ ਹੈ, ਕੀਤਾ, ਕਰਦਾ ਸੀ।

ਲਿਖ- ਧਾਤੂ ਤੋਂ ਲਿਖਣਾ, ਲਿਖਿਆ, ਲਿਖਦਾ ਹੈ ਆਦਿ।

ਧਾਤੂ ਦੇ ਚਾਰ ਪ੍ਰਕਾਰ ਹਨ-

*(i)* *ਮੂਲ ਧਾਤੂ* : ਜਿਹੜੀ ਧਾਤੂ ਨਿਰੋਲ ਹੋਵੇ। ਕਿਸੇ ਹੋਰ ਸ਼ਬਦ ਤੋਂ ਨਾ ਬਣੀ ਹੋਵੇ। ਜਿਵੇਂ : ਲਿਖਣ ਤੋਂ ਲਿਖ, ਕਰਣ ਤੋਂ ਕਰ, ਸੁਣਨ ਤੋਂ ਸੁਣ, ਗਿਣਨ ਤੋਂ ਗਿਣ।

ਦੂਜੀ ਮਹੱਤਵਪੂਰਨ ਗਲ ਧਾਤੂ ਸਬੰਧੀ ਇਹ ਹੈ ਕਿ ਧਾਤੂ

ਹਮੇਸ਼ਾਂ ਹੁਕਮ ਦਾ ਕੰਮ ਦੇਂਦਾ ਹੈ। ਜਿਵੇਂ: ਸੁਣ, ਲਿਖ, ਗਿਣ, ਪੜ੍ਹ।

*(ii)* *ਰਚਿਤ ਧਾਤੂ* : ਉਹ ਧਾਤੂ ਹੈ ਜੋ ਮੂਲ ਧਾਤੂ ਦੇ ਜਾਂ ਕਿਸੇ ਨਾਂਵ ਜਾਂ ਵਿਸ਼ੇਸ਼ਣ ਤੋਂ ਬਣਾਇਆ ਜਾਵੇ ਅਤੇ ਉਸ ਵਿੱਚ ਮੂਲ ਸ਼ਬਦਾਂ ਦੇ ਅਰਥਾਂ ਵਿੱਚ ਬਹੁਤ ਤਬਦੀਲੀ ਆ ਜਾਵੇ। ਜਿਵੇਂ :-

ਸੁਣਨ ਤੋਂ ਸੁਣਾ
ਸ਼ਰਮ (ਨਾਂਵ) ਤੋਂ ਸ਼ਰਮਾ
ਗਰਮ (ਵਿਸ਼ੇਸ਼ਣ) ਤੋਂ ਗਰਮਾ

*(iii)* *ਸੰਯੁਕਤ ਧਾਤੂ* : ਜੋ ਦੋ ਜਾਂ ਵਧੀਕ ਧਾਤੂਆਂ ਤੋਂ ਬਣਿਆ ਹੋਵੇ। ਜਿਵੇਂ : ਲਿਖੀ ਚਲ, ਸੁਣ ਲੈ।

. . . ਗਡਿ ਲੇ ਕੰਚਨ ਭਾਰੀ ॥

*(iv)* *ਪ੍ਰੇਰਣਾਰਥਕ ਧਾਤੂ (Causative Verb)* :

ਜਿਸ ਕਿਰਿਆ ਦਾ ਕਰਤਾ ਕਿਸੇ ਨੂੰ ਪ੍ਰੇਰ ਕੇ ਕੰਮ ਕਰਾਉਂਦਾ ਹੈ ਉਸ ਕਿਰਿਆ ਦਾ ਧਾਤੂ ਪ੍ਰੇਰਣਾਰਥਕ ਧਾਤੂ ਹੁੰਦਾ ਹੈ। ਜਿਵੇਂ :

ਪੜ੍ਹ ਤੋਂ ਪੜ੍ਹਾਇਆ
ਸਿਖ ਤੋਂ ਸਿਖਾਲ, ਸਿਖਲਾਇਆ
ਦੇਖ ਤੋਂ ਦਿਖਾਲ, ਦਿਖਲਾਇਆ
ਦਰਸਾ ਤੋਂ ਦਰਸਾਇਆ
ਬੁਝ ਤੋਂ ਬੁਝਾਇਆ।

ਸਤਿਗੁਰਿ ਮੋਕਉ ਏਕੁ ਬੁਝਾਇਆ ॥ [ਪੰਨਾ 223
ਕਲਿਜੁਗ ਉਧਾਰਿਆ ਗੁਰਦੇਵ ॥ [ਪੰਨਾ 406

## (ਕ) ਕਾਰਦੰਤ :

ਗੁਰਬਾਣੀ ਅੰਦਰ ਕਾਰਦੰਤਾ ਦੀ ਵਰਤੋਂ ਕਾਫ਼ੀ ਮਾਤਰਾ ਵਿਚ ਮਿਲਦੀ ਹੈ। ਇਸ ਲਈ ਇਸ ਬਾਰੇ ਲੋੜੀਂਦੀ ਜਾਣਕਾਰੀ ਹਰ ਇਕ ਪਾਠਕ ਲਈ ਜ਼ਰੂਰੀ ਹੈ।

*ਪਰਿਭਾਸ਼ਾ* : ਕਾਰਦੰਤ ਉਹ ਸ਼ਬਦ ਹੈ ਜੋ ਬਣੇ ਤਾਂ ਧਾਤੂ ਤੋਂ ਪਰ ਉਸ ਦੇ ਕਾਲ ਬਾਰੇ ਕੁਝ ਭੀ ਪਤਾ ਨਾ ਲਗੇ। ਜਦੋਂ ਕਿ ਕਿਰਿਆ ਕਿਸੇ ਕੰਮ ਨੂੰ ਕਾਲ ਸਹਿਤ ਨਿਰੂਪਣ ਕਰਦੀ ਹੈ।

ਜਿਵੇਂ : ਪੀਣ ਤੋਂ ਪੀਣਾ
ਕਰ ਤੋਂ ਕਰਣਾ
ਸੁਣ ਤੋਂ ਸੁਣਨਾ

ਇਸ ਦੇ ਛੇ ਰੂਪ ਹਨ :-

*(ੳ) ਭਾਵਾਰਥ ਕਾਰਦੰਤਕ* :

ਇਹ ਕਾਰਦੰਤ ਧਾਤੂ ਨਾਲ ਨ, ਣ, ਣਾ ਜਾਂ ਲ, ਲਾ

ਲਗਾਇਆਂ ਬਣਦੇ ਹਨ। ਜਿਵੇਂ :

ਸੁਣ ਤੋਂ ਸੁਣਨ, ਸੁਣਨਾ
ਬੋਲ ਤੋਂ ਬੋਲਣ, ਬੋਲਣਾ
ਪੜ੍ਹਨ ਤੋਂ ਪੜ੍ਹਨਾ

1) ਆਇਓ ਸੁਨਨ ਪੜਨ ਕਉ ਬਾਣੀ ॥ [ਪੰਨਾ 1219
2) ਸਗਲ ਬੋਲਨ ਕੇ ਮਾਹਿ ਬੀਚਾਰ ॥ [ਪੰਨਾ 872
3) ਗੁਰਿ ਨਾਨਕ ਹਰਿ ਨਾਮੁ ਦ੍ਰਿੜਾਇਆ,
ਭੰਨਣ ਘੜਣ ਸਮਰਥੁ ॥ [ਪੰਨਾ 317

ਭਾਵਾਰਥ ਕਾਰੰਦਤਕ ਦਾ ਪ੍ਰੇਰਣਾਤਮਕ ਰੂਪ ਵੀ ਹੁੰਦਾ ਹੈ, ਜਿਵੇਂ: ਲਿਖ ਤੋਂ ਲਿਖਵਾਉਣਾ, ਡਰ ਤੋਂ ਡਰਾਉਣਾ, ਪੜਨ ਤੋਂ ਪੜ੍ਹਾਉਣਾ ਆਦਿ।

*(ਅ) ਕਿਰਿਆ ਫਲ ਕਾਰਦੰਤਕ* ***(Participle) :***

ਉਹ ਕਾਰਦੰਤ ਹੈ ਜੋ ਕਿਰਿਆ ਫਲ ਭਾਸੇ। ਅੰਗਰੇਜ਼ੀ ਵਿਆਕਰਣ ਅਨੁਸਾਰ ਇਹ ਪ੍ਰੈਜ਼ੈਂਟ ਪਾਰਟੀਸਿਪਲ (Present participle) ਜਾਂ verb ਦੀ ਚੌਥੀ ਹਾਲਤ ਦੇ ਅਰਥ ਰਖਦਾ ਹੈ। ਜਿਵੇਂ ਪੜ੍ਹ ਤੋਂ ਪੜ੍ਹਿਆ। ਲਿਖ ਤੋਂ ਲਿਖਿਆ। ਸੁਣ ਤੋਂ ਸੁਣਿਆ।

ਕਿਰਿਆ ਫਲ ਕਾਰਦੰਤ ਵਿੱਚ ਧਾਤੂ ਨਾਲ 'ਇਆ' ਲਗਾ ਕੇ ਨਾਂਵ ਬਣਾਇਆ ਜਾਂਦਾ ਹੈ। ਜਿਵੇਂ ਸੁਣ ਤੋਂ ਸੁਣਿਆ, ਕਰ ਤੋਂ ਕਰਿਆ ਹੋਇਆ, ਜੋੜ ਤੋਂ ਜੋੜਿਆ, ਪੜ ਤੋਂ ਪੜ੍ਹਿਆ।

ਪ੍ਰਮਾਣ = ਉਸ ਦਾ ਪੜਿਆ (ਹੋਇਆ) ਕਿਸੇ ਕੰਮ ਨਾ ਆਇਆ। (ਪੜਿਆ=ਇਲਮ)।

ਉਸਦਾ ਕੀਤਾ (ਕਰਿਆ) ਸਭ ਏਵੇਂ ਗਿਆ(ਕੀਤਾ=ਕੰਮ)।

ਅੰਗਰੇਜ਼ੀ ਵਿਚ Present Participle, verb ਨਾਲ ing ਲਗਾਇਆਂ ਬਣਦਾ ਹੈ ਅਤੇ ਇਸਨੂੰ Noun ਦੇ ਤੌਰ ਤੇ ਵਰਤਿਆ ਜਾਂਦਾ ਹੈ। ਕਿਰਿਆ ਫਲ ਕਾਰਦੰਤਕ Present Participle ਦੇ ਬਰਾਬਰ ਹੈ। ਜਿਵੇਂ swim ਤੋਂ swiming (noun) ਹੈ।

ਮਹਾਪੁਰਖਾ ਕੀ ਨਿੰਦਾ ਕਾ ਵੇਖਿ ਜਿ ਤਪੈ ਨੋ ਫਲੁ ਲਗਾ,
ਸਭ ਗਇਆ ਤਪੈ ਕਾ ਘਾਲਿਆ ॥ [ਪੰਨਾ 315

ਘਾਲਿਆ=ਘਾਲਿਆ ਹੋਇਆ ਤਪ (noun)। ਕੀਤਾ ਕਰਤਿਆ ਤਿਸ ਦਾ ਬਿਰਥਾ ਗਿਆ।

***(ii)*** *ਭੂਤ ਕਾਰਦੰਤਕ* ***(Past Participle) :***

ਧਾਤੂ ਦੇ ਅੰਤ ਵਿਚ ਕਿਰਿਆ ਫਲ ਕਾਰਦੰਤਕ ਵਾਂਗ 'ਇਆ' ਜਾਂ 'ਲਿਆ' ਲਗਾ ਕੇ ਬਣਾਇਆ ਜਾਂਦਾ ਹੈ। ਜਿਵੇਂ : ਗਿਣ ਤੋਂ ਗਿਣਿਆ, ਪੜ੍ਹ ਤੋਂ ਪੜ੍ਹਿਆ, ਲਿਖ ਤੋਂ ਲਿਖਿਆ।

ਘਾਲ ਤੋਂ ਘਾਲਿਆ।

ਪਰ ਕਿਰਿਆ ਫਲ ਕਾਰਦੰਤ ਜਿਥੇ ਨਾਂਵ ਦੇ ਅਰਥ ਵਿਚ ਵਰਤਿਆ ਜਾਂਦਾ ਹੈ ਉਥੇ ਭੂਤ ਕਾਰਦੰਤਕ ਕੇਵਲ ਵਿਸ਼ੇਸ਼ਣ ਦੇ ਅਰਥਾਂ ਵਿੱਚ ਇਸਤੇਮਾਲ ਹੁੰਦਾ ਹੈ।

ਜਿਵੇਂ ਮੋਹਨ ਸਿੰਘ ਪੜ੍ਹਿਆ ਲਿਖਿਆ ਆਦਮੀ ਹੈ। ਇਸੇ ਤਰ੍ਹਾਂ ਅੰਗਰੇਜ਼ੀ ਭਾਸ਼ਾ ਵਿੱਚ (Past Participle) ਨੂੰ (adjective) ਵਿਸ਼ੇਸ਼ਣ ਵਜੋਂ ਵਰਤਿਆ ਜਾਂਦਾ ਹੈ। ਜਿਵੇਂ Written Constitution, stolen property, Past Participle ਦੇ ਅਰਥ ਆਮ ਤੌਰ ਤੇ ਕਿਰਿਆ+(ਨਾਲ) 'ਹੋਇਆ' ਜੋੜ ਕੇ ਕੀਤੇ ਜਾਂਦੇ ਹਨ। ਜਿਵੇਂ : ਕਰ ਤੋਂ ਕਰਿਆ ਹੋਇਆ। ਗਾ ਤੋਂ ਗਾਵਿਆ ਹੋਇਆ। ਪਰ ਇਨ੍ਹਾਂ ਦਾ ਸਰੂਪ ਵਿਸ਼ੇਸ਼ਣੀ ਬਣਿਆ ਰਹਿੰਦਾ ਹੈ। ਜਿਵੇਂ ਲਿਖਿਆ ਨੁਸਖਾ, ਮਿਣਿਆ ਹੋਇਆ ਕਪੜਾ। ਪਰਖਿਆ ਹੋਇਆ ਮਨੁੱਖ।

ਗਾਵਿਆ ਸੁਣਿਆ ਤਿਨਕਾ ਹਰਿ ਥਾਇ ਪਾਵੈ ॥ [ਪੰਨਾ 669

ਗਾਵਿਆ=ਗਾਇਆ ਹੋਇਆ।

ਸੁਣਿਆ=ਸੁਣਿਆ ਹੋਇਆ।

### *(ੲ) ਵਰਤਮਾਨ ਕਾਰਦੰਤਕ* **(Present Participle)** :

ਪਿਛੇ ਕਿਰਿਆ ਫਲ ਕਾਰਦੰਤਕ ਵਿਚ ਇਹ ਦਸਿਆ ਗਿਆ ਹੈ ਕਿ ਪੰਜਾਬੀ ਭਾਸ਼ਾ ਦੇ ਧਾਤੂ ਨਾਲ 'ਇਆ' ਲਗਾ ਕੇ ਉਸ ਨੂੰ ਨਾਂਵ ਦੀ ਸ਼ਕਲ ਦਿੱਤੀ ਜਾਂਦੀ ਹੈ ਜਿਵੇਂ : ਪੜ੍ਹ ਤੋਂ ਪੜ੍ਹਿਆ, ਸਿਖ ਤੋਂ ਸਿਖਿਆ।

ਇਥੇ ਵਰਤਮਾਨ ਕਾਰਦੰਤਕ ਵਿੱਚ ਧਾਤੂ ਨਾਲ ਦਾ, ਦੇ, ਦੀ, ਲਗਾ ਕੇ ਵਿਸ਼ੇਸ਼ਣ ਤਿਆਰ ਕੀਤਾ ਜਾਂਦਾ ਹੈ। ਜਿਵੇਂ :

ਚੜ੍ਹ ਤੋਂ ਚੜ੍ਹਦਾ=ਚੜ੍ਹਦਾ ਸੂਰਜ

ਢਲ ਤੋਂ ਢਲਦਾ=ਢਲਦਾ ਪਰਛਾਂਵਾ

ਢਲਦੀ ਜਵਾਨੀ

ਇਸੇ ਤਰ੍ਹਾਂ ਬੋਲ ਤੋਂ ਬੋਲਤੇ

ਅੰਗਰੇਜ਼ੀ ਕਿਰਿਆ ਦੀ ਪਹਿਲੀ ਫਾਰਮ ਨਾਲ ing ਲਗਾ ਕੇ Present Participle ਬਣਦਾ ਹੈ ਜਿਸਨੂੰ ਦੋ ਤਰ੍ਹਾਂ ਵਰਤਿਆ ਜਾਂਦਾ ਹੈ। ਇਕ ਨਾਂਵ ਦੇ ਤੋਰ ਤੇ ਦੂਜਾ ਵਿਸ਼ੇਸ਼ਣ ਦੇ ਤੌਰ ਤੇ। ਜਿਵੇਂ Swim ਤੋਂ Swimming

(i) Swimming is an exercise (used as noun)

(ii) I went to the swimming pool (used as adjective)

ਇਵੇਂ (i) ਕਿਰਿਆ ਫਲ ਕਾਰਦੰਤਕ ਧਾਤੂ ਨਾਲ 'ਇਆ' ਲਗਾ ਕੇ ਨਾਂਵ ਦਾ ਕੰਮ ਦਿੰਦਾ ਹੈ।

(ii) ਜਦੋਂ ਕਿ ਵਰਤਮਾਨ ਕਾਰਦੰਤਕ ਧਾਤੂ+ਨਾਲ 'ਦਾ, ਦੇ, ਦੀ, ਤ, ਤੇ, ਤੀਂ ਲਗਾ ਕੇ ਵਿਸ਼ੇਸ਼ਣ ਵਜੋਂ ਵਰਤਿਆ ਜਾਂਦਾ ਹੈ।ਗੁਰਬਾਣੀ ਵਿੱਚ ਵਰਤਮਾਨ ਕਾਰਦੰਤਕ ਦੇ ਬਹੁਤ ਉਦਾਹਰਣ ਮਿਲਦੇ ਹਨ। ਜਿਵੇਂ :-

(1) ਦੇਦਾ ਦੇ, ਲੈਦੇ ਥਕਿ ਪਾਹਿ ॥ [ਪੰਨਾ 2

(2) ਬਾਬਾ ! ਬੋਲਤੇ ਤੇ ਕਹਾ ਗਏ,
ਦੇਹੀ ਕੇ ਸੰਗਿ ਰਹਤੇ ॥ [ਪੰਨਾ 480

(3) ਭਾਹਿ ਬਲੰਦੀ ਵਿਝਵੀ,
ਧੂਉ ਨ ਨਿਕਸਿਓ ਕਾਇ ॥ [ਪੰਨਾ 19

(1) ਵਿਚ ਦੇਂਦਾ, ਤੇ ਲੈਂਦੇ ਦੇਣ ਵਾਲਾ, ਤੇ ਲੈਣ ਵਾਲੇ ਦੇ ਅਰਥ ਵਿਚ ਵਿਸ਼ੇਸ਼ਣ ਹਨ।

(2) ਵਿੱਚ ਬੋਲਤੇ, ਬੋਲਣ ਵਾਲੇ - ਵਿਸ਼ੇਸ਼ਣ ਦੇ ਰੂਪ ਵਿਚ।

(ਨੋਟ - ਇਹਨਾਂ ਦੋਹਾਂ ਉਦਾਹਰਣਾਂ ਵਿਚ ਵਿਸ਼ੇਸ਼ਣ ਦਾ ਵਿਸ਼ੇਸ਼ ਨਹੀਂ ਹੈ)।

(3) ਭਾਹਿ ਬਲੰਦੀ=ਬਲਦੀ ਅੱਗ (ਬੁਝ ਗਈ)

ਇਥੇ ਬਲੰਦੀ ਵਿਸ਼ੇਸ਼ਣ ਦਾ ਵਿਸ਼ੇਸ਼ ਭਾਹਿ ਦਿੱਤਾ ਹੋਇਆ ਹੈ।

ਜਿਵੇਂ ਉਪਰ ਦਸਿਆ ਗਿਆ ਹੈ ਕਿ ਕਿਰਿਆ ਫਲ ਕਾਰਦੰਤਕ ਅਤੇ ਵਰਤਮਾਨ ਕਾਰਦੰਤਕ ਦੇ ਸਰੂਪਾਂ ਵਿੱਚ ਕਾਫ਼ੀ ਸੁਮੇਲ ਹੈ ਵਰਤਮਾਨ ਕਾਰਦੰਤਕ ਭੀ ਕਿਰਿਆ ਫਲ ਕਾਰਦੰਤਕ (ਰੂਪ) ਨਾਲ 'ਹੋਇਆ' ਲਗਾ ਕੇ ਵਿਸ਼ੇਸ਼ਣ ਤਿਆਰ ਕੀਤਾ ਜਾਂਦਾ ਹੈ। ਜਿਵੇਂ :-

ਧਾਤੂ ਪੜ੍ਹ ਤੋਂ ਪੜ੍ਹਿਆ ਕਿਰਿਆ ਫਲ ਕਾਰਦੰਤਕ

ਹੁਣ ਪੜ੍ਹਿਆ+ਹੋਇਆ=ਵਰਤਮਾਨ ਕਾਰਦੰਤਕ (ਵਿਸ਼ੇਸ਼ਣ) ਪੜ੍ਹਿਆ ਹੋਇਆ ਪਾਠ।

**(i)** ਪੜਿਆ ਹੋਵੈ ਗੁਨਹਗਾਰੁ,
ਤਾ ਓਮੀ ਸਾਧੁ ਨ ਮਾਰੀਐ ॥ [ਪੰਨਾ 469

ਇਥੇ ਪੜਿਆ=ਪੜ੍ਹਿਆ ਹੋਇਆ।

**(ii)** ਖਾਧਾ ਹੋਇ ਸੁਆਹ, ਭੀ ਖਾਣੇ ਸਿਉ ਦੋਸਤੀ॥ [ਪੰ. 146

ਖਾਧਾ=ਖਾਧਾ ਹੋਇਆ।

**(iii)** ਕੀਤੈ ਕੈ ਕਹਿਐ ਕਿਆ ਹੋਇ ॥ [ਪੰਨਾ 1154

(ਪੈਦਾ) ਕੀਤੇ ਹੋਏ (ਮਨੁੱਖ) ਦੇ ਕਹੇ ਕੀ ਹੋ ਸਕਦਾ ਹੈ?

**(iv)** ਹਸਤ ਖੇਲਤ ਤੇਰੇ ਦੇਹੁਰੇ ਆਇਆ ॥ [ਪੰਨਾ 1164

ਹਸਤ=ਹਸਦਾ ਹੋਇਆ।

ਖੇਲਤ=ਖੇਲਦਾ ਹੋਇਆ।

## (4) ਪੂਰਬ ਪੂਰਨ ਕਾਰਦੰਤਕ (Perfect Participle) :

ਕਿਰਿਆ ਦਾ ਕੰਮ ਭੂਤਕਾਲ ਵਿਚ ਆਰੰਭ ਹੋ ਕੇ ਭੂਤ ਵਿੱਚ ਸਮਾਪਤ ਹੋ ਜਾਣ ਦਾ ਸੰਕੇਤ ਪੂਰਬ ਪੂਰਣ ਕਾਰਦੰਤਕ ਤੋਂ ਵਿਸ਼ੇਸ਼ਣ ਦੇ ਰੂਪ ਲਿਆ ਜਾਂਦਾ ਹੈ।

ਜਿਵੇਂ : ਰੋਟੀ ਖਾ ਕੇ ਉਹ ਬਾਹਰ ਗਿਆ

ਖਾ ਕੇ=ਇਥੇ ਇਸ ਨੂੰ ਕਿਰਿਆ ਵਿਸ਼ੇਸ਼ਣ ਮੰਨਿਆ ਗਿਆ ਹੈ।

ਗੁਰਬਾਣੀ ਵਿਚ ਇਸ ਕਾਰਦੰਤਕ ਦੀ ਬਹੁਤ ਜ਼ਿਆਦਾ ਵਰਤੋਂ ਮਿਲਦੀ ਹੈ। ਇਸਦਾ ਤਰੀਕਾ ਇਹ ਹੈ ਕਿ ਧਾਤੂ ਨਾਲ 'ਕੇ' ਦੀ ਵਰਤੋਂ ਕੀਤੀ ਜਾਂਦੀ ਹੈ। ਗੁਰਬਾਣੀ ਵਿਚ ਕਿਰਿਆ ਨਾਲ ਸਿਹਾਰੀ ਲਗਾ ਕੇ ਸੰਕੇਤ ਦਿੱਤਾ ਜਾਂਦਾ ਹੈ। ਜਿਵੇਂ :-

(i) ਖਾਇ ਖਾਇ ਕਰੇ ਬਦਫੈਲੀ,
ਜਾਣੁ ਵਿਸੂ ਕੀ ਵਾੜੀ ਜੀਉ ॥ [ਪੰਨਾ 105

ਖਾਇ ਖਾਇ =ਖਾ ਖਾ ਕੇ

(ii) ਕੋਈ ਜਾਣਿ ਨ ਭੂਲੈ ਭਾਈ ॥
ਸੋ ਭੂਲੈ ਜਿਸੁ ਆਪਿ ਭੁਲਾਏ,
ਬੂਝੈ ਜਿਸਹਿ ਬੁਝਾਈ ॥ [ਪੰਨਾ 1344

ਜਾਣਿ = ਜਾਣ ਬੁਝ ਕੇ।

(iii) ਮਿਲਿ ਸੰਤ ਨਾਨਕ ਜਾਗਿਆ ॥ [ਪੰਨਾ 1272

ਮਿਲਿ =ਮਿਲ ਕੇ ।

(iv) ਮਿਲਿ ਕੈ ਕਰਹ ਕਹਾਣੀਆ,
ਸੰਮ੍ਰਥ ਕੰਤ ਕੀਆਹ ॥ [ਪੰਨਾ 17

(v) ਅਉਖਧੁ ਨਾਮੁ ਅਪਾਰੁ ਅਮੋਲਕੁ ਪੀਜਈ ॥
ਮਿਲਿ ਮਿਲਿ ਖਾਵਹਿ ਸੰਤ,
ਸਗਲ ਕਉ ਦੀਜਈ ॥ [ਪੰਨਾ 1363

ਮਿਲਿ ਮਿਲਿ-ਮਿਲ ਮਿਲ ਕੇ (ਕਿਰਿਆ ਰੂਪ ਹੈ)

(vi) ਹਰਿ ਕਾ ਨਾਮੁ ਧਿਆਇ ਸੁਣਿ
ਸਭਨਾ ਨੋ ਕਰਿ ਦਾਨੁ ॥ [ਪੰਨਾ 135

ਧਿਆਇ =ਧਿਆ ਕੇ

ਸੁਣਿ =ਸੁਣ ਕੇ ।

(vii) ਕਈ ਥਾਵਾਂ ਤੇ ''ਕੇ' ਲੋਪ ਹੁੰਦਾ ਹੈ:-

ੳ) ਗੁਰਮੁਖਿ ਲਾਹਾ ਲੈ ਗਏ . . . ॥(ਲੈ ਕੇ) [ਪੰਨਾ 74

ਅ) ਦੇ ਦੇ ਲੈਣਾ ਲੈ ਲੈ ਦੇਣਾ . . .
ਨਰਕਿ ਸੁਰਗਿ ਅਵਤਾਰ ॥ [ਪੰਨਾ 1243



# ਕਾਲ
# (Tense)

ਪੰਜਾਬੀ ਵਿਆਕਰਣ ਨੇ ਭੀ ਅੰਗਰੇਜ਼ੀ ਵਿਆਕਰਣ ਵਾਂਗ ਕਾਲ (Tens) ਦਾ ਵਰਗੀਕਰਣ ਉਨ੍ਹਾਂ ਲੀਹਾਂ ਤੇ ਹੀ ਆਧਾਰ ਕੀਤਾ ਹੈ। ਵਰਤਮਾਨ, ਭੂਤ ਅਤੇ ਭਵਿਖਤ ਕਾਲ ਕੰਮ ਦੇ ਚਾਰ ਰੂਪ ਹਨ (ੳ) ਅਨਿਸਚਿਤ (ਅ) ਚਲੰਤ (ੲ) ਪੂਰਣ (ਸ) ਪੂਰਣ ਚਲੰਤ ।

ਇੰਝ ਇਨ੍ਹਾਂ ਚਾਰ ਸਰੂਪਾਂ ਨੂੰ ਭੂਤ, ਵਰਤਮਾਨ ਤੇ ਭਵਿਖਤ ਵਿਚ ਵਿਚਾਰਿਆਂ 12 ਬਣਦੇ ਹਨ। ਪਰ ਪੰਜਾਬੀ ਵਿਆਕਰਣ ਦੇ ਲੇਖਕਾਂ ਨੇ ਕੁਝ ਥੋੜਾ ਥੋੜਾ ਫਰਕ ਪਾ ਕੇ ਵਖਰਾ ਜਿਹਾ ਵਰਗੀਕਰਣ ਕੀਤਾ ਹੈ। ਇਨ੍ਹਾਂ ਦੀ ਹੇਠਾਂ ਵਿਚਾਰ ਕੀਤੀ ਜਾਵੇਗੀ।

## (i) ਅਨਿਸਚਿਤ ਕਾਲ (Indefinite) :

(ੳ) ਵਰਤਮਾਨ ਅਨਿਸਚਿਤ ਕਾਲ : ਇਸ ਕਾਲ ਅਧੀਨ ਹੇਠ ਲਿਖੇ ਕਾਰਜ ਦਰਸਾਏ ਜਾਂਦੇ ਹਨ :

(i) ਜਗਤ ਪ੍ਰਸਿਧ ਸਚਾਈ ਅਟੱਲ ਸਚਾਈ। ਜਿਵੇਂ ਸੂਰਜ ਪੂਰਬ ਤੋਂ ਚੜ੍ਹਦਾ ਹੈ।

ਗੁਰਬਾਣੀ ਵਿਚੋਂ ਪਰਮਾਣ :

ਅਉਖੀ ਘੜੀ ਨ ਦੇਖਣ ਦੇਈ,
ਅਪਨਾ ਬਿਰਦੁ ਸਮਾਲੇ ॥ [ਪੰਨਾ 682

ਭਾਵ ਉਹ (ਵਾਹਿਗੁਰੂ) ਔਖੀ ਘੜੀ ਨਹੀਂ ਦੇਖਣ ਦਿੰਦਾ ਅਤੇ ਆਪਣਾ ਬਿਰਦ ਸਮ੍ਹਾਲਦਾ ਹੈ। ਇਹ ਉਸਦਾ ਅਟੱਲ ਸੁਭਾਅ ਹੈ।

ਅਉਗਣੁ ਕੋ ਨ ਚਿਤਾਰਦਾ, ਗਲ ਸੇਤੀ ਲਾਇਕ॥[ਪੰਨਾ 1101

ਆਪਣੇ ਸੇਵਕਾਂ ਦੇ ਵਾਹਿਗੁਰੂ ਔਗੁਣ ਨਹੀਂ ਚਿਤਾਰਦਾ। ਇਹ ਉਹ ਅਟੱਲ ਸਚਾਈ ਹੈ। ਇਹੋ ਜਿਹੀਆਂ ਅਟਲ ਸਚਾਈਆਂ ਵਰਤਮਾਨ ਅਨਿਸਚਿਤ ਕਾਲ ਅੰਦਰ, ਗੁਰਬਾਣੀ ਵਿਚ ਬਹੁਤ ਹਨ।

## (ii) ਵਰਤਮਾਨ ਅਨਿਸਚਿਤ ਕਾਲ :

ਨਿਤ ਹੋ ਰਹੇ ਕੰਮ ਦਾ ਸੰਕੇਤ ਦੇਣਾ। ਜਿਵੇਂ :
ਉਹ ਅੰਮ੍ਰਿਤ ਵੇਲੇ ਉਠਦਾ ਹੈ।
ਇਹ ਗੱਡੀ ਦਿੱਲੀ ਜਾਂਦੀ ਹੈ।

ਗੁਰਬਾਣੀ ਵਿੱਚ :

ੳ) ਭੈ ਵਿਚਿ ਪਵਣੁ ਵਹੈ ਸਦਵਾਉ ॥
ਭੈ ਵਿਚਿ ਚਲਹਿ ਲਖ ਦਰੀਆਉ ॥ [ਪੰਨਾ 464

ਅ) ਬਾਣੀ ਪ੍ਰਭ ਕੀ ਸਭੁ ਕੋ ਬੋਲੈ ॥
ਆਪਿ ਅਡੋਲੁ ਨ ਕਬਹੂ ਡੋਲੈ ॥ [ਪੰਨਾ 294

*ਨੋਟ :* ਵਰਤਮਾਨ ਨਿਸਚਿਤ ਕਾਲ ਦਰਸਾਉਣ ਲਈ ਗੁਰਬਾਣੀ ਵਿਚ ਕਿਰਿਆ ਦੇ ਹੇਠ ਲਿਖੇ ਸਰੂਪ ਵਰਤੇ ਗਏ ਹਨ। ਇਨ੍ਹਾਂ ਨੂੰ ਸਾਵਧਾਨੀ ਨਾਲ ਪੜ੍ਹਨਾ ਚਾਹੀਦਾ ਹੈ।

*ਅਨਪੁਰਖ ਲਈ :*

| ਇਕ ਵਚਨ (ਕਰਤਾ) | ਬਹੁਵਚਨ (ਕਰਤੇ) |
|---|---|
| ਬੋਲੈ | ਬੋਲਹਿ, ਬੋਲਨਿ |
| ਚਲੈ | ਚਲਹਿ, ਚਲਨਿ |
| ਗਾਵੈ | ਗਾਵਹਿ, ਗਾਵਨਿ |
| ਪਾਵਏ | ਪਾਵਹੇ |

*ਉਤਮ ਪੁਰਖ ਲਈ :*

| | |
|---|---|
| ਦੇਖਾਂ, ਜੀਵਾਂ | ਦੇਖਹਿ, ਜੀਵਹਿ |
| ਜਾਊਂ, ਖਾਊਂ | ਜਾਹਿ, ਖਾਹਿ |
| ਕਰੀਂ, ਸਿਮਰੀਂ | ਕਰਹਿ, ਸਿਮਰਹਿ। |

*ਮਧਮਪੁਰਖ ਲਈ :*

| | |
|---|---|
| ਦੇਹਿ, ਦੇਹੁ | ਦੇਹਿ |
| ਕਰਿ, ਕਰੁ, | ਕਰਹਿ |
| ਜਾਉ ਜਾਵਉ | ਜਾਹਿ, ਜਾਵਹਿ |
| ਪਾਉ, ਪਾਵਉ | ਪਾਵਹਿ |

ਨੋਟ : ਅਨਿਸਚਿਤ ਕਾਲ ਦੇ ਵਰਤਮਾਨ ਸਰੂਪ ਵਿਚ ਕਿਰਿਆ ਨਾਲ ਦਾ ਹੈ, ਦੀ ਹੈ, ਦੇ ਹੋ, ਦੇ ਹਾਂ, ਦੇ ਹਨ, ਲਗਦਾ ਹੈ।

ਵਰਤਮਾਨ ਅਨਿਸਚਿਤ ਕਾਲ ਵਿਚ ਤੀਜੀ ਗੱਲ ਇਹ ਹੈ ਕਿ ਕਿਸੇ ਵਿਅਕਤੀ ਦੀ/ਜਾ ਸਮੁੱਚੇ ਸਮਾਜ ਦੀ ਆਦਤ/ਰਵਾਇਤ, ਮਰਯਾਦਾ ਆਦਿ ਨੂੰ ਭੀ ਦਰਸਾਇਆ ਜਾਂਦਾ ਹੈ। ਜਿਵੇਂ :

ੳ) ਉਹ ਹਮੇਸ਼ਾਂ ਅੰਮ੍ਰਿਤ ਵੇਲੇ ਸਤਸੰਗਤ ਵਿਚ ਜਾਂਦਾ ਹੈ।

ਅ) ਸਿੱਖ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਦੇ ਹਨ।

ਗੁਰਬਾਣੀ ਵਿੱਚ ਇਨ੍ਹਾਂ ਦੋਵਾਂ ਦੇ ਉਦਾਹਰਣ ਮਿਲਦੇ ਹਨ:

**(i)** ਕਾਚਾ ਧਨੁ ਸੰਚਹਿ ਮੂਰਖ ਗਾਵਾਰ ॥ [ਪੰਨਾ 665

ਮੂਰਖ ਗਾਵਾਰ ਹੀ ਕਚਾ ਧਨ (ਮਾਇਆ) ਇਕੱਠਾ ਕਰਦੇ ਹਨ।

**(ii)** ਸਤਿਗੁਰੁ ਸਭਨਾ ਦਾ ਭਲਾ ਮਨਾਇਦਾ
ਤਿਸਦਾ ਬੁਰਾ ਕਿਉ ਹੋਇ ॥ [ਪੰਨਾ 302

ਭਾਵ ਸਤਿਗੁਰੂ ਸਭ ਦਾ ਭਲਾ ਕਰਦਾ ਹੈ।

ਇਸ ਤਰ੍ਹਾਂ ਸਮੁੱਚੇ ਸਮਾਜ ਦੀ ਮਰਯਾਦਾ ਹੇਠ ਲਿਖੀਆਂ ਪੰਗਤੀਆਂ ਵਿੱਚ ਨਿਰੂਪਣ ਕੀਤੀ ਗਈ ਹੈ :

ੳ) ਓਇ ਲੇ ਜਾਰੇ, ਓਇ ਲੇ ਗਾਡੇ
ਤੇਰੀ ਗਤਿ ਦੁਹਹੂ ਨ ਪਾਈ ॥ [ਪੰਨਾ 654

ਅ) ਮੁਸਲਮਾਨਾ ਸਿਫਤਿ ਸਰੀਅਤਿ,
ਪੜਿ ਪੜਿ ਕਰਹਿ ਬੀਚਾਰੁ ॥
ਬੰਦੇ ਸੇ ਜਿ ਪਵਹਿ ਵਿਚਿ ਬੰਦੀ,
ਵੇਖਣ ਕਉ ਦੀਦਾਰੁ ॥ [ਪੰਨਾ 465

ਪੰਜਾਬੀ ਵਿਆਕਰਣੀਆਂ ਨੇ ਅੰਗਰੇਜ਼ੀ ਵਿਆਕਰਣ ਦੀ ਨਕਲ ਵਜੋਂ ਇਸ ਕਾਲ ਦਾ ਨਾਂ ਅਨਿਸਚਿਤ ਵਰਤਮਾਨ ਕਾਲ ਰਖ ਲਿਆ ਪਰ ਜੋ ਗੱਲਾਂ ਉਪਰ ਦਰਸਾਈਆਂ ਗਈਆਂ ਹਨ, ਉਨ੍ਹਾਂ ਨੂੰ ਵੇਖਦਿਆਂ ਇਸ ਕਾਲ ਨੂੰ ਅਨਿਸਚਿਤ ਆਖਣਾ ਜਚਦਾ ਨਹੀਂ। ਇਸ ਦਾ ਨਾਮ ਨਿਸਚਿਤ ਵਰਤਮਾਨ ਕਾਲ ਜ਼ਿਆਦਾ ਉਚਿਤ ਲਗਦਾ ਹੈ।

### (iii) ਵਰਤਮਾਨ ਚਲੰਤ ਕਾਲ :

ਇਸ ਕਾਲ ਰਾਹੀਂ ਕਿਸੇ ਕਿਰਿਆ ਦਾ ਜਾਂ ਕੰਮ ਦਾ ਵਰਤਮਾਨ ਵਿੱਚ ਚਲ ਰਿਹਾ ਦਾ ਸੰਕੇਤ ਦਿੱਤਾ ਜਾਂਦਾ ਹੈ। ਜਿਵੇਂ:

ੳ) ਉਹ ਕੀਰਤਨ ਕਰ ਰਿਹਾ ਹੈ।
ਅ) ਲੰਗਰ ਵਰਤ ਰਿਹਾ ਹੈ।

ਗੁਰਬਾਣੀ ਵਿਚੋਂ :

ੳ) ਜਾਤਿ ਮਹਿ ਜੋਤਿ, ਜੋਤਿ ਮਹਿ ਜਾਤਾ,
ਅਕਲ ਕਲਾ ਭਰਪੂਰਿ ਰਹਿਆ ॥

ਅ) ਕਹੁ ਨਾਨਕ, ਕਰਤੇ ਕੀਆ ਬਾਤਾ,
ਜੋ ਕਿਛੁ ਕਰਣਾ ਸੋ ਕਰਿ ਰਹਿਆ ॥ [ਪੰਨਾ 469

ੲ) ਏਕੋ ਮਨਿ ਏਕੋ ਸਭ ਠਾਇ ॥
ਪੂਰਨ ਪੂਰਿ ਰਹਿਓ ਸਭ ਜਾਇ ॥ [ਪੰਨਾ 178

### (iv) ਹੁਕਮੀ ਵਰਤਮਾਨ (Imperative) :

ਕਿਰਿਆ ਦੇ ਜਿਸ ਰੂਪ ਤੋਂ ਇਹ ਪਤਾ ਲਗੇ ਕਿ ਵਰਤਮਾਨ ਸਮੇਂ ਵਿਚ ਕੰਮ ਕਰਨ ਦਾ ਹੁਕਮ ਦਿੱਤਾ ਗਿਆ ਹੈ, ਜਾਂ ਕਿਸੇ ਕੰਮ ਤੋਂ ਵਰਜਿਆ ਜਾਂਦਾ ਹੈ। ਇਸੇ ਅਧੀਨ ਬੇਨਤੀ ਅਤੇ ਸਿਖਿਆ, ਸੁਝਾਓ, ਤਾੜਨਾ, ਆਦਿ ਆ ਜਾਂਦੀਆਂ ਹਨ। ਜਿਵੇਂ :

ਸਦਾ ਅੰਮ੍ਰਿਤ ਵੇਲੇ ਜਾਗੋ। (ਹੁਕਮ)
ਕਿਸੇ ਦਾ ਬੁਰਾ ਨਾ ਚਿਤਵੋ। (ਨਾਹਵਾਚੀ ਹੁਕਮ)
ਕਿਰਪਾ ਕਰਕੇ ਮੈਨੂੰ ਜਗਾ ਦੇਣਾ। (ਬੇਨਤੀ)

ਗੁਰਬਾਣੀ ਵਿਚੋਂ :-

(ਹੁਕਮ)- ਉਠਿ ਇਸਨਾਨੁ ਕਰਹੁ ਪਰਭਾਤੇ,
ਸੋਇ ਹਰਿ ਆਰਾਧੇ ॥ [ਪੰਨਾ 1185

(ਬੇਨਤੀ)- ਤੁਮ੍ ਕਰਹੁ ਦਇਆ ਮੇਰੇ ਸਾਈ,
ਐਸੀ ਮਤਿ ਦੀਜੈ ਮੇਰੇ ਠਾਕੁਰ,
ਸਦਾ ਸਦਾ ਤੁਧੁ ਧਿਆਈ ॥ [ਪੰਨਾ 673

(ਸਿਖਿਆ)ੳ) ਪਰ ਕਾ ਬੁਰਾ ਨ ਰਾਖਹੁ ਚੀਤ ॥
ਤੁਮ ਕਉ ਦੁਖੁ ਨਹੀ ਭਾਈ ਮੀਤ ॥ [ਪੰਨਾ 386

ਅ) ਫਰੀਦਾ ਬੁਰੇ ਦਾ ਭਲਾ ਕਰਿ,
ਗੁਸਾ ਮਨਿ ਨ ਹਢਾਇ ॥ [ਪੰਨਾ 1381

(ਨਾਹ ਵਾਚੀ ਹੁਕਮ)-

ੳ) ਹਥੁ ਨ ਲਾਇ ਕਸੁੰਭੜੈ,
ਜਲਿ ਜਾਸੀ ਢੋਲਾ ॥ [ਪੰਨਾ 794

ਅ) ਲੋਭੀ ਕਾ ਵੇਸਾਹੁ ਨ ਕੀਚੈ
ਜੇ ਕਾ ਪਾਰਿ ਵਸਾਇ ॥ [ਪੰਨਾ 1417

(ਸੁਝਾਅ) ੳ) ਆਉ ਸਖੀ ਸੰਤ ਪਾਸਿ ਸੇਵਾ ਲਾਗੀਐ ॥ [ਪੰ. 457

ਅ) ਆਵਹੁ ਭੈਣੇ ਗਲਿ ਮਿਲਹ, ਅੰਕਿ ਸਹੇਲੜੀਆਹ ॥
ਮਿਲਿ ਕੈ ਕਰਹ ਕਹਾਣੀਆ,
ਸੰਮ੍ਰਥ ਕੰਤ ਕੀਆਹ ॥ [ਪੰਨਾ 17

(ਤਾੜਨਾ)-ੳ) ਕੂਰੀਏ ਕੂਰੀਏ ਵੈਦਿਆ, ਤਲਿ ਗਾੜਾ ਮਹਰੇਰੁ॥
ਵੇਖੈ ਛਿਟੜਿ ਥੀਵਦੋ, ਜਾਮਿ ਖਿਸੰਦੋ ਪੇਰੁ॥[ਪੰਨਾ 1095

ਅ) ਤੂੰ ਵਲਵੰਚ ਲੂਕਿ ਕਰਹਿ, ਸਭ ਜਾਣੈ ਜਾਣੀ ਰਾਮ॥
ਲੇਖਾ ਧਰਮ ਭਇਆ, ਤਿਲ ਪੀੜੇ ਘਾਣੀ ਰਾਮ ॥
[ਪੰਨਾ 546

## ਪੂਰਨ ਵਰਤਮਾਨ (Present Perfect) :

ਜਦੋਂ ਕੰਮ ਭੂਤਕਾਲ ਵਿਚ ਸ਼ੁਰੂ ਹੋ ਕੇ ਵਰਤਮਾਨ ਕਾਲ ਵਿਚ ਸਮਾਪਤ ਹੋਵੇ ਉਸ ਨੂੰ ਪੂਰਨ ਵਰਤਮਾਨ ਕਹਿੰਦੇ ਹਨ। ਜਿਵੇਂ :

ੳ) ਮੇਰਾ ਲੜਕਾ ਬੀ.ਏ. ਪਾਸ ਹੋ ਗਿਆ ਹੈ।

ਅ) ਉਹ ਸੇਵਾ ਮੁਕਤ ਹੋ ਚੁੱਕਾ ਹੈ।

ਗੁਰਬਾਣੀ ਵਿਚੋਂ :-

ਗੁਰਬਾਣੀ ਵਿਚ ਇਸ ਕਾਲ ਦੀ ਵਰਤੋਂ ਘਟ ਮਿਲਦੀ ਹੈ। ਪਰ ਕੁਝ ਥੋੜੀਆਂ ਉਦਾਹਰਣਾਂ ਹੇਠਾਂ ਦਿੱਤੀਆਂ ਜਾਂਦੀਆਂ ਹਨ:-

ੳ) ਸੇਈ ਸਾਹ, ਸਚੇ ਵਾਪਾਰੀ,
ਸਤਿਗੁਰਿ ਬੂਝ ਬੁਝਾਈ ਹੇ ॥ [ਪੰਨਾ 1021

ਅ) ਤਉ ਮੈ ਆਇਆ।। ਸਰਣੀ ਆਇਆ ॥ [ਪੰਨਾ 746

ੲ) ਆਇ ਪਇਆ ਤੇਰੀ ਸਰਣਾਈ ॥
ਜਿਉ ਭਾਵੈ ਤਿਉ ਲੈਹਿ ਮਿਲਾਈ ॥ [ਪੰਨਾ 104

ਭੂਤ ਕਾਲ :

ਜਿਸ ਕਿਰਿਆ ਦੇ ਕੰਮ ਤੋਂ ਇਹ ਸੰਕੇਤ ਮਿਲੇ ਕਿ ਕੰਮ ਬੀਤੇ ਸਮੇਂ ਵਿੱਚ ਹੋਇਆ। ਪੰਜਾਬੀ ਵਿਆਕਰਣੀਆਂ ਨੇ ਇਸ ਕਾਲ ਦੀਆਂ ਪੰਜ ਕਿਸਮਾਂ ਬਣਾਈਆਂ ਹਨ। ਪਰ ਗੁਰਬਾਣੀ ਵਿਆਕਰਣ ਦੇ ਪਖੋਂ ਇਸ ਦੀਆਂ ਕੇਵਲ ਕਿਸਮਾਂ ਦੋਣੀਆਂ ਹੀ ਕਾਫ਼ੀ ਸਮਝੀਆਂ ਗਈਆਂ ਹਨ।

ਭੂਤ ਕਾਲ ਚਾਹੇ ਅਨਿਸਚਿਤ ਰੂਪ ਵਿੱਚ ਹੋਵੇ ਚਾਹੇ ਸਮੀਪੀ ਭੂਤਕਾਲ, ਇਸ ਨੂੰ ਗੁਰਬਾਣੀ ਵਿਆਕਰਣ ਦੇ ਪਖੋਂ ਕੋਈ ਵਿਸ਼ੇਸ਼ਤਾ ਨਹੀਂ। ਪਾਠਕ ਜਨ ਭੂਤ ਕਾਲ ਵਿਚ ਕਿਰਿਆ ਦਾ ਹਰ ਪੁਰਖ ਨਾਲ ਚਿੰਨ ਜ਼ਰੂਰ ਨੋਟ ਕਰਨ।

ਕਿਰਿਆ ਦਾ ਲਿੰਗ ਦੋ ਤਰ੍ਹਾਂ ਬਦਲਦਾ ਹੈ :-

(i) ਕਰਤੇ ਅਨੁਸਾਰ

(ii) ਕਰਮ ਅਨੁਸਾਰ

(i) ਕਰਤੇ ਅਨੁਸਾਰ ਲਿੰਗ :

ੳ) ਹਰਿਨਾਮ ਸਿੰਘ ਜਲੰਧਰ ਗਿਆ।

ਅ) ਰਾਮ ਕੌਰ ਘਰੋਂ ਆਈ।

(ii) ਕਰਮ ਅਨੁਸਾਰ ਲਿੰਗ :

ੳ) ਹਰਿਨਾਮ ਸਿੰਘ ਨੇ ਸੌਂਹ ਖਾਧੀ।

ਅ) ਰਾਮ ਕੌਰ ਨੇ ਫੱਲ ਖਾਧਾ।

ਇਸੇ ਤਰ੍ਹਾਂ ਕਿਰਿਆ ਦਾ ਸਰੂਪ ਇਕ ਵਚਨ ਅਤੇ ਬਹੁਵਚਨ ਕਰਤੇ ਜਾਂ ਕਰਮ ਅਨੁਸਾਰ ਰਖਿਆ ਜਾਂਦਾ ਹੈ। ਜਿਵੇਂ :

ਸਿੰਘਾਂ ਨੇ ਘੋੜੇ ਦੌੜਾਏ (ਬਹੁਵਚਨ) ਦੌੜਾਉਣਾ ਕਿਰਿਆ

ਸਿੰਘਾਂ ਨੇ ਘੋੜਾ ਦੌੜਾਇਆ (ਇਕ ਵਚਨ) ״

ਇਨ੍ਹਾਂ ਦੋਹਾਂ ਪਖਾਂ ਦਾ (i) ਕਰਤਾ/ਕਰਮ ਦੇ ਲਿੰਗ ਅਤੇ ਉਨ੍ਹਾਂ ਦੇ (ii) ਵਚਨ ਦਾ ਪੂਰਾ ਪੂਰਾ ਧਿਆਨ ਰਖਿਆ ਗਿਆ ਹੈ।

ਗੁਰਬਾਣੀ ਵਿਚ ਤਕਰੀਬਨ ਚਾਰ ਪ੍ਰਕਾਰ ਦੀ ਪੰਜਾਬੀ ਬੋਲੀ ਦੀ ਵਰਤੋਂ ਮਿਲਦੀ ਹੈ। 1. ਕੇਂਦਰੀ ਪੰਜਾਬੀ, 2. ਦੁਆਬੀ 3. ਮਾਲਵਈ ਪੰਜਾਬੀ, 4. ਲਹਿੰਦੀ ਪੰਜਾਬੀ, ਜਿਸ ਵਿਚ ਝੰਗ, ਮੁਲਤਾਨ, ਪੋਠੋਹਾਰੀ, ਸਿੰਧੀ, ਆਦਿ ਦੇ ਪਰਛਾਵੇਂ ਮਿਲਦੇ ਹਨ।

ਗੁਰਬਾਣੀ ਦਾ ਵੇਗ ਸੰਜੋਗਾਤਮਕ ਹੋਣ ਕਰਕੇ ਕਈ ਵਾਰੀ ਕਰਤੇ ਨੂੰ ਜਾਂ ਕਰਮ ਨੂੰ ਕਿਰਿਆ ਦੇ ਨਾਲ ਹੀ ਜੋੜ ਦਿਤਾ ਜਾਂਦਾ ਹੈ। ਇਸ ਦੀਆਂ ਕੁਝ ਉਦਾਹਰਣਾਂ ਹੇਠਾਂ ਦਿੱਤੀਆਂ

ਜਾ ਰਹੀਆਂ ਹਨ ਤਾਂ ਜੋ ਪਾਠਕਾਂ ਨੂੰ ਪਾਠ ਕਰਨ ਅਤੇ ਸਮਝਣ ਵਿਚ ਆਸਾਨੀ ਰਹੇ :

ੳ) ਗੁਝੜਾ ਲਧਮੁ ਲਾਲੁ, ਮਥੈ ਹੀ ਪਰਗਟੁ ਥਿਆ॥[ਪੰ . 1096

ਲਧਮੁ=ਮੈਨੂੰ ਲਧਾ = ਕਰਤਾ+ਕਿਰਿਆ

ਅ) ਢੰਢੋਲਿਮੁ ਢੂਢਿਮੁ ਡਿਠੁ ਮੈ,
ਨਾਨਕ, ਜਗੁ ਧੂਏ ਕਾ ਧਵਲਹਰੁ ॥ [ਪੰਨਾ 138

ਢੰਢੋਲਣਾ=ਕਿਰਿਆ+ਮੈਂ (ਕਰਤਾ) ਮੈਂ ਢੰਢੋਲਿਆ

ਢੂੰਢਣਾ=ਕਿਰਿਆ+ਮੈਂ (ਕਰਤਾ) ਮੈਂ ਢੂੰਢਿਆ

ੲ) ਦੂਜੈ ਭਾਇ ਵਿਗੁਚੀਐ,
ਗਲਿ ਪਈਸੁ ਜਮ ਕੀ ਫਾਸ ॥ [ਪੰਨਾ 134

ਪਈਸੁ =ਪਈ+ਉਸਦੇ (ਕਰਮ)
ਉਸ ਦੇ ਗਲ ਪਈ

ਸ) ਜੇਹਾ ਬੀਜੈ ਸੋ ਲੁਣੈ, ਮਥੈ ਜੋ ਲਿਖਿਆਸੁ ॥ [ਪੰਨਾ 134

ਲਿਖਿਆ+ਉਸ ਦੇ (ਕਰਮ)
ਉਸ ਦੇ ਮਥੇ ਤੇ ਜੋ ਧੁਰੋਂ ਲਿਖਿਆ ਸੀ।

ਹ) ਮਾਰੇਹਿਸੁ ਵੇ ਜਨ ! ਹਉਮੈ ਬਿਖਿਆ ॥
ਜਿਨਿ ਹਰਿ ਪ੍ਰਭੁ ਮਿਲਣ ਨ ਦਿਤੀਆ ॥ [ਪੰਨਾ 776

ਮਾਰੇਹਿਸੁ=ਉਸ ਨੂੰ ਮਾਰ (ਕਰਮ+ਕਿਰਿਆ)

ਉਪਰੋਕਤ ਉਦਾਹਰਣਾਂ ਤੋਂ ਸਪਸ਼ਟ ਹੁੰਦਾ ਹੈ ਕਿ ਗੁਰਬਾਣੀ ਵਿਆਕਰਣ ਅਨੁਸਾਰ ਕਿਰਿਆ ਅਤੇ ਕਰਤਾ/ਕਰਮ ਇਕਠੇ ਵਰਤੇ ਜਾ ਸਕਦੇ ਹਨ।

ਉਤਮ ਪੁਰਖ :

ਭੂਤ ਕਾਲ ਦੇ ਉਤਮ ਪੁਰਖ ਵਿਚ ਕਿਰਿਆ ਦੇ ਨਾਲ 'ਮੁ' ਆਮ ਤੌਰ ਤੇ ਲਗਾ ਹੋਇਆ ਮਿਲਦਾ ਹੈ। ਜਿਵੇਂ :-

ੳ) ਭਉਜਲੁ ਬਿਖਮੁ ਅਸਗਾਹੁ
ਗੁਰਿ ਬੋਹਿਥੈ ਤਾਰਿਅਮੁ ॥ [ਪੰਨਾ 710

ਤਾਰਿਅਮੁ=ਮੈਨੂੰ ਤਾਰਿਆ ।

ਅ) ਈਧਣੁ ਕੀਤੋ ਮੂ ਘਣਾ, ਭੋਰੀ ਦਿਤੀਮੁ ਭਾਇ॥[ਪੰ . 706

ਦਿਤੀਮੁ=ਮੈਂ ਦਿੱਤੀ।

ਮੱਧਮ ਪੁਰਖ :

ਆਮ ਤੌਰ ਤੇ ਇਹ ਸੰਬੋਧਨ ਵਿਚ ਹੀ ਵਰਤਿਆ ਜਾਂਦਾ ਹੈ।

ਇਕ ਵਚਨ ਕਰਤਾ ਲਈ :

ਮੱਧਮ ਪੁਰਖ ਲਈ ਕਿਰਿਆ ਦੇ ਅੰਤ ਵਿਚ 'ਓਹੁ' ਜਾਂ 'ਏਹਿ, ਅਹਿ' ਜਾਂ 'ਹੁ' ਲਗਾਇਆ ਜਾਂਦਾ ਹੈ। ਉਦਾਹਰਣ :

i) ਤਤੈ ਤਾਮਸਿ ਜਲਿਓਹੁ ਮੂੜੇ,

ਥਥੈ ਥਾਨੁ ਭਰਿਸਟੁ ਹੋਆ ॥ [ਪੰਨਾ 435

ii) ਹੰਸੁ ਚਲਿਆ ਤੂ ਪਿਛੈ ਰਹੀਏਹਿ,
ਛੁਟੜਿ ਹੋਈਅਹਿ ਨਾਰੀ ॥ [ਪੰਨਾ 155

iii) ਬਧੋਹੁ ਪੁਰਖਿ ਬਿਧਾਤੈ, ਤਾ ਤੂ ਸੋਹਿਆ ॥ [ਪੰਨਾ 1362

## ਅਨ ਪੁਰਖ ਇਕ ਵਚਨ ਪੁਲਿੰਗ :

ਅੱਨਪੁਰਖ ਇਕ ਵਚਨ ਵਿਚ ਕਰਤੇ ਲਈ ਉਹ ਜਾਂ ਉਸਨੇ ਪੜਨਾਂਵ ਵਰਤੇ ਜਾਂਦੇ ਹਨ।

ੳ) ਉਨਿ ਮੋਹੇ ਬਹੁਤੇ ਬ੍ਰਹਮੰਡ ॥ [ਪੰਨਾ 892

ਉਨਿ=ਉਸਨੇ

ਅ) ਖਸਮੁ ਮਰੈ ਤਉ ਨਾਰਿ ਨ ਰੋਵੈ ॥
ਉਸੁ ਰਖਵਾਰਾ ਅਉਰੋ ਹੋਵੈ ॥ [ਪੰਨਾ 871

ਉਸੁ=ਉਸ ਦਾ।

ੲ) ਜਾਂ ਸੁਧੋਸੁ, ਤਾਂ ਲਹਣਾ ਟਿਕਿਓਨੁ ॥ [ਪੰਨਾ 967

ਸੁਧੋਸੁ =ਕਿਰਿਆ+ਕਰਮ=ਉਸ ਨੂੰ ਸੋਧਿਆ।

ਟਿਕਿਓਨੁ=ਮਾਲਵਈ ਪੰਜਾਬੀ ਸ਼ੈਲੀ ਉਸ ਨੇ ਟਿਕਿਆ।

## ਅਨਪੁਰਖ (ਇਸਤਰੀਲਿੰਗ) :

ਜਿਥੇ ਪੁਲਿੰਗ ਲਈ 'ਉਨਿ' ਵਰਤਿਆ ਗਿਆ ਹੈ ਉਥੇ ਇਸਤਰੀਲਿੰਗ ਕਰਮ ਲਈ 'ਅਨੁ' ਦਾ ਪ੍ਰਯੋਗ ਕੀਤਾ ਮਿਲਦਾ ਹੈ।

ੳ) ਹੁਕਮੇ ਧਰਤੀ ਸਾਜੀਅਨੁ, ਸਚੀ ਧਰਮਸਾਲਾ ॥ [ਪੰ. 785

ਸਾਜੀਅਨੁ=ਉਸ ਨੇ ਧਰਤੀ ਸਾਜੀ (ਧਰਤੀ ਕਰਮ ਹੈ)

ਅ) ਜਿਸਨੋ ਹਰਿ ਭਗਤਿ ਬਖਸੀਅਨੁ,
ਸੋ ਸਚਾ ਸਾਹੁ ॥ [ਪੰਨਾ 852

ਬਖਸੀਅਨੁ=ਭਗਤੀ ਬਖਸ਼ੀ।

## ਭਵਿੱਖਤ ਕਾਲ (Future Tense) :

ਭਵਿਖਤ ਕਾਲ ਦਾ ਸੰਕੇਤ ਪੰਜਾਬੀ ਬੋਲੀ ਵਿਚ ਕਿਰਿਆ ਦੇ ਅੰਤ ਵਿਚ ਲਗੇ ਗਾ, ਗੇ, ਗੀ, ਆਦਿ ਤੋਂ ਅਨੁਮਾਨ ਲਗਾਇਆ ਜਾਂਦਾ ਹੈ ਅਤੇ ਇਹ ਸੇਧ ਮਿਲਦੀ ਹੈ ਕਿ ਕਿਰਿਆ ਆਉਣ ਵਾਲੇ ਸਮੇਂ ਵਿੱਚ ਹੋਵੇਗੀ।

ਗੁਰਬਾਣੀ ਅੰਦਰ ਇਸ ਕਾਲ ਲਈ ਕਿਰਿਆ ਨਾਲ ਹਰ ਪੁਰਖ ਲਈ ਵਖੋ ਵਖਰੇ ਪਿਛੇਤਰ ਲਗਾਏ ਗਏ ਹਨ ਜਿਨ੍ਹਾਂ ਦਾ ਹੇਠਾਂ ਵੇਰਵਾ ਦਿੱਤਾ ਜਾਂਦਾ ਹੈ।

*1– ਉਤਮ ਪੁਰਖ (First Person) :*

*ਇਕ ਵਚਨ :* ਗੁਰਬਾਣੀ ਦੀ ਭਵਿਖਤ ਕਿਰਿਆ ਦਾ ਰੂਪ ਆਮ ਕਿਰਿਆ ਨਾਲੋਂ ਵਖਰਾ ਹੈ। ਉਤਮ ਪੁਰਖ ਇਕਵਚਨ ਵਿਚ ਇਸ

ਦੇ ਚਾਰ ਸਰੂਪ ਦਿੱਤੇ ਗਏ ਹਨ।

i) ਧਾਤੂ ਦੇ ਅੰਤ ਵਿਚ ਸਾ (ਸਾਂ), ਲਗਾਇਆ ਜਾਂਦਾ ਹੈ। ਜਿਵੇਂ :

ੳ) ਪਿਆਰੇ ਹਰਿ ਬਿਨੁ ਪ੍ਰੇਮੁ ਨ ਖੇਲਸਾ ॥
ਕਿਉ ਪਾਈ ਗੁਰੁ, ਜਿਤੁ ਲਗਿ ਪਿਆਰਾ ਦੇਖਸਾ ॥
[ਆਸਾ ਮ: 4, ਪੰਨਾ 452

ਅ) ਜਿਨਿ ਨਾਮੁ ਦੀਆ ਤਿਸੁ ਸੇਵਸਾ,
ਤਿਸੁ ਬਲਹਾਰੈ ਜਾਉ ॥ [ਪੰਨਾ 934

ੲ) ਆਜੁ ਮੈ ਬੈਸਿਓ ਹਰਿ ਹਾਟ ॥
ਨਾਮੁ ਰਾਸਿ ਸਾਝੀ ਕਰਿ ਜਨੁ ਸਿਉ,
ਜਾਂਉ ਨ ਜਮਕੈ ਘਾਟਿ ॥ [ਪੰਨਾ 1269

2– ਧਾਤੂ ਨਾਲ "ੈ" ਜਾਂ "ਿ" ਲਗਾ ਕੇ ਹਉ ਲਗਾਉਣਾ, ਜਿਵੇਂ ਭਗਤਾਂ ਦੀ ਬਾਣੀ ਵਿਚ ਇਹ ਪ੍ਰਯੋਗ ਮਿਲਦਾ ਹੈ।

ੳ) ਹਉ ਤਉ ਏਕੁ ਰਮਈਆ ਲੈਹਉ ॥
ਆਨ ਦੇਵ ਬਦਲਾਵਨਿ ਦੈਹਉ ॥ [ਪੰਨਾ 874

ਅ) ਤਨ ਰੈਨੀ ਮਨੁ ਪੁਨ ਰਪਿ ਕਰਿ ਹਉ,
ਪਾਚਉ ਤਤ ਬਰਾਤੀ ॥ [ਪੰਨਾ 482

3– ਕਿਰਿਆ ਦੇ ਵਰਤਮਾਨ ਸਰੂਪ ਨਾਲ 'ਗੋ' ਪਿਛੇਤਰ ਵਰਤ ਕੇ।

ਅਖੰਡ ਮੰਡਲ ਨਿਰੰਕਾਰ ਮਹਿ,
ਅਨਹਦ ਬੇਨੁ ਬਜਾਵਉਗੋ ॥ [ਪੰਨਾ 972

4– ਇਸ ਤੋਂ ਪਰਤੀਤ ਹੁੰਦਾ ਹੈ ਕਿ ਵਰਤਮਾਨ ਕਿਰਿਆ ਨੂੰ ਭਵਿਖਤ ਕਿਰਿਆ ਲਈ ਭੀ ਵਰਤਿਆ ਜਾ ਸਕਦਾ ਹੈ। ਜਿਵੇਂ ਹੇਠਾਂ ਕੁਝ ਕੁ ਉਦਾਹਰਣ ਦਿੱਤੇ ਜਾ ਰਹੇ ਹਨ :-

ੳ) ਤੀਰਥ ਦੇਖਿ ਨ ਜਲ ਮਹਿ ਪੈਸਉ,
ਜੀਅ ਜੰਤ ਨ ਸਤਾਵਉਗੋ ॥ [ਪੰਨਾ 973

## ਹੁਕਮੀ ਭਵਿਖਤ ਕਾਲ :

1– ਧਾਤੂ ਦੇ ਅੰਤ 'ਉ' ਵਧਾ ਕੇ ਹੁਕਮੀ ਭਵਿਖਤ ਕਾਲ ਦਾ ਅਨ ਪੁਰਖ ਇਕ ਵਚਨ ਰੂਪ ਬਣਾਇਆ ਜਾਂਦਾ ਹੈ। ਜਿਵੇਂ ਕਿ:-

ੳ) ਅੰਕੁ ਜਲਉ ਤਨੁ ਜਾਲੀਅਉ,
ਮਨੁ ਧਨੁ ਜਲਿ ਬਲਿ ਜਾਇ ॥ [ਪੰਨਾ 54

ਅ) ਸੋ ਮੁਖੁ ਜਲਉ, ਜਿਤੁ ਕਹਹਿ ਠਾਕੁਰ ਜੋਨੀ ॥ [ਪੰ. 1136

2– ਧਾਤੂ ਦੇ ਅੰਤ (ੈ)–

ਮਨ ਕੀ ਬਾਸਨਾ ਮਨ ਤੇ ਟਰੈ ॥ [ਪੰਨਾ 274

3– ਧਾਤੂ ਦੇ ਅੰਤ "ਇ"–

ਕੋਈ ਗਾਵੈ ਕੋ ਸੁਣੈ, ਹਰਿਨਾਮਾ ਚਿਤੁ ਲਾਇ॥ [ਪੰਨਾ 335

4– ਧਾਤੂ ਦੇ ਅੰਤ 'ਨੁ' ਲਾ ਕੇ ਅਨਪੁਰਖ ਬਹੁਵਚਨ ਬਣਾਇਆ ਜਾਂਦਾ ਹੈ–

ਚਿਰ ਜੀਵਨੁ ਚੇਤਨੁ ਨਿਤ ਨੀਤ ॥ [ਪੰਨਾ 932

5– ਮਧਮ ਪੁਰਖ ਇਕ ਵਚਨ ਹੁੰਦਾ ਹੈ। ਧਾਤੂ ਦੇ ਅੰਤ ਔਂਕੜ ਹੁੰਦਾ ਹੈ।

ਮਿਲੁ ਸਾਧਸੰਗਤਿ ਭਜੁ ਕੇਵਲ ਨਾਮੁ ॥ [ਪੰਨਾ 12

6– ਧਾਤੂ ਦੇ ਅੰਤਲੇ ਅਖਰ ਨਾਲ ''ਿ'' ਲਾਈ ਜਾਂਦੀ ਹੈ। ਜਿਵੇਂ :–

ਨਿਤ ਨਿਤ ਰਿਦੈ ਸਮਾਲਿ ਪ੍ਰੀਤਮੁ ਆਪਣਾ ॥ [ਪੰਨਾ 752

## ਉਤਮ ਪੁਰਖ ਬਹੁਵਚਨ :

ਗੁਰਬਾਣੀ ਵਿਚ ਉਤਮ ਪੁਰਖ ਬਹੁਵਚਨ ਕਰਤੇ ਨਾਲ ਭਵਿਖਤ ਕਿਰਿਆ ਦੀਆਂ ਕੁਝ ਉਦਾਹਰਣਾਂ :

ੳ) ਕਬੀਰ, ਨਾ ਹਮ ਕੀਆ ਨ ਕਰਹਿਗੇ,
ਨ ਕਰਿ ਸਕੈ ਸਰੀਰੁ ॥ [ਪੰਨਾ 1367

ਨ ਕਰਹਿਗੇ ਗਾ, ਗੇ, ਗੀ ਆਦਿ ਪਿਛੇਤਰ ਲਗਾ ਕੇ।

ਅ) ਪ੍ਰਭ ਕੀਜੈ ਕ੍ਰਿਪਾ ਨਿਧਾਨ,
ਹਮ ਹਰਿ ਗੁਨ ਗਾਵਹਗੇ ॥ [ਪੰਨਾ 1321

## ਭਵਿਖਤ ਕਿਰਿਆ :

ਮਧਮ ਪੁਰਖ : ਮਧਮ ਪੁਰਖ ਭਵਿਖਤ ਕਿਰਿਆ ਦਾ ਰੂਪ ਬਹੁਤੀ ਵਾਰੀ ਵਰਤਮਾਨ ਕਿਰਿਆ ਵਰਗਾ ਹੀ ਹੁੰਦਾ ਹੈ।

(i) ਜਿਵੇਂ ਧਾਤੂ ਦੇ ਅੰਤ ਵਿਚ 'ਮੁ' ਲਗਣ ਨਾਲ :

ੳ) ਲਧਮੁ=ਗੁਝੜਾ ਲਧਮੁ ਲਾਲ,
ਮਥੈ ਹੀ ਪਰਗਟੁ ਥਿਆ ॥ [ਪੰਨਾ 1096

ਅ) ਢੰਢੋਲਿਮੁ ਢੂਢਿਮੁ ਡਿਠੁ ਮੈ . . . [ਪੰਨਾ 138

'ਮੁ' ਦਾ ਅਰਥ ਹੈ ਮੈਂ। ਜਿਥੇ 'ਮੁ' ਕਰਤਾ ਕਾਰਕ ਦੀ ਥਾਂ ਵਰਤਿਆ ਗਿਆ ਹੋਵੇ, ਉਥੇ ਕ੍ਰਿਆ ਉਤਮ ਪੁਰਖ ਵਾਲੀ ਹੋਵੇਗੀ, ਪਰ ਜਿਥੇ ''ਿਅਮੁ'' ਕਿਸੇ ਹੋਰ ਕਾਰਕ ਲਈ ਵਰਤਿਆ ਗਿਆ ਹੋਵੇ ਤਾਂ ਕ੍ਰਿਆ ਦਾ ਪੁਰਖ ਉਤਮ ਪੁਰਖ ਨਹੀਂ ਹੋਵੇਗਾ। ਜਿਵੇਂ :–

ਭਉਜਲੁ ਬਿਖਮੁ ਅਸਗਾਹੁ,
ਗੁਰਿ ਬੋਹਿਥੈ ਤਾਰਿਅਮੁ ॥ [ਪੰਨਾ 710

ਧਾਤੂ ਦੇ ਅੰਤ ਵਿਚ ਹਿ ਲਗਾ ਕੇ।

ਰਾਮਨਾਮੁ ਸਿਮਰਿ ਤੂ ਜੀਵਹਿ,
ਫਿਰਿ ਨ ਖਾਈ ਮਹਾ ਕਾਲੁ ॥ [ਪੰਨਾ 885

(ii) ਧਾਤੂ ਦੇ ਅੰਤ ਵਿਚ ਸਹਿ ਲਗਾ ਕੇ :

ਬਿਨੁ ਸਾਚੇ ਹੋਰੁ ਸਾਲਾਹਣਾ,
ਜਾਸਹਿ ਜਨਮੁ ਸਭੁ ਖੋਇ ॥ [ਪੰਨਾ 565

(iii) ਧਾਤੂ ਦੇ ਅੰਤ ਵਿੱਚ ਸਿ ਲਗਾ ਕੇ :

ਅਵਰ ਸਿਆਣਪ ਛਾਡਿ ਦੇਹਿ,
ਨਾਨਕ, ਉਧਰਸਿ ਨਾਇ ॥ [ਪੰਨਾ 962

(iv) ਧਾਤੂ ਦੇ ਅੰਤ ਵਿੱਚ 'ਗਾ, ਗੋ' ਲਗਾ ਕੇ :

ੳ) ਜਪਿ ਮਨ ਰਾਮ ਨਾਮੁ ਸੁਖੁ ਪਾਵੈਗੋ ॥ [ਪੰਨਾ 1308
ਅ) . . .ਆਜ ਕਾਲਿ ਉਠਿ ਜਾਹਿਗਾ ॥
ੲ) . . .ਮਾਇਆ ਭਰਮਿ ਭੁਲਾਹਿਗਾ ॥ [ਪੰਨਾ 1106

(v) ਧਾਤੂ ਦੇ ਅੰਤ ਵਿੱਚ 'ਹੇ' ਲਗਾ ਕੇ ਭੀ ਮੱਧਮ ਪੁਰਖ ਭਵਿਖਤ ਕਿਰਿਆ ਬਣਾਈ ਗਈ ਹੈ।

ਮਨਮੁਖ ਮੁਗਧ ਚੇਤਹਿ ਨਾਹੀ,
ਅਗੈ ਗਇਆ ਪਛੁਤਾਵਹੇ ॥ [ਪੰਨਾ 441

ਪਛੁਤਾਵਹੇ=ਪਛਤਾਵਹਿਗਾ।

ਗਾਰਬਿ ਲਾਗਾ ਜਾਹਿ ਮੁਗਧ ਮਨ,
ਅੰਤ ਗਇਆ ਪਛਤਾਵਹੇ ॥
ਇਉ ਕਹੈ ਨਾਨਕੁ, ਮਨ ਤੂੰ ਗਾਰਬਿ ਅਟਿਆ,
ਗਾਰਬਿ ਲਦਿਆ ਜਾਵਹੇ ॥ [ਪੰਨਾ 441

ਪੋਠੋਹਾਰੀ ਬੋਲੀ ਵਿੱਚ ਧਾਤੂ ਦੇ ਅੰਤ ਵਿੱਚ 'ਸੀ' ਲਾ ਕੇ ਭਵਿਖਤ ਕਾਲ ਬਣਾਇਆ ਜਾਂਦਾ ਹੈ। ਜਿਵੇਂ:-

ੳ) . . .ਹੈ ਭੀ ਹੋਸੀ ਜਾਇ ਨ ਜਾਸੀ . . .॥ [ਪੰਨਾ 6
ਅ) ਜੇਹੇ ਕਰਮ ਕਮਾਇ ਤੇਹਾ ਹੋਇਸੀ ॥ [ਪੰਨਾ 730

ਧਾਤੂ ਦੇ ਅੰਤ ਵਿੱਚ 'ੀ' ਜਾਂ 'ਈ' ਵਰਤੀ ਜਾਂਦੀ ਹੈ।ਜਿਵੇਂ:-

ਕੂੜ ਨਿਖੁਟੇ ਨਾਨਕਾ, ਓੜਕਿ ਸਚਿ ਰਹੀ . . .[ਪੰਨਾ 953

## ਮੱਧਮ ਪੁਰਖ ਬਹੁਵਚਨ :

ਇਥੇ ਭੀ ਭਵਿਖਤ ਕਿਰਿਆ ਦਾ ਰੂਪ ਵਰਤਮਾਨ ਕਿਰਿਆ ਦੇ ਰੂਪ ਵਾਲਾ ਰਖਿਆ ਗਿਆ ਹੈ। ਜਿਵੇਂ ਹੁ ਧਾਤੂ ਦੇ ਅੰਤ ਵਿੱਚ ਲਗਾ ਕੇ :

ੳ) ਮਰਿ ਜਾਇਬੇ ਕਉ ਕਿਆ ਕਰਹੁ ਅਭਾਗੇ ॥ [ਪੰ. 792
ਅ) ਤਿਸੈ ਸਰੇਵਹੁ ਤਾ ਸੁਖੁ ਪਾਵਹੁ,
ਸਰਬ ਨਿਰੰਤਰਿ ਰਵਿ ਰਹਿਆ ॥ [ਪੰਨਾ 433

ਕਰਹੁ=ਤੁਸੀਂ ਕਰਹੁਗੇ। ਸਰੇਵਹੁ=ਤੁਸੀਂ ਸੇਵੋਗੇ।
ਪਾਵਹੁ=ਤੁਸੀਂ ਪਾਵਹੁਗੇ।

**ਅਨਪੁਰਖ ਇਕਵਚਨ :**

ਅਨਪੁਰਖ ਕਰਤੇ ਨਾਲ ਆਮ ਤੌਰ ਤੇ ਗਾ, ਗੇ, ਗੀ, ਵਾਲੇ ਸੰਕੇਤ ਤਾਂ ਮਿਲਦੇ ਹੀ ਹਨ, ਪਰ ਉਸ ਤੋਂ ਇਲਾਵਾ ਕਿਰਿਆ ਨਾਲ 'ਸਿ, ਸੀ' ਅਤੇ ਕੁਝ ਇਕ ਹੋਰ ਪ੍ਰਯੋਗ ਹਨ ਜਿਨ੍ਹਾਂ ਦਾ ਵੇਰਵਾ ਹੇਠਾਂ ਦਿੱਤਾ ਜਾ ਰਿਹਾ ਹੈ।

(i) ਧਾਤੂ ਦੇ ਅੰਤ ਵਿੱਚ 'ਸੀ' ਜਾਂ 'ਸਿ' ਲਗਾ ਕੇ ਇਹ ਲਹਿੰਦੀ ਪੰਜਾਬੀ ਦਾ ਤਰੀਕਾ ਹੈ।

ੳ) ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ॥ [ਪੰਨਾ 794

ਅ) ਹਰਿ ਕਾ ਨਾਮੁ ਅੰਮ੍ਰਿਤੁ ਹਰਿ ਹਰਿ ਹਰੇ,
ਸੋ ਪੀਐ ਜਿਸੁ ਰਾਮੁ ਪਿਆਸੀ ॥ [ਪੰਨਾ 1202

ੲ) ਬਿਨੁ ਗੁਰਸਬਦ ਨ ਛੂਟਸਿ ਕੋਇ ॥ [ਪੰਨਾ 839

ਸ) ਧਰਮਰਾਇ ਜਬ ਪਕਰਸਿ ਬਵਰੇ,
ਤਉ ਕਾਲ ਮੁਖਾ ਉਠਿ ਜਾਹੀ ॥ [ਪੰਨਾ 1207

**ਅਨਪੁਰਖ ਬਹੁ ਵਚਨ :**

(i) ਧਾਤੂ ਦੇ ਅੰਤ 'ਿ' ਲਗਾਇਆਂ :-

ੳ) ਘਰਿ ਜਾਸਨਿ ਵਾਟ ਵਟਾਇਆ ॥ (ਜਾਵਨਗੇ) [ਪੰਨਾ 74

ਅ) ਤਲਬਾ ਪਉਸਨਿ ਆਕੀਆ . . .॥ [ਪੰਨਾ 953

ਪਉਸਨਿ-ਪੈਣਗੀਆਂ। ਚਾਲਸਹਿ-ਚਲੇ ਜਾਣਗੇ।

**ਮਧਮ ਪੁਰਖ (ਇਕਵਚਨ)-**

ਧਾਤੂ ਦੇ ਅੰਤ 'ਸਹਿ' ਵਰਤਿਆ ਜਾਂਦਾ ਹੈ। ਜਿਵੇਂ:-

ੳ) ਮਤ ਜਾਣਸਹਿ ਗਲੀ ਪਇਆ ॥ [ਪੰਨਾ 26

ਅ) ਛੂਟਸਿ ਮੂੜੇ ਕਵਨ ਗੁਣੀ ॥ [ਪੰਨਾ 990

**ਮਧਮ ਪੁਰਖ ਬਹੁ ਵਚਨ :**

ਧਾਤੂ ਦੇ ਅੰਤ ਵਿੱਚ 'ਹੁ' ਵਧਾ ਕੇ ਬਹੁਵਚਨ ਰੂਪ ਬਣਾਇਆ ਗਿਆ ਹੈ। ਜਿਵੇਂ:-

ਸਤਿਗੁਰ ਸਰਣਿ ਪਰਹੁ ਤਾ ਉਬਰਹੁ . . .॥ [ਪੰਨਾ 1026

(ii) ਧਾਤੂ ਦੇ ਅੰਤ ਵਿਚ ਗਾ, ਗੁ, ਗੇ, ਗੋ । ਇਹ ਪੁਲਿੰਗ ਕਰਤੇ ਲਈ ਵਰਤੇ ਜਾਂਦੇ ਹਨ।

ੳ) ਮਾਇਆ ਮੋਹੁ ਬਿਨਸਿ ਜਾਇਗਾ,
ਉਬਰੇ ਸਬਦਿ ਵੀਚਾਰੀ ॥ [ਪੰਨਾ 411

ਅ) ਅੰਤਰਿ ਲੋਭੁ ਝੂਠ ਅਭਿਮਾਨੁ ॥
ਬਿਨੁ ਨਾਵੈ ਪਾਜੁ ਲਹਗੁ ਨਿਦਾਨਿ ॥ [ਪੰਨਾ 832

ੲ) ਆਦਿ ਜੁਗਾਦੀ ਹੈ ਭੀ ਹੋਗੁ ॥ [ਪੰਨਾ 840

(ii) ਇਸਤਰੀਲਿੰਗ ਕਰਤੇ ਲਈ ਗੀ ਦੀ ਥਾਂ ਗਿ ਵਰਤਿਆ

ਮਿਲਦਾ ਹੈ। ਹੋ ਸਕਦਾ ਹੈ, ਇੰਜ ਕਾਵ ਦੀ ਚਾਲ ਨੂੰ ਮੁਖ ਰਖਕੇ ਕੀਤਾ ਗਿਆ ਹੋਵੇ।

ੳ) ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ ॥
ਕਾਚੀ ਢਹਗਿ ਦਿਵਾਲ, ਕਾਹੇ ਗਚੁ ਲਾਵਹੁ॥[ਪੰਨਾ 1171

ਅ) ਕਰਣੀ ਉਪਰਿ ਹੋਵਗਿ ਸਾਰ ॥ [ਪੰਨਾ 1169

## ਉਤਮਪੁਰਖ ਬਹੁਵਚਨ :

ਉਤਮ ਪੁਰਖ ਭਵਿਖਤ ਕਿਰਿਆ ਦੇ ਧਾਤੂ ਦੇ ਅੰਤ ਵਿਚ 'ਸਹ' ਪਿਛੇਤਰ ਲਗਾਇਆ ਜਾਂਦਾ ਹੈ। ਜਿਵੇਂ :

ਦੁਸਟ ਸਭਾ ਮਿਲਿ ਮੰਤਰ ਪਕਾਇਆ,
ਕਰਸਹ ਅਉਧ ਘਨੇਰੀ ॥ [ਪੰਨਾ 1165

ਕਰਸਹ=ਅਸੀਂ ਕਰਾਂਗੇ।

## ਕਿਰਿਆ ਵਿਸ਼ੇਸ਼ਣ (Adverb) :

ਕਿਰਿਆ ਵਿਸ਼ੇਸ਼ਣ ਉਹ ਸ਼ਬਦ ਹੈ ਜੋ ਕਿਰਿਆ ਜਾਂ ਵਿਸ਼ੇਸ਼ਣ ਦੇ ਭਾਵਾਂ ਨੂੰ ਵਿਸ਼ੇਸ਼ ਕਰੇ। ਜਿਵੇਂ ਤੇਜ਼ ਤੁਰੋ, ਖ਼ੂਬ ਪੜ੍ਹੋ, ਥੋੜਾ ਬੋਲੋ ਆਦਿ। ਇਉਂ ਤੇਜ, ਖ਼ੂਬ ਅਤੇ ਥੋੜਾ ਆਪਣੇ ਨਾਲ ਦੀਆਂ ਕਿਰਿਆਵਾਂ ਦੇ ਭਾਵ ਨੂੰ ਵਿਸ਼ੇਸ਼ ਕਰਦੇ ਹਨ।

ਇਸ ਤਰ੍ਹਾਂ ਕਿਰਿਆ ਵਿਸ਼ੇਸ਼ਣ ਦੇ ਭਾਵ ਨੂੰ ਵਿਸ਼ੇਸ਼ ਜਾਂ ਉਸ ਦੇ ਅਰਥਾਂ ਵਿਚ ਵਾਧਾ ਕਰਨ ਵਾਲਾ ਸ਼ਬਦ ਭੀ ਕਿਰਿਆ ਵਿਸ਼ੇਸ਼ਣ ਹੁੰਦਾ ਹੈ। ਜਿਵੇਂ ਉਹ ਬਹੁਤ ਥੋੜਾ ਬੋਲਦਾ ਹੈ ਵਿਚ ਬਹੁਤ ਕਿਰਿਆ ਵਿਸ਼ੇਸ਼ਣ ਹੈ ਅਤੇ ਇਹ 'ਥੋੜਾ' ਕਿਰਿਆ ਵਿਸ਼ੇਸ਼ਣ ਦੇ ਭਾਵ ਅਰਥਾਂ ਵਿਚ ਵਾਧਾ ਕਰ ਰਿਹਾ ਹੈ। ਜਿਵੇਂ:

ਵਾਹ ਵਾਹ ਗਾਉਂਦਾ ਹੈ,
ਅੰਮ੍ਰਿਤ ਵੇਲੇ ਜਾਗਦਾ ਹੈ,
ਹਰ ਰੋਜ਼ ਗੁਰਦੁਆਰੇ ਜਾਂਦਾ ਹੈ,

ਸੋ, ਵਾਹ ਵਾਹ ਅੰਮ੍ਰਿਤ ਵੇਲੇ ਅਤੇ 'ਥੋੜਾ' ਕ੍ਰਿਆ ਵਿਸ਼ੇਸ਼ਣ ਹੈ। ਮੁਕਦੀ ਗੱਲ ਇਹ ਕਿ ਕਿਰਿਆ ਵਿਸ਼ੇਸ਼ਣ ਤਿੰਨ ਪ੍ਰਕਾਰ ਦੇ ਸ਼ਬਦਾਂ ਦਾ ਵਿਸ਼ੇਸ਼ ਹੁੰਦਾ ਹੈ।

(1) ਕਿਰਿਆ ਦਾ ਵਿਸ਼ੇਸ਼
(2) ਕਿਰਿਆ ਵਿਸ਼ੇਸ਼ਣ ਦਾ ਵਿਸ਼ੇਸ਼
(3) ਵਿਸ਼ੇਸ਼ਣ ਦਾ ਵਿਸ਼ੇਸ਼

ਕਿਰਿਆ ਵਿਸ਼ੇਸ਼ਣ- ਪੰਜਾਬੀ (ਬੋਲੀ ਦੇ) ਵਿਆਕਰਣ ਅਨੁਸਾਰ ਅੱਠ ਪ੍ਰਕਾਰ ਹੁੰਦੇ ਹਨ :-

(1) ਸਮਾਂਵਾਚਕ

(2) ਸਥਾਨ ਵਾਚਕ
(3) ਪ੍ਰਕਾਰ ਜਾਂ ਢੰਗ ਵਾਚਕ
(4) ਪਰਮਾਣ ਜਾਂ ਮਿਣਤੀ ਵਾਚਕ
(5) ਸੰਖਿਆ ਜਾਂ ਗਿਣਤੀ ਵਾਚਕ
(6) ਨਿਰਣਾ ਜਾਂ ਹਾਂ/ਨਾਂ ਵਾਚਕ
(7) ਕਾਰਣ ਵਾਚਕ
(8) ਤਾਕੀਦ ਵਾਚਕ

ਉਪਰੋਕਤ ਹਰ ਇਕ ਕਿਰਿਆ ਵਿਸ਼ੇਸ਼ਣਾਂ ਦੀ ਵਰਤੋਂ ਸੰਬੰਧੀ ਗੁਰਬਾਣੀ ਵਿੱਚ ਪਾਠਕਾਂ ਦੀ ਸਹੂਲਤ ਲਈ ਪਰਮਾਣ ਦਿੱਤੇ ਜਾਂਦੇ ਹਨ।

## (1) ਸਮਾਂ ਵਾਚਕ ਕਿਰਿਆ ਵਿਸ਼ੇਸ਼ਣ :

ਉਹ ਸ਼ਬਦ ਜਿਨ੍ਹਾਂ ਤੋਂ ਕਿਰਿਆ ਦੁਆਰਾ ਪਰਗਟ ਹੋਣ ਵਾਲੇ ਕੰਮ ਦੇ ਸਮੇਂ ਵਲ ਸੰਕੇਤ ਮਿਲੇ। ਜਿਵੇਂ ਅੱਜ ਕੱਲ, ਪਰਸੋਂ, ਹੁਣ, ਸਾਂਝ, ਸਵੇਰੇ, ਸ਼ਾਮ, ਜਦੋਂ ਕਦੋਂ, ਤਦੋ? ਉਦੋਂ, ਪਹਿਲਾਂ, ਪਿਛੋਂ, ਅਗੋਂ, ਮਗਰੋਂ, ਬਹੁਰ, ਸੁਬਹੁ, ਕਦੀ ਕਦਾਈ, ਅਬ, ਤਬ, ਜਬ, ਕਬ, ਆਦਿ।

ੳ) ਅਬ ਤਬ ਜਬ ਕਬ ਤੁਹੀ ਤੁਹੀ ॥ [ਪੰਨਾ 969

ਅ) ਆਜ ਕਾਲਿ ਭੁਇ ਲੇਟਣਾ
ਊਪਰਿ ਜਾਮੈ ਘਾਸੁ ॥ [ਪੰਨਾ 1366

ੲ) . . .ਦਿਨੁ ਰੈਨਿ ਸਾਝ ਸਵੇਰੈ ॥ [ਪੰਨਾ 530

ਸ) ਅਗੋ ਦੇ ਜੇ ਚੇਤੀਐ
ਤਾਂ ਕਾਇਤੁ ਮਿਲੈ ਸਜਾਇ ॥ [ਪੰਨਾ 417

## (2) ਸਥਾਨਵਾਚਕ ਕਿਰਿਆ ਵਿਸ਼ੇਸ਼ਣ :

ਉਹ ਸ਼ਬਦ ਜਿਨ੍ਹਾਂ ਰਾਹੀਂ ਕਿਰਿਆਂ ਦੇ ਕੰਮ ਦੇ ਸਥਾਨ ਦਾ ਸੰਕੇਤ ਮਿਲੇ। ਜਿਵੇਂ :

ਐਥੈ ਓਥੈ, ਤਿੱਥੈ ਜਿਥੈ,. ਕਿਥੈ, ਅੰਦਰਿ, ਬਾਹਰਿ, ਭੀਤਰਿ, ਉਪਰਿ, ਤਲੈ, ਨੇੜੈ, ਦੂਰਿ, ਜਹਾਂ, ਕਹਾਂ, ਤਹਾਂ, ਸੱਜੇ, ਖੱਬੇ, ਦਾਹਨੇ, ਬਾਹਨੇ।

ਗੁਰਬਾਣੀ ਵਿਚੋਂ ਉਦਾਹਰਣਾਂ :

ੳ) ਐਥੈ ਓਥੈ ਰਖਵਾਲਾ ॥ [ਪੰਨਾ 628

ਅ) ਬਾਹਰਿ ਭੀਤਰਿ ਏਕੋ ਜਾਨਹੁ,
ਇਹੁ ਗੁਰ ਗਿਆਨੁ ਬਤਾਈ ॥ [ਪੰਨਾ 684

ੲ) ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ ॥ [ਪੰਨਾ 961

ਸ) ਨੇੜਾ ਹੈ ਦੂਰਿ ਨਾ ਜਾਣਿਅਹੁ,
ਨਿਤੁ ਸਾਰੇ ਸੰਮ੍ਹਾਲੇ ॥ [ਪੰਨਾ 489

## (3) ਪ੍ਰਕਾਰ ਜਾਂ ਢੰਗ ਵਾਚਕ ਕਿਰਿਆ ਵਿਸ਼ੇਸ਼ਣ:

ਉਹ ਕਿਰਿਆ ਵਿਸ਼ੇਸ਼ਣ ਜੋ ਕਿਸੇ ਕਿਰਿਆ ਦਾ ਢੰਗ ਦੱਸਣ। ਜਿਵੇਂ :-

ਉਂਝ, ਇੰਜ, ਉਸ ਤਰ੍ਹਾਂ, ਇਦਾਂ, ਇਸ ਤਰਾਂ, ਇਵੇਂ, ਜਿਵੇਂ, ਕਿਵੇਂ, ਹੌਲੀ ਹੌਲੀ, ਧੀਰੇ, ਸਹਿਜੇ, ਤੇਜ਼, ਛੇਤੀ, ਬੇਗ, ਬੇਗ-ਬਿਗਾਲੀ, ਸਹਜੇ ਸਹਜੇ। ਕੁਝ ਪ੍ਰਮਾਣ :-

ੳ) ਇਉ ਕਿਉ ਕੰਤ ਪਿਆਰੀ ਹੋਵਾ ॥ [ਪੰਨਾ 356

ਅ) ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ ॥ [ਪੰਨਾ 338

ੲ) ਸਹਜੇ ਸਹਜੇ ਮਿਲਿ ਰਹੈ, ਅਮਰਾਪਦੁ ਪਾਵੈ ॥ [ਪੰ 725

## (4) ਮਿਣਤੀ ਜਾਂ ਪ੍ਰਮਾਣ ਵਾਚਕ ਕਿਰਿਆ ਵਿਸ਼ੇਸ਼ਣ:

ਜੋ ਕਿਰਿਆ-ਵਿਸ਼ੇਸ਼ਣ ਕਿਸੇ ਕਿਰਿਆ ਦਾ ਪਰਿਮਾਣ ਜਾਂ ਮਿਣਤੀ ਜਾਂ ਮਿਕਦਾਰ ਵਲ ਸੰਕੇਤ ਕਰੇ ਜਿਵੇਂ :-

ਇੰਨਾ, ਜਿੰਨਾ, ਕਿੰਨਾ, ਥੋੜਾ, ਬਹੁਤਾ, ਸਾਰਾ, ਪੂਰਾ, ਘੱਟ, ਵੱਧ, ਕੁਝ, ਨਿਰਾ, ਅਗਲਾ, ਘਨੇਰਾ, ਘਨੇਰੀ, ਘਾਟ, ਵਾਧ, ਸਗਲੇ। ਉਦਾਹਰਣ:

ੳ) ਬਹੁਤਾ ਬੋਲਣੁ ਝਖਣੁ ਹੋਇ ॥ [ਪੰਨਾ 661

ਅ) ਕਿਸੈ ਥੋੜਾ ਕਿਸੈ ਅਗਲਾ<br>ਖਾਲੀ ਕੋਈ ਨਾਹਿ ॥ [ਪੰਨਾ 1238

ੲ) ਦਰਸਨ ਕੀ ਮਨਿ ਆਸ ਘਨੇਰੀ,<br>ਕੋਈ ਐਸਾ ਸੰਤੁ, ਮੋਕਉ ਪਿਰਹਿ ਮਿਲਾਵੈ ॥ [ਪੰਨਾ 375

ਸ) ਕਿਸਹੀ ਵਾਧਿ ਘਾਟਿ ਕਿਸਹੀ ਪਹਿ<br>ਸਗਲੇ ਲਰਿ ਲਰਿ ਮੂਆ ॥ [ਪੰਨਾ 673

## (5) ਸੰਖਿਆਵਾਚਕ ਕਿਰਿਆ ਵਿਸ਼ੇਸ਼ਣ :

ਉਹ ਕਿਰਿਆ ਵਿਸ਼ੇਸ਼ਣ ਜੋ ਕਿਸੇ ਕਿਰਿਆ ਦੇ ਕੰਮ ਦੀ ਗਿਣਤੀ ਵਲ ਸੰਕੇਤ ਕਰਣ, ਜਿਵੇਂ:-

ਇਕ ਇਕ, ਦੋ ਦੋ, ਇਕਸੁ, ਇਕਹਿਰਾ, ਕਈ ਵਾਰ, ਘੜੀ ਮੁੜੀ, ਇਕ ਅਧ, ਵਿਰਲਾ, ਵਿਰਲੀ, ਵਿਰਲੇ, ਸਭ।

ਉਦਾਹਰਣ :

ੳ) ਇਕਸੁ ਦੁਹੁ ਚਹੁ ਕਿਆ ਗਣੀ<br>ਸਭ ਇਕਤੁ ਸਾਦਿ ਮੁਠੀ ॥ [ਪੰਨਾ 218

ਅ) ਇਕੁ ਅਧੁ ਨਾਇ ਰਸੀਅੜਾ,<br>ਕਾ ਵਿਰਲੀ ਜਾਇ ਵੁਠੀ ॥ [ਪੰਨਾ 298

ੲ) ਕਈ ਬਾਰ ਪਸਰਿਓ ਪਾਸਾਰ ॥ [ਪੰਨਾ 276

ਸ) ਮੋਕਉ ਕਹਾ ਸਤਾਵਹੁ ਬਾਰ ਬਾਰ ॥ [ਪੰਨਾ 1194

ਹ) ਸਭਿ ਧੰਨੁ ਕਹਹੁ ਗੁਰੁ ਸਤਿਗੁਰੂ ਗੁਰੁ ਸਤਿਗੁਰੂ,<br>ਜਿਤੁ ਮਿਲਿ ਹਰਿ ਪੜਦਾ ਕਜਿਆ ॥ [ਪੰਨਾ 1316

(6) ਨਿਰਣਾ-ਵਾਚਕ (ਹਾਂ ਜਾਂ ਨਾਂਹ ਵਾਚਕ) ਕਿਰਿਆ ਵਿਸ਼ੇਸ਼ਣ :

ਉਹ ਕਿਰਿਆ ਵਿਸ਼ੇਸ਼ਣ ਜੋ ਕਿਸੇ ਕਿਰਿਆ ਦੇ ਕੰਮ ਦਾ ਹਾਂ ਜਾਂ ਨਾਂ ਹੋਣ ਦਾ ਨਿਰਣਾ ਕਰੇ। ਜਿਵੇਂ :

ਹਾਂ, ਆਹੋ, ਠੀਕ, ਸਤਿ ਸਤਿ, ਭਲ, ਸਰਪਰ, (ਜ਼ਰੂਰ, ਅਵਸ਼) ਨਹੀਂ, ਨਾ, ਨ।

ੳ) ਜੋ ਗੁਰੁ ਕਹੈ ਸੋਈ ਭਲ ਮਾਨਹੁ,
ਹਰਿ ਹਰਿ ਕਥਾ ਨਿਰਾਲੀ ॥ [ਪੰਨਾ 667

ਅ) ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ,
ਜਿਨ ਸਤਿਗੁਰ ਕੀ ਆਗਿਆ
ਸਤਿ ਸਤਿ ਕਰਿ ਮਾਨੀ ॥ [ਪੰਨਾ 669

ੲ) ਸਰਪਰ ਉਠੀ ਚਲਣਾ,
ਛਡਿ ਜਾਸੀ ਲਖ ਕਰੋੜਿ ॥ [ਪੰਨਾ 50

(7) ਕਾਰਣਵਾਚਕ ਕਿਰਿਆ ਵਿਸ਼ੇਸ਼ਣ :

ਉਹ ਕਿਰਿਆ ਵਿਸ਼ੇਸ਼ਣ ਜੋ ਕਿਸੇ ਕਿਰਿਆ ਦੇ ਕੰਮ ਦਾ ਕਾਰਣ ਦਸੇ। ਜਿਵੇਂ : ਕਿਉਂ, ਜਾਂ ਤਾਂ ਤੇ, ਇਸ ਲਈ, ਇਸ ਕਰਕੇ, ਤਦੋਂ, ਤਾਂਹੀ। ਜਿਵੇਂ :

ੳ) ਅਉਗਣੁ ਜਾਣੈ ਤਾਂ ਪੁੰਨ ਕਰੇ ਕਿਉ,
ਕਿਉ ਨੇਖਾਸਿ ਬਿਕਾਈ ॥ [ਪੰਨਾ 1344

ਅ) ਗੁਰੁ ਪੀਰੁ ਹਾਮਾ ਤਾ ਭਰੇ,
ਜਾ ਮੁਰਦਾਰੁ ਨ ਖਾਇ ॥ [ਪੰਨਾ 141

ੲ) ਤਾ ਤੇ ਮੋਹਿ ਧਾਰੀ ਓਟ ਗੋਪਾਲ ॥ [ਪੰਨਾ 676

(8) ਤਾਕੀਦੀ ਕਿਰਿਆ ਵਿਸ਼ੇਸ਼ਣ :

ਉਹ ਕਿਰਿਆ ਵਿਸ਼ੇਸ਼ਣ ਜੋ ਕਿਸੇ ਕਿਰਿਆ ਦੇ ਕੰਮ ਦੀ ਪ੍ਰੋੜਤਾ ਜਾਂ ਪਕਿਆਈ ਵਲ ਸੰਕੇਤ ਕਰੇ। ਜਿਵੇਂ :

ਵੀ, ਭੀ, ਤਾਂ, ਤਕ, ਤਕੋ ਨਾ, ਉਡਹੁ ਨ, ਵੇਖੋ ਨਾ, ਦੇਖਹੁ, ਜਿਵੇਂ :-

ੳ) ਉਡਹੁ ਨ ਕਾਗਾ ਕਾਰੇ ॥
ਬੇਗਿ ਮਿਲੀਜੈ ਅਪਨੇ ਰਾਮੁ ਪਿਆਰੇ ॥ [ਪੰਨਾ 338

ਅ) ਦੇਖਹੁ ਭਾਈ, ਗਿਆਨ ਕੀ ਆਈ ਆਂਧੀ ॥ [ਪੰਨਾ 331

ੲ) ਭੀ ਤੂਹੈ ਸਾਲਾਹਣਾ ਪਿਆਰੇ,
ਭੀ ਤੇਰੀ ਸਾਲਾਹ ॥ [ਪੰਨਾ 636



# ਕਾਰਕ ਸਾਧਨਾ
## (Case)

ਜਿਹੜੇ ਸ਼ਬਦ ਨਾਂਵ ਜਾਂ ਪੜਨਾਂਵ ਦਾ ਹੋਰਨਾਂ ਸ਼ਬਦਾਂ (ਕਿਰਿਆ ਆਦਿ) ਨਾਲ ਸਬੰਧ ਪਰਗਟਾਉਂਦੇ ਹਨ ਉਨ੍ਹਾਂ ਨੂੰ ਕਾਰਕ ਕਿਹਾ ਜਾਂਦਾ ਹੈ। ਜਿਨ੍ਹਾਂ ਸਬੰਧਕੀ ਚਿੰਨ੍ਹਾਂ ਰਾਹੀਂ ਇਹ ਸਬੰਧ ਪ੍ਰਗਟ ਹੁੰਦੇ ਹਨ, ਉਨ੍ਹਾਂ ਨੂੰ ''ਕਾਰਕੀ'' ਚਿੰਨ੍ਹ ਕਿਹਾ ਜਾਂਦਾ ਹੈ। ਪੰਜਾਬੀ ਵਿਚ ਕਾਰਕ ਅੱਠ ਪ੍ਰਕਾਰ ਦੇ ਹਨ :

1– ਕਰਤਾ ਕਾਰਕ (Nominative Case)
2– ਕਰਮ ਕਾਰਕ (Objective Case)
3– ਕਰਣ ਕਾਰਕ (Instrumental Case)
4– ਸੰਪ੍ਰਦਾਨ ਕਾਰਕ (Dative Case)
5– ਅਪਾਦਾਨ ਕਾਰਕ (Ablative Case)
6- ਸੰਬੰਧ ਕਾਰਕ (Possessive Case)
7– ਅਧਿਕਰਣ ਕਾਰਕ (Locative Case)
8– ਸੰਬੋਧਨ ਕਾਰਕ (Vocative Case)

ਕਾਰਕ ਚਿੰਨ੍ਹਾਂ ਦੀ ਜਾਣ-ਪਛਾਣ :

| | *ਕਾਰਕ* | *ਲਛਣ* | *ਕਾਰਕ ਚਿੰਨ* |
|---|---|---|---|
| 1. | ਕਰਤਾ ਕਾਰਕ | ਕੰਮ ਕਰਨ ਵਾਲਾ | ਨੇ |
| 2. | ਕਰਮ ਕਾਰਕ | ਜਿਸ ਤੇ ਕੰਮ ਹੋਵੇ | ਨੂੰ |
| 3. | ਕਰਣ ਕਾਰਕ | ਜਿਸ ਦੀ ਸਹਾਇਤਾ ਨਾਲ ਕੰਮ ਹੋਵੇ | ਨਾਲ |
| 4. | ਸੰਪ੍ਰਦਾਨ ਕਾਰਕ | ਜਿਸ ਲਈ ਕੰਮ ਕੀਤਾ ਜਾਵੇ | ਲਈ,ਵਾਸਤੇ |
| 5. | ਅਪਾਦਾਨ ਕਾਰਕ | ਜਿਸ ਤੋਂ ਕੋਈ ਚੀਜ਼ ਵਖਰੀ ਕਰੀਏ | ਤੋਂ, ਪਾਸੋਂ, ਕੋਲੋਂ |
| 6. | ਸੰਬੰਧ ਕਾਰਕ | ਜਿਸ ਦੀ ਕਿਸੇ ਤੇ ਮਾਲਕੀ ਦੱਸੀ ਜਾਵੇ | ਦਾ, ਦੇ, ਦੀ |
| 7. | ਅਧਿਕਰਣ ਕਾਰਕ | ਜਿਸ ਚੀਜ਼ ਦਾ ਸਹਾਰਾ ਲਿਆ ਜਾਵੇ | ਵਿੱਚ, ਪਰ, ਉਤੇ |
| 8. | ਸੰਬੋਧਨ ਕਾਰਕ | ਜਿਸ ਨੂੰ ਸੰਬੋਧਨ ਕੀਤਾ ਜਾਵੇ | ਓਇ, ਰੇ,ਰੀ, ਆਦਿ। |

1– ਕਰਤਾ ਕਾਰਕ :(Nominative Case)

ਕਰਤਾ ਦਾ ਅਰਥ ਹੈ- ਕਰਨ ਵਾਲਾ। ਕਿਰਿਆ ਰਾਹੀਂ ਜੋ ਕੰਮ ਕਰਨਾ ਦਸਿਆ ਜਾਏ ਉਸ ਕੰਮ ਨੂੰ ਕਰਨ ਵਾਲਾ ਉਸ ਕਿਰਿਆ ਦਾ ਕਰਤਾ ਮੰਨਿਆ ਜਾਂਦਾ ਹੈ।

ਕਿਸੇ ਵਾਕ ਵਿਚ ਜੋ ਕੋਈ ਨਾਂਵ ਜਾਂ ਪੜਨਾਂਵ ਕੋਈ ਕੰਮ ਕਰਦਾ ਹੈ ਉਸ ਨਾਂਵ ਜਾਂ ਪੜਨਾਂਵ ਦਾ ਰੂਪ ਕਰਤਾ ਕਾਰਕ ਕਿਹਾ ਜਾਂਦਾ ਹੈ।

ਕਰਤਾ ਕਾਰਕ ਨਾਂਵ ਪੁਲਿੰਗ ਜਾਂ ਇਸਤਰੀਲਿੰਗ ਹੋ ਸਕਦਾ ਹੈ। ਹਰ ਇਕ ਲਿੰਗ ਦੋ ਹਿਸਿਆ ਵਿਚ ਵੰਡਿਆ ਜਾ ਸਕਦਾ ਹੈ, ਇਕਵਚਨ ਜਾਂ ਬਹੁਵਚਨ ਹੋ ਸਕਦੇ ਹਨ। ਇਨ੍ਹਾਂ ਲਈ ਵਖੋ ਵਖਰੇ ਕਾਰਕੀ ਚਿੰਨ੍ਹ ਨਿਰਧਾਰਤ ਕੀਤੇ ਗਏ ਹਨ।

ਕਰਤਾ ਕਾਰਕ ਨਾਲ ਆਮ ਤੌਰ ਤੇ ਸੰਬੰਧ 'ਨੇਂ' ਲਗਦਾ ਹੈ। ਗੁਰਬਾਣੀ ਵਿਚ ਜਿਥੇ 'ਨੇਂ' ਦਾ ਪ੍ਰਯੋਗ ਨਹੀਂ ਕੀਤਾ ਗਿਆ ਉਥੇ ਜੋ ਲਗਮਾਤਰੀ ਚਿੰਨ੍ਹ ਵਰਤੇ ਗਏ ਹਨ, ਉਹ ਹੇਠਾਂ ਦਿੱਤੇ ਜਾਂਦੇ ਹਨ :

(1) ਮੋਹਨ ਸਿੰਘ ਬਾਣੀ ਪੜ੍ਹਦਾ ਹੈ।

(2) ਉਸਨੇ ਕੀਰਤਨ ਕੀਤਾ।

ਪਹਿਲੇ ਵਾਕ ਵਿਚ ਮੋਹਨ ਕਰਤਾ ਹੈ (ਪੜ੍ਹਦਾ ਹੈ ਕਿਰਿਆ) ਪੱਕੀ ਤਸੱਲੀ ਕਰਨ ਲਈ ਕਿਰਿਆ ਨਾਲ ਪ੍ਰਸ਼ਨਵਾਚਕ ਕਿਰਿਆ ਵਿਸ਼ੇਸ਼ਣ 'ਕੌਣ' ਲਗਾਓ। ਕੌਣ ਬਾਣੀ ਪੜ੍ਹਦਾ ਹੈ ?, ਉਤਰ ਹੈ- ਮੋਹਨ ਸਿੰਘ। ਸੋ 'ਕੌਣ' ਸ਼ਬਦ ਕਰਤਾ ਕਾਰਕ ਦੀ ਪੱਕੀ ਪਛਾਣ ਹੈ।

ਇਸ ਤਰ੍ਹਾਂ ਦੂਜੇ ਵਾਕ ਵਿਚ ਕਿਸ ਨੇ ਕੀਰਤਨ ਕੀਤਾ? ਦਾ ਉਤਰ ਹੈ- ਉਸਨੇ ਕੀਰਤਨ ਕੀਤਾ। ਤਾਂ 'ਕੌਣ' ਅਤੇ 'ਕਿਸ ਨੇਂ' ਇਹ ਦੋ ਪ੍ਰਸ਼ਨਵਾਚੀ ਸ਼ਬਦ ਹਨ, ਜਿਨ੍ਹਾਂ ਦਾ ਉਤਰ ਕਿਸੇ ਨਾਂਵ ਜਾਂ ਪੜਨਾਂਵ ਨੂੰ ਕਰਤਾ ਕਾਰਕ ਹੋਣ ਲਈ ਸਿੱਧ ਕਰਦਾ ਹੈ।

ਹੁਣ ਗੁਰਬਾਣੀ ਵਿਚੋਂ ਕੁਝ ਉਦਾਹਰਣਾਂ ਦਿੱਤੀਆਂ ਜਾਂਦੀਆਂ ਹਨ। ਗੁਰਬਾਣੀ ਵਿਚ ਭੀ ਕਰਤਾ ਕਾਰਕ ਇਕਵਚਨ, ਬਹੁਵਚਨ, ਪੁਲਿੰਗ ਜਾਂ ਇਸਤਰੀਲਿੰਗ ਨਾਂਵ, ਪੜਨਾਵ ਲਈ ਚਿੰਨ ਵਖੋ ਵਖਰੇ ਰਖੇ ਹਨ ਜਿਨ੍ਹਾਂ ਨੂੰ ਪਾਠਕਾਂ ਨੇ ਧਿਆਨ ਵਿਚ ਰਖਣਾ ਹੈ।

1– ਕਰਤਾ ਕਾਰਕ ਇਕ ਵਚਨ ਪੁਲਿੰਗ :

ਆਮ ਤੌਰ ਤੇ ਇਕ ਵਚਨ ਪੁਲਿੰਗ ਨਾਂਵ ਦੇ ਅੰਤਲੇ ਅਖਰ ਦੇ ਹੇਠਾਂ ਔਕੜ ਲਗਾਇਆ ਜਾਂਦਾ ਹੈ। ਇਹ ਔਕੜ

ਵਾਲੀ ਨਿਸ਼ਾਨੀ ਇਕਵਚਨ ਪੁਲਿੰਗ ਨਾਂਵ ਲਈ ਗੁਰਬਾਣੀ ਵਿੱਚ ਕਰਤਾ ਕਾਰਕ ਵਿਚ ਜਿਉਂ ਦੀ ਤਿਉਂ ਰਖੀ ਗਈ ਹੈ। ਜਿਵੇਂ :

ੳ) ਭੰਡੁ ਮੁਆ ਭੰਡੁ ਭਾਲੀਐ . . . [ਪੰਨਾ 473

ਅ) ਅਬ ਮਨੁ ਉਲਟਿ ਸਨਾਤਨੁ ਹੂਆ ॥ [ਪੰਨਾ 327

ਕੌਣ ਮੁਇਆ ਹੋਇਆ?=ਉਤਰ ਹੈ ਭੰਡੁ । ਹਾਂ, ਔਂਕੜ ਵਾਲਾ ਮਨੁ ਕਰਤਾ ਕਾਰਕ ਨਾਵ ਦਾ ਲਖਾਇਕ ਹੈ।

ਨਾਨਕ, ਗੁਰੁ ਗੋਵਿਦੁ ਜਿਸੁ ਤੂਠਾ ॥ [ਪੰਨਾ 888

ਕੌਣ ਤੂਠਾ?=ਗੁਰੁ ਗੋਵਿੰਦੁ। ਸੋ, ''ਗੁਰੁ ਗੋਵਿਦੁ'' ਕਰਤਾ ਕਾਰਕ ਦਾ ਪ੍ਰਤੀਕ ਹੈ।

ਪਪੈ, ਪਾਤਿਸਾਹੁ ਪਰਮੇਸਰੁ,
ਵੇਖਣ ਕਉ ਪਰਪੰਚੁ ਕੀਆ ॥ [ਪੰਨਾ 433

ਕਿਸਨੇ ਪਰਪੰਚ ਕੀਤਾ?=ਪਾਤਸਾਹੁ ਪਰਮੇਸਰੁ ਨੇ।

2– ਕਰਤਾ ਕਾਰਕ ਇਕਵਚਨ ਪੁਲਿੰਗ ਨਾਲ (ਿ) ਸਿਹਾਰੀ ਚਿੰਨ੍ਹ। ਇਕਵਚਨ ਪੁਲਿੰਗ ਨਾਂਵ ਨਾਲ ਕਰਤਾ ਕਾਰਕੀ ਚਿੰਨ ਵਜੋਂ ਸਿਹਾਰੀ ਭੀ ਨਾਂਵ ਦੇ ਅੰਤਲੇ ਅਖਰ ਨਾਲ ਲਗਾਈ ਜਾਂਦੀ ਹੈ। ਜਿਵੇਂ :

ੳ) ਗੁਰਿ ਕਾਟੀ ਅਗਿਆਨਤਾ, ਤਬ ਛੁਟਕੇ ਫੰਧਾ॥ [ਪੰਨਾ 400

ਕਿਸ ਨੇ ਕਾਟੀ?=ਗੁਰਿ ਨੇ ਕਾਟੀ

ਅ) ਸਤਿਗੁਰਿ ਦੀਆ ਮੋਕਉ ਇਹੁ ਨਿਧਾਨੁ ॥ [ਪੰਨਾ 558

ਸਤਿਗੁਰੂ ਨੇ ਦਿੱਤਾ।

ੲ) ਨਿੰਦਕਿ ਅਹਿਲਾ ਜਨਮੁ ਗਵਾਇਆ ॥ [ਪੰਨਾ 380

ਸ) ਹਲਤੁ ਪਲਤੁ ਜਿਨਿ ਗੁਰਹਿ ਸਵਾਰਿਆ ॥ [ਪੰਨਾ 1338

ਗੁਰੂ ਨੇ ।

ਉਪਰ (ਅ) ਅਤੇ (ੲ) ਵਿਚ ਕਿਸ ਨੇ ਕਿਰਿਆ ਨਾਲ ਜੋੜ ਕੇ ਸਵਾਲ ਦਾ ਉਤਰ ਇਹ ਮਿਲਦਾ ਹੈ (ਅ) ਸਤਿਗੁਰ ਨੇ ਦੀਆ (ੲ) ਨਿੰਦਕ ਨੇ ਗਵਾਇਆ।

3– ਹਿ – ਅੰਤ ਵਾਲੇ ਸ਼ਬਦ ਭੀ ਕਰਤਾ ਕਾਰਕ ਇਕ ਵਚਨ ਹੁੰਦੇ ਹਨ । ਜਿਵੇਂ :

ੳ) ਹਲਤੁ ਪਲਤੁ ਜਿਨਿ ਗੁਰਹਿ ਸਵਾਰਿਆ ॥ [ਪੰਨਾ 1338

ਇਥੇ ਜਿਨਿ ਗੁਰਹਿ ਦੇ ਅਰਥ ਹਨ ਜਿਸ ਗੁਰੂ ਨੇ।

ਅ) ਉਹੀ ਪੀਓ ਓਹੀ ਖੀਓ,
ਗੁਰਹਿ ਦੀਓ ਦਾਨੁ ਕੀਓ ॥ . . . [ਪੰਨਾ 214

## ਕਰਤਾ ਕਾਰਕ – ਬਹੁਵਚਨ :

ਇਸੇ ਤਰ੍ਹਾਂ ਕਰਤਾ ਕਾਰਕ ਬਹੁਵਚਨ ਲਈ ਭੀ ਕੁਝ ਲਗਮਾਤਰੀ ਚਿੰਨ੍ਹ ਨਿਰਧਾਰਤ ਕੀਤੇ ਗਏ ਹਨ, ਜਿਨ੍ਹਾਂ ਤੋਂ ਸੰਕੇਤ

ਮਿਲਦਾ ਹੈ ਕਿ ਇਸ ਵਾਕ ਦਾ ਕਰਤਾ ਬਹੁਵਚਨ ਹੈ। ਹੇਠ ਲਿਖੇ ਚਾਰ ਤਰ੍ਹਾਂ ਦੇ ਵਖੋ ਵੱਖ ਚਿੰਨ੍ਹ ਗੁਰਬਾਣੀ ਵਿਚ ਵਰਤੇ ਮਿਲਦੇ ਹਨ।

(ੳ) ਮੁਕਤਾ ਅੰਤ ਸ਼ਬਦ :

ਜਿਵੇਂ ਪਿਛੇ ਦਸ ਆਏ ਹਾਂ ਕਿ ਇਕਵਚਨ ਪੁਲਿੰਗ ਨਾਂਵ ਦੇ ਅੰਤਲੇ ਅਖਰ ਨੂੰ ਔਂਕੜ ਲਗਦਾ ਹੈ, ਇਵੇਂ ਕਰਤਾ ਦੇ ਅੰਤਲੇ ਅਖਰ ਦੇ ਬਹੁਵਚਨੀ ਸਰੂਪ ਵਿਚ ਉਸਦਾ ਔਂਕੜ ਲਹਿ ਜਾਂਦਾ ਹੈ। ਕਾਰਕ ਅਰਥਾਂ ਦੇ ਆਧਾਰਤ ਹੁੰਦੇ ਹਨ। ਜਿਵੇਂ :

ੳ) *ਅਵਤਾਰ* ਨ ਜਾਨਹਿ ਅੰਤੁ ॥
ਪਰਮੇਸਰੁ ਪਾਰਬ੍ਰਹਮ ਬੇਅੰਤੁ ॥ [ਪੰਨਾ 894

ਅਵਤਾਰ ਬਹੁਵਚਨ ਰੂਪ ਵਿਚ ਹੈ ਕਿਉਂਕਿ 'ਰ' ਮੁਕਤਾ ਹੈ।

ਅ) *ਪੰਡਿਤ* ਪਾਧੇ ਜੋਇਸੀ, ਨਿਤ ਪੜਹਿ ਪੁਰਾਣਾ॥ [ਪੰਨਾ 419

ਇਥੇ ਪੰਡਿਤ ਬਹੁਵਚਨ ਰੂਪ ਹੈ।

ੲ) *ਮਨਮੁਖ* ਨ ਬੂਝਹਿ, ਦੂਜੈ ਭਾਇਆ ॥ [ਪੰਨਾ 128

ਇਥੇ ਮਨਮੁਖ ਬਹੁਵਚਨ ਹੈ।

ਸ) ਸਿਧਾ ਸੇਵਨਿ *ਸਿਧ ਪੀਰ,*
ਮਾਗਹਿ ਰਿਧਿ ਸਿਧਿ ॥ [ਪੰਨਾ 418

ਪੰਡਿਤ, ਮਨਮੁਖ ਤੇ ਸਿਧ ਪੀਰ ਬਹੁ-ਵਚਨੀ ਰੂਪ ਦੇ ਲਖਾਇਕ ਹਨ।

2- ਕਰਤਾ ਕਾਰਕ ਬਹੁਵਚਨ ਦਾ ਦੂਜਾ ਚਿੰਨ੍ਹ ਹੈ ( ੀ) ਬਿਹਾਰੀ ਸੰਤੁ ਤੋਂ ਸੰਤੀ ਬਹੁਵਚਨ ਹੈ।

ਗੁਰਵਾਕ ਹੈ :

ੳ) *ਸੰਤੀ* ਮੰਤੁ ਦੀਓ ਮੋਹਿ ਨਿਰਭਉ,
ਗੁਰ ਕਾ ਸਬਦੁ ਕਮਾਇਆ ॥ [ਪੰਨਾ 206

ਅ) ਮੂਰਖ ਸਚੁ ਨ ਜਾਣਨੀ,
*ਮਨਮੁਖੀ* ਜਨਮੁ ਗਵਾਇਆ ॥ [ਪੰਨਾ 467

ੲ) ਵੇਲ ਨ ਪਾਈਆ ਪੰਡਤੀ, ਜੇ ਹੋਵੈ ਲੇਖੁ ਪੁਰਾਣੁ॥[ਪੰਨਾ 4

ਸ) *ਗੁਰਸਿਖੀ* ਭਾਣਾ ਮੰਨਿਆ,
ਗੁਰੁ ਪੂਰਾ ਪਾਰਿ ਲੰਘਾਇ ॥ [ਪੰਨਾ 1424

ਸੰਤੀ, ਮਨਮੁਖੀ, ਪੰਡਤੀ ਅਤੇ ਗੁਰਸਿਖੀ ਬਹੁਵਚਨੀ ਰੂਪ ਦੇ ਸੂਚਕ ਹਨ।

3- ਕਰਤਾ ਕਾਰਕ ਬਹੁਵਚਨ ਦਾ ਤੀਜਾ ਕਾਰਕੀ ਚਿੰਨ੍ਹ 'ਹ' ਹੈ ਜੋ ਸ਼ਬਦ ਦੇ ਅੰਤ ਵਿਚ ਲਗਦਾ ਹੈ, ਜਿਵੇਂ :

ੳ) ਹਮ *ਅਪਤਹ* ਅਪਨੀ ਪਤਿ ਖੋਈ ॥
ਹਮਰੈ ਖੋਜਿ ਪਰਹੁ ਮਤਿ ਕੋਈ ॥ [ਪੰਨਾ 324

ਅ) ਜਬ ਹਮ ਏਕੋ ਏਕੁ ਕਰਿ ਜਾਨਿਆ ॥
ਤਬ *ਲੋਗਹ* ਕਾਹੇ ਦੂਖੁ ਮਾਨਿਆ ॥. . . [ਪੰਨਾ 324

ਅਪਤਹ ਅਤੇ ਲੋਗਹ ਬਹੁਵਚਨੀ ਰੂਪ ਹਨ।

4- ਕਰਤਾ ਕਾਰਕ ਦੇ ਬਹੁਵਚਨੀ ਸਰੂਪ ਵਿਚ ਜਿਥੇ 'ਹ' ਅੰਤ ਸ਼ਬਦ ਨੂੰ ਬਹੁਵਚਨ ਮੰਨਿਆ ਗਿਆ ਹੈ, ਉਥੇ ਇਸਦੇ ਦੋ ਹੋਰ ਸਰੂਪ 'ਹੁ' ਅੰਤ ਅਤੇ 'ਹਿ' ਅੰਤ ਵਾਲੇ ਸ਼ਬਦ ਭੀ ਬਹੁਵਚਨੀ ਮੰਨੇ ਜਾਂਦੇ ਹਨ। ਜਿਵੇਂ :

ੳ) *ਸੰਤਹੁ* ਬਨਜਿਆ ਨਾਮੁ ਗੋਬਿੰਦ ਕਾ,
ਐਸੀ ਖੇਪ ਹਮਾਰੀ ॥ [ਪੰਨਾ 1123

ਸੰਤਹੁ=ਸੰਤਾਂ ਨੇ ਬਨਜਿਆ।

ਅ) *ਗੁਰਹਿ* ਦਿਖਾਇਓ ਲੋਇਨਾ ॥ [ਪੰਨਾ 407

ਗੁਰਹਿ=ਗੁਰੂ ਨੇ (ਇਥੇ ਆਦਰ ਵਜੋਂ ਗੁਰਾਂ ਨੇ ਆਇਆ ਹੈ)

ੲ) ਕਰੁ ਗਹਿ ਲੀਨੀ *ਸਾਜਨਹਿ*
ਜਨਮ ਜਨਮ ਕੇ ਮੀਤ ॥ [ਪੰਨਾ 928

ਸਾਜਨਹਿ=ਸਜਨ ਨੇ (ਆਦਰਵਾਚੀ ਸ਼ਬਦ ਵਜੋਂ ਬਹੁਵਚਨ ਹੈ)

5- ਕਰਤਾ ਕਾਰਕ ਬਹੁਵਚਨ ਦਾ ਚੌਥਾ ਚਿੰਨ੍ਹ ਹੈ ਨ ਅੰਤ। ਜਿਵੇਂ:

ੳ) *ਸੰਤਨ* ਮੋਕਉ ਪੂੰਜੀ ਸਉਪੀ,
ਤਉ ਉਤਰਿਆ ਮਨ ਕਾ ਧੋਖਾ ॥ [ਪੰਨਾ 614

ਸੰਤਨ=ਸੰਤਾਂ ਨੇ ।

ਅ) *ਸ੍ਰਵਨਨ* ਬਿਕਲ ਭਏ ਸੰਗਿ ਤੇਰੇ;
ਇੰਦ੍ਰੀ ਕਾ ਬਲੁ ਥਾਕਾ ॥ [ਪੰਨਾ 480

ਕੰਨ ਸੁਣਨ ਵਲੋਂ ਸਕਤੀਹੀਨ ਹੋ ਗਏ।

5- ਕਰਤਾ ਕਾਰਕ ਦਾ ਬਹੁਵਚਨ ਪੰਜਵਾਂ ਸਰੂਪ (ਾ) ਕੰਨਾ ਅੰਤ ਵਾਲਾ ਹੈ। ਜਿਵੇਂ :

ੳ) *ਸਾਹਾ* ਸੁਰਤਿ ਗਵਾਈਆ ਰੰਗਿ ਤਮਾਸੈ ਚਾਇ॥[ਪੰਨਾ 417

ਸਾਹਾ=ਸ਼ਾਹਾਂ ਨੇ ਸੁਰਤਿ ਗਵਾ ਲਈ।

ਅ) ਜੇ ਸਉ *ਚੰਦਾ* ਉਗਵਹਿ, ਸੂਰਜ ਚੜਹਿ ਹਜਾਰ।।

ਸਉ ਚੰਦਾ=ਸੌ ਚੰਨ । (ਪੰਨਾ 463)

(ੳ) ਅੰਤ ਨਾਂਵ ਕਰਤਾ ਕਾਰਕ ਸੰਬੰਧੀ ਜ਼ਰੂਰੀ ਨੁਕਤੇ :

ਕਰਤਾ ਕਾਰਕ ਨਾਵਾਂ ਦੇ ਅੰਤਲੇ ਅਖਰ/ਲਗਮਾਤਰੀ ਚਿੰਨ੍ਹਾਂ ਅਨੁਸਾਰ ਕੁਝ ਕੁ ਜ਼ਰੂਰੀ ਸੋਧਾਂ ਤੋਂ ਗਿਆਤ ਹੋਣਾ ਜਰੂਰੀ ਹੈ:-

ਇਕ ਵਚਨ :

1- ਜੇ ਨਾਂਵ ਦੇ ਅੰਤ ਵਿਚ 'ਉ' ਹੋਵੇ ਤਾਂ ਇਕ ਵਚਨ ਨਾਂਵ ਦਾ ਉ ਉਸੇ ਤਰ੍ਹਾਂ ਕਾਇਮ ਰਹਿੰਦਾ ਹੈ। ਜਿਵੇਂ:

ਭਉ ਭਾਗਾ, ਨਿਰਭਉ ਮਨਿ ਬਸੈ ॥ [ਪੰਨਾ 893

ਕੌਣ ਭਾਗਾ?=ਭਉ। ਕਉਣ ਵਸਿਆ?=ਨਿਰਭਉ।

2- ਅੰਤਲੇ 'ੳ' ਦੀ ਥਾਂ 'ਇ' ਭੀ ਲਗ ਸਕਦਾ ਹੈ। (ਇ ਲਗਾਣ ਨਾਲ)। ਜਿਵੇਂ :

ਨਾਮਦੇਇ ਸਿਮਰਨੁ ਕਰਿ ਜਾਨਾ ॥ [ਪੰਨਾ 858

ਨਾਮਦੇਉ ਦੀ ਥਾਂ ਨਾਮਦੇਇ ਬਣਿਆ ਹੈ।

3- ਇਸੇ ਤਰ੍ਹਾਂ 'ਪ੍ਰਿਉ ਨੇ' ਦੀ ਥਾਂ ਪ੍ਰਿਅ ਬਣਦਾ ਹੈ ('ਅ' ਲਗਾਣ ਨਾਲ)। ਜਿਵੇਂ :

ਬਾਹ ਪਕਰਿ *ਪ੍ਰਿਅ* ਸੇਜੈ ਆਨੀ ॥ [ਪੰਨਾ 372

ਬਹੁਵਚਨ 'ੳ' ਅੰਤ :

1- ਅੰਤਲੇ 'ੳ' ਨੂੰ ਹਟਾ ਕੇ ਦੁਲਾਈਆਂ (ੈ) ਜਿਵੇਂ :

*ਭੈ* ਬਿਨਸੇ, ਨਿਰਭਉ ਹਰਿ ਧਿਆਇਆ ॥ [ਪੰਨਾ 191

ਕੌਣ ਬਿਨਸੇ?=ਕਈ ਪ੍ਰਕਾਰ ਦੇ ਭਉ।

2- ਅੰਤਲੇ 'ੳ' ਦੀ ਥਾਂ ਕਈ ਵਾਰ 'ਅ' ਭੀ ਵਰਤਿਆ ਜਾਂਦਾ ਹੈ। ਜਿਵੇਂ :

ਹੁਕਮੀ ਹੋਵਨਿ ਜੀਅ, ਹੁਕਮਿ ਮਿਲੈ ਵਡਿਆਈ॥ [ਪੰਨਾ 1

## ਕਰਤਾ ਕਾਰਕ ਸੰਬੰਧੀ ਜ਼ਰੂਰੀ ਨੁਕਤੇ :

### ਕੰਨਾ ਅੰਤ ਨਾਂਵ :

### ਇਕਵਚਨ ਨਾਂਵ :

ੳ) ਕਰਤੈ ਕਾਰਣੁ ਜਿਨਿ ਕੀਆ, ਸੋ ਜਾਣੈ ਸੋਈ ॥ [ਪੰ. 787

ਕਰਤਾ ਤੋਂ ਕਰਤੈ ਬਣਿਆ ਹੈ।

ਕਿਸ ਨੇ ਕਾਰਣ ਕੀਤਾ?=ਕਰਤੇ ਨੇ।

ਅ) ਇਹ ਸਉਦਾ ਗੁਰਮੁਖਿ ਕਿਨੈ ਵਿਰਲੈ ਪਾਇਆ॥ [ਪੰ. 372

(ਕਿਸ ਨੇ ਪਾਇਆ?=ਕਿਸੇ ਵਿਰਲੇ ਗੁਰਮੁਖਿ ਨੇ)

ਨੋਟ : ਜੇ ਕਰ ਨਾਂਵ ਕਰਤਾ ਕਾਰਕ ਵਿਚ ਹੈ ਤਾਂ ਉਸਦੇ ਸਾਰੇ ਵਿਸ਼ੇਸ਼ਣਾਂ ਨੂੰ ਭੀ ਕਰਤਾ ਕਾਰਕ ਵਿਚ ਲਿਖਿਆ ਜਾਵੇਗਾ। ਇਹੋ ਨਿਯਮ ਬਾਕੀ ਦੇ ਕਾਰਕਾਂ ਤੇ ਭੀ ਲਾਗੂ ਹੁੰਦਾ ਹੈ। ਇਥੇ 'ਵਿਰਲਾ' ਵਿਸ਼ੇਸ਼ਣ ਹੈ। ਗੁਰਮੁਖਿ ਕਰਤਾ ਕਾਰਕ ਦਾ ਨਾਂਵ ਹੈ ਇਸ ਲਈ ਇਸ ਦਾ ਵਿਸ਼ੇਸ਼ਣ 'ਵਿਰਲਾ' ਨੂੰ ਉਸੇ ਕਾਰਕ ਵਿਚ ਵਿਰਲੈ ਦਾ ਰੂਪ ਦਿੱਤਾ ਗਿਆ ਹੈ।



# ਕਰਮ ਕਾਰਕ

ਜਿਸ ਨਾਂਵ ਉਤੇ ਕਿਰਿਆ ਦੀ ਰਾਹੀਂ ਦਰਸਾਏ ਗਏ ਕੰਮ ਦਾ ਅਸਰ ਪਏ, ਉਸ ਨਾਂਵ ਨੂੰ ਕਰਮ ਕਾਰਕ ਕਹਿੰਦੇ ਹਨ।

ਇਥੇ ਇਹ ਦਸਣਾ ਉਚਿਤ ਹੋਵੇਗਾ ਕਿ ਕਰਮ ਕਾਰਕ ਦਰਸਾਉਣ ਵਾਲੀ ਕਿਰਿਆ ਦੇ ਦੋ (Objects) ਕਰਮ ਹੋ ਸਕਦੇ ਹਨ ਇਕ (Direct Object) ਕਥਿਤ ਅਤੇ ਦੂਜਾ (Indirect Object) ਅਕਥਿਤ ਕਰਮ । ਜਿਵੇਂ :-

ਸੰਤਾਂ ਨੇ ਮੈਨੂੰ ਪੂੰਜੀ ਸੌਂਪੀ
ਸੰਤਨ ਮੋਕਉ ਪੂੰਜੀ ਸਉਪੀ,
ਤਉ ਉਤਰਿਆ ਮਨ ਕਾ ਧੋਖਾ ॥ [ਪੰਨਾ 664

ਕੀ ਸੌਂਪੀ?=ਪੂੰਜੀ =ਕਥਿਤ ਕਰਮ
ਕਿਸਨੂੰ ਸੌਂਪੀ?=ਮੈਨੂੰ =ਅਕਥਿਤ ਕਰਮ
ਉਪਰਕੋਤ ਪੰਕਤੀ ਵਿਚ ਪੂੰਜੀ =ਕਰਮ ਕਾਰਕ

ਕਰਮ ਕਾਰਕ ਹਮੇਸ਼ਾਂ ਕਥਿਤ ਕਰਮ ਲਈ ਹੁੰਦਾ ਹੈ। ਪਛਾਣ ਕਰਨ ਲਈ ਕਿਰਿਆ ਦੇ ਨਾਲ 'ਕੀ' ਜਾਂ 'ਕਿਸਨੂੰ' ਲਗਾਇਆਂ, ਜੋ ਉਤਰ ਮਿਲੇ, ਉਹ ਕਰਮ ਕਾਰਕ ਹੁੰਦਾ ਹੈ।

(ਅ) ਵਿਣੁ, ਬਿਨੁ ਆਮ ਤੌਰ ਤੇ ਕਰਮ ਕਾਰਕ ਲਈ ਵਰਤੇ ਜਾਂਦੇ ਹਨ :

ੳ) ਬਿਨੁ ਸਤਿਗੁਰ ਕਿਨੈ ਨ ਪਾਇਓ,
ਬਿਨੁ ਸਤਿਗੁਰ ਕਿਨੈ ਨ ਪਾਇਆ ॥ [ਪੰਨਾ 466

ਅ) ਵਿਣੁ ਗੁਣ ਕੀਤੇ ਭਗਤਿ ਨ ਹੋਇ ॥ [ਪੰਨਾ 4

ਕਥਿਤ ਕਰਮ ਦੀ ਪਹਿਚਾਣ ਲਈ ਕਿਰਿਆ ਨਾਲ ''ਕਿਸਨੂੰ'' ਜਾਂ 'ਕੀ' ਲਗਾ ਕੇ ਸਵਾਲ ਪੁਛਿਆ ਜਾ ਸਕਦਾ ਹੈ।

ਦੂਜੀ ਗੱਲ ਹੈ ਕਾਰਕੀ ਚਿੰਨ੍ਹਾਂ ਦੀ ਜੋ ਹੇਠਾਂ ਲਿਖੇ ਅਨੁਸਾਰ ਲਗਾਏ ਜਾਂਦੇ ਹਨ-

## ਕਰਮ ਕਾਰਕ ਇਕਵਚਨ :

ਕਈ ਕਥਿਤ (ਕਰਮ) ਨਾਂਵਾਂ ਦੇ ਅੰਤ ਵਿਚ ਔਂਕੜ ਹੁੰਦਾ ਹੈ ਜੋ ਇਕ ਵਚਨ ਪੁਲਿੰਗ ਦਾ ਸੂਚਕ ਭੀ ਹੁੰਦਾ ਹੈ ਪ੍ਰੰਤੂ ਕਰਮਕਾਰਕ ਵਿਚ ਇਸ ਔਂਕੜ ਨੂੰ ਨਹੀਂ ਹਟਾਇਆ ਜਾਂਦਾ। ਯਾਦ ਰਹੇ ਕਰਤਾ ਕਾਰਕ ਦੇ ਇਕ ਵਚਨ ਨਾਂਵ ਦਾ ਭੀ ਔਂਕੜ ਨਹੀਂ ਹਟਾਇਆ ਜਾਂਦਾ। ਫਰਕ ਕੇਵਲ ਇਤਨਾ ਹੈ ਕਿ ਕਰਤਾ ਕਾਰਕ ਵਿਚ ਕਿਰਿਆ ਨਾਲ ਸਵਾਲ ਪੁਛਣ ਲਈ ਕਿਸਨੇ, ਜਾਂ

ਕਿਸ ਦਾ, ਪ੍ਰਯੋਗ ਹੁੰਦਾ ਹੈ ਪਰ ਕਰਮ ਕਾਰਕ ਵਿਚ 'ਕਿਸ ਨੂੰ' ਜਾਂ 'ਕਿਸ ਉਤੇ' ਕੰਮ ਹੋਣ ਨੂੰ ਵਿਚਾਰਿਆ ਜਾਂਦਾ ਹੈ। ਜਿਵੇਂ :

| *ਕਰਮ ਕਾਰਕ* | *ਕਰਤਾ ਕਾਰਕ* |
|---|---|
| ੳ)ਜਾਲਿ ਮੋਹੁ, ਘਸਿ ਮਸੁ ਕਰਿ, ਮਤਿ ਕਾਗਦ ਕਰਿ ਸਾਰੁ ॥ ਲਿਖੁ ਨਾਮੁ, ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥ [ਪੰਨਾ 16 | ੳ) ਅਬ ਮਨੁ ਉਲਟਿ ਸਨਾਤਨੁ ਹੂਆ ॥ [ਪੰਨਾ 327 ਕਉਨ ਸਨਾਤਨ ਹੂਆ?=ਮਨੁ |

ਕਿਸ ਨੂੰ ਜਾਲ?=ਮੋਹ ਨੂੰ

ਘਸਾ ਕੇ ਕੀ ਕਰ?=ਮਸੁ, ਸਿਆਹੀ ਬਣਾ

ਕੀ ਲਿਖ=ਨਾਮ, ਸਿਫਤਾਂ।

ਕਰਮ ਕਾਰਕ ਅੰਤ ਦੀਆਂ ਕੁਝ ਹੋਰ ਉਦਾਹਰਣਾਂ :

ੳ) ਗੁਰਮੁਖਿ ਆਪਣਾ ਮਨੁ ਮਾਰਿਆ
ਸਬਦਿ ਕਸਵਟੀ ਲਾਇ ॥ [ਪੰਨਾ 87

ਅ) ਸਤਿਗੁਰਿ ਦੀਆ ਮੋਕਉ ਏਹੁ ਨਿਧਾਨੁ ॥ [ਪੰਨਾ 558

ੲ) ਮਾਇਆ ਮੋਹੁ ਮੇਰੈ ਪ੍ਰਭਿ ਕੀਨਾ,
ਆਪੇ ਭਰਮਿ ਭੁਲਾਏ ॥ [ਪੰਨਾ 67

ਉਪਰੋਕਤ ਪੰਕਤੀਆਂ ਵਿਚ :

ਮਨੁ, ਨਿਧਾਨੁ, ਅਤੇ ਮੋਹੁ ਕਰਮ ਕਾਰਕ ਹਨ।

ਦੂਜਾ ਚਿੰਨ੍ਹ ਹੈ ਨਾਂਵ ਨਾਲ ( ੈ ) ਦੁਲਾਈਆਂ। ਜਿਵੇਂ :-

ੳ) *ਹੁਕਮੈ ਬੂਝੈ* ਚਉਪੜਿ ਖੇਲੈ,
ਮਨੁ ਜਿਣਿ ਢਾਲੇ ਪਾਸਾ ॥ [ਪੰਨਾ 793

ਅ) ਨਿਰਭਉ ਹੋਇ ਭਜਹੁ *ਜਗਦੀਸੈ,*
ਏਹੁ ਪਦਾਰਥੁ ਵਡਭਾਗਿ ਲਹੇ ॥ [ਪੰਨਾ 824

(ੳ) ਹੁਕਮੈ ਬੂਝੈ=ਹੁਕਮ ਨੂੰ ਬੂਝੇ।

(ਅ) ਭਜਹੁ ਜਗਦੀਸੈ=ਜਗਦੀਸ ਨੂੰ ਭਜਹੁ।

(3) ਨਾਂਵ (ਸ਼ਬਦ) ਦੇ ਅੰਤ ਵਿੱਚ ਹਿ ਲਗਾ ਕੇ :

ੳ) ਨਾਨਕ, ਭਾਗੁ ਹੋਵੈ ਜਿਸੁ ਮਸਤਕਿ,
*ਕਾਲਹਿ* ਮਾਰਿ ਬਿਦਾਰੇ ॥ [ਪੰਨਾ 797

ਅ) ਅਨਿਕ ਜੁਗਤਿ ਕਰਿ ਬਹੁਤੁ ਬੀਚਾਰਉ॥
ਸਾਧ ਸੰਗਿ ਇਸੁ *ਮਨਹਿ* ਉਧਾਰਉ ॥ [ਪੰਨਾ 804

ੳ) ਕਾਲਹਿ=ਕਾਲ ਨੂੰ

ਅ) ਮਨਹਿ=ਮਨ ਨੂੰ

ਕਰਮ-ਕਾਰਕ ਬਹੁਵਚਨ (ਮੁਕਤਾ ਅੰਤ)-

ਬਹੁਵਚਨ ਨਾਂਵ ਆਮ ਤੌਰ ਮੁਕਤਾ ਅੰਤ ਹੁੰਦੇ ਹਨ।

ੳ) *ਗਗਨ* ਗੰਭੀਰੁ ਗਰੰਤਰਿ ਵਾਸੁ ॥
*ਗੁਣ ਗਾਵੈ* ਸੁਖ ਸਹਜਿ ਨਿਵਾਸੁ॥ . . .

ਅ) *ਘਰ ਦਰ* ਫਿਰਿ ਥਾਕੀ ਬਹੁਤੇਰੇ ॥
ਜਾਤਿ ਅਸੰਖ ਅੰਤ ਨਹੀ ਮੇਰੇ ॥

ੳ) ਗੁਣ ਗਾਵੈ =ਗੁਣਾਂ ਨੂੰ ਗਾਵੈ(ਕੀ ਗਾਉਂਦਾ ਹੈ=ਗੁਣ)

ਅ) ਘਰ ਦਰ=ਘਰ ਤੇ ਦਰ

## ਕਰਮ ਕਾਰਕ ਬਹੁਵਚਨ (ਕੰਨਾ ਅੰਤ ਨਾਂਵ)-

ੳ) ਪੰਡਿਤ ਪਾਧੇ ਜੋਇਸੀ ਨਿਤ ਪੜਹਿ ਪੁਰਾਣਾ॥ [ਪੰਨਾ 419

ਅ) ਸਾਹਿਬੁ ਰਿਦੈ ਵਸਾਇ ਨ ਪਛੋਤਾਵਹੀ ॥
ਗੁਨਹਾ ਬਖਸਣਹਾਰੁ ਸਬਦੁ ਕਮਾਵਹੀ ॥ [ਪੰਨਾ 420

ੳ)ਕੀ ਪੜ੍ਹਦੇ ਹਨ?=ਪੁਰਾਣਾ ਨੂੰ ਪੜ੍ਹਦੇ ਹਨ।

ਅ)ਕੀ ਬਖਸਣਹਾਰੁ?=ਗੁਨਾਹਾਂ ਨੂੰ ਬਖਸ਼ਣਹਾਰ ਹੈ ਸ਼ਬਦ।

## ਕਰਮ ਕਾਰਕ ਬਹੁਵਚਨ (ਹ) ਅੰਤ ਨਾਂਵ :

ੳ) ਸੂਖ ਸਹਜ ਅਨੰਦ ਘਨੇਰੇ
ਨਾਨਕ, ਜੀਵੈ ਹਰਿ ਗੁਣਹ ਵਖਾਣਿ ॥ [ਪੰਨਾ 826

ਸਵਾਲ- ਕਿਸ ਨੂੰ ਵਖਾਣ ਕੇ ਜੀਉਂਦਾ ਹੈ ?
ਉਤਰ- ਹਰੀ ਦੇ ਗੁਣਾਂ ਨੂੰ।



# ਕਰਣ ਕਾਰਕ ਇਕਵਚਨ
## (Instrumental Case)

ਕਰਣ ਦਾ ਅਰਥ ਹੈ ''ਜ਼ਰੀਆ''। ਜਿਸ ਨਾਵ ਦੇ ਜ਼ਰੀਏ ਕਿਰਿਆ ਨਾਲ ਦਸੇ ਗਏ ਕੰਮ ਦਾ ਹੋਣਾ ਪ੍ਰਗਟ ਹੋਵੇ, ਉਸ ਨਾਵ ਦਾ ਕਾਰਕੀ ਰੂਪ ''ਕਰਣ ਕਾਰਕ'' ਹੁੰਦਾ ਹੈ।

ਕਿਸੇ ਵਾਕ ਵਿਚ ਕਰਤਾ ਕਿਸੇ ਸਾਧਨ ਰਾਹੀਂ (ਨਾਂਵ, ਪੜਨਾਂਵ) ਜੋ ਕਿਰਿਆ (ਕੰਮ) ਕਰਦਾ ਹੈ, ਉਹ ਕਰਣ ਕਾਰਕ ਦਾ ਲਖਾਇਕ ਹੁੰਦਾ ਹੈ। ਮੁਖ ਤੌਰ ਤੇ ਅਰਥ ਕਰਨ ਲਗਿਆਂ ਉਸ ਸਾਧਨ ਨਾਲ ''ਰਾਹੀਂ'' ਜਾਂ ''ਦੁਆਰਾ'' ਕਰਕੇ ਸ਼ਬਦ ਵਰਤੇ ਜਾਂਦੇ ਹਨ। ਜਿਵੇਂ :-

ੳ) *ਸਤਿਗੁਰਿ ਮਿਲਿਐ* ਸਚੁ ਪਾਇਆ ॥
ਜਿਨ ਕੈ ਹਿਰਦੈ ਸਚੁ ਵਸਾਇਆ ॥ [ਪੰਨਾ 467

ਅ) *ਮਨਿ ਜੀਤੈ* ਜਗੁ ਜੀਤੁ ॥ [ਪੰਨਾ 6

(ੳ) ਮਿਲਿਐ ਕਰਣ ਕਾਰਕ ਹੈ ਅਤੇ ਇਸਦੇ ਅਰਥ ਹਨ, ਮਿਲਣ ਰਾਹੀਂ, ਜਾਂ ਮਿਲਣ ਦੁਆਰਾ। (ਅ) ਮਨ ਨੂੰ ਜਿਤਣ ਰਾਹੀਂ।

ਇਸ ਕਾਰਕ ਦੀ ਪਹਿਚਾਣ ਭੀ ਕੁਝ ਕੁ ਕਾਰਕੀ ਚਿੰਨ੍ਹਾਂ ਦੁਆਰਾ ਹੁੰਦੀ ਹੈ, ਜੋ ਹੇਠਾਂ ਦਿਤੇ ਜਾਂਦੇ ਹਨ।

1) ਸ਼ਬਦ ਦੇ ਅੰਤਲੇ ਅਖਰ ਨੂੰ ਸਿਹਾਰੀ (ਿ) ਲਗਾਇਆਂ। ਜਿਵੇਂ :

ੳ) ਸਚਿ ਮਿਲੈ ਸਚਿਆਰੁ, ਕੂੜਿ ਨ ਪਾਈਐ ॥ [ਪੰਨਾ 419

ਸਚਿਆਰ ਵਾਹਿਗੁਰੂ ਸਚ ਰਾਹੀਂ ਮਿਲਦਾ ਹੈ। ਕੂੜ ਰਾਹੀਂ ਨਹੀਂ ਪਾਇਆ ਜਾ ਸਕਦਾ।

ਅ) ਸਤਿਗੁਰੁ ਖੋਟਿਅਹੁ ਖਰੇ ਕਰੇ,
ਸਬਦਿ ਸਵਾਰਣਹਾਰੁ॥ [ਪੰਨਾ 143

ਸ਼ਬਦ ਦੁਆਰਾ ਸਵਾਰਦਾ ਹੈ।

ੲ) ਮਤ ਕੋ *ਭਰਮਿ* ਭੁਲੈ ਸੰਸਾਰਿ ॥ [ਪੰਨਾ 864

ਭਰਮ ਨਾਲ ਭੁਲ ਨ ਜਾਵੇ।

## ਕਰਣ ਕਾਰਕ ਇਕਵਚਨ :

ਸ਼ਬਦ ਦੇ ਅੰਤ ਵਿਚ ਬਿਹਾਰੀ ( ੀ)ਲਗਾਈ ਜਾਂਦੀ ਹੈ।

ੳ) ਗੁਰਸਬਦੀ ਗੋਵਿਦੁ ਗਜਿਆ ॥ [ਪੰਨਾ 1315

ਗੁਰੂ ਦੇ ਸ਼ਬਦ ਰਾਹੀਂ ਗੋਬਿੰਦ ਅੰਦਰ ਪ੍ਰਗਟ ਹੋਇਆ।

ਅ) ਗੁਰਪਰਸਾਦੀ ਮਨੁ ਭਇਆ ਨਿਰਮਲੁ,
ਜਿਨਾ ਭਾਣਾ ਭਾਵਏ ॥ [ਪੰਨਾ 918

ਗੁਰੂ ਦੀ ਕਿਰਪਾ ਦੁਆਰਾ ਮਨ ਨਿਰਮਲ ਹੋ ਗਿਆ।

ਕਰਣ ਕਾਰਕ ਇਕ ਵਚਨ ਸ਼ਬਦ ਦੇ ਅੰਤ ਵਿਚ ਲਾਂਵ ਜਾਂ ਦੁਲਾਵਾਂ ਰਾਹੀਂ :

ੳ) ਕਿਰਤੁ ਨ ਕੋਈ ਮੇਟਣਹਾਰਾ ॥
ਗੁਰ ਕੈ ਸਬਦੇ ਮੋਖ ਦੁਆਰਾ ॥ [ਪੰਨਾ 1052

ਗੁਰੂ ਦੇ ਸ਼ਬਦ ਰਾਹੀਂ ਮੁਕਤੀ ਦਾ ਦੁਆਰਾ ਮਿਲਦਾ ਹੈ।

ਅ) ਜਿਤੁ ਪੀਤੈ ਮਤਿ ਦੂਰਿ ਹੋਇ,
ਬਰਲੁ ਪਵੈ ਵਿਚਿ ਆਇ ॥ [ਪੰਨਾ 554

ਜਿਸ ਦੇ ਪੀਤਿਆਂ (ਪੀਣ ਨਾਲ) ਮਤਿ ਦੂਰ ਹੋ ਜਾਂਦੀ ਹੈ, ਪਾਗ਼ਲਪੁਣਾ ਆ ਜਾਂਦਾ ਹੈ।

ਕਰਣ ਕਾਰਕ ਇਕ ਵਚਨ :

(4) ਸ਼ਬਦ ਦੇ ਅੰਤ ਵਿਚ ਹਿ ਲਗਾਣ ਨਾਲ :

ੳ) ਹਰਿ ਹਰਿ ਕਰਤ ਪੂਤਨਾ ਤਰੀ ॥
ਬਾਲ ਘਾਤਨੀ *ਕਪਟਹਿ ਭਰੀ* ॥ [ਪੰਨਾ 874

ਕਪਟਹਿ ਭਰੀ=ਕਪਟ ਨਾਲ ਭਰੀ ਹੋਈ ।

ਅ) ***ਦੂਧਹਿ* ਦੁਹਿ ਜਬ ਮਟੁਕੀ ਪਰੀ॥** [ਪੰਨਾ 1166

ਦੂਧਹਿ=ਦੁਧ ਨਾਲ। ਸ਼ਬਦ ਦੇ ਅੰਤ ਵਿੱਚ 'ਹਿ' ਨਾਲ ਵਰਤਣਾ।

ੲ) ਜਿਉ ਸਾਬੁਨਿ ਕਾਪਰ ਊਜਲ ਹੋਤ ॥ [ਪੰਨਾ 914

ਜਿਉ ਸਾਬੁਨਿ=ਜਿਵੇਂ ਸਾਬਣ ਲਗਾਣ ਨਾਲ ਕਪੜੇ ਸਾਫ਼ ਹੁੰਦੇ ਹਨ।

ਸ) *ਮਨਿ ਤਨਿ ਰਸਨਾ* ਨਾਮੁ ਧਿਆਇਆ।। (ਪੰਨਾ 684)

ਮਨ ਨਾਲ, ਸਰੀਰ ਨਾਲ ਅਤੇ ਜੀਭ ਨਾਲ।

ਕਰਣਕਾਰਕ ਬਹੁਵਚਨ :

(1) ਨਾਂਵ ਦੇ ਅੰਤ ਵਿੱਚ 'ਹ' ਲਗਾਉਣ ਨਾਲ। ਜਿਵੇਂ :

ੳ) *ਚਰਨਹ* ਗੋਬਿੰਦ ਮਾਰਗੁ ਸੁਹਾਵਾ ॥ [ਪੰਨਾ 1212

ਚਰਨਹ=ਚਰਨਾਂ ਨਾਲ ਚਲਦਿਆਂ ।

(2) ਨਾਂਵ ਦੇ ਅੰਤ ਵਿਚ 'ਹੁ' ਲਗਾਉਣ ਨਾਲ :

ੳ) *ਨੈਨਹੁ* ਪੇਖੁ ਠਾਕੁਰ ਕਾ ਰੰਗੁ ॥ [ਪੰਨਾ 281

ਨੈਨਹੁ=ਨੈਣਾਂ ਨਾਲ, ਅਖਾਂ ਰਾਹੀਂ।

(3) ਨਾਂਵ ਮੁਕਤਾ ਅੰਤ :

ੳ) ਦੁਇ ਦੁਇ ਲੋਚਨ ਪੇਖਾ ॥ [ਪੰਨਾ 655

ਲੋਚਨ=ਨੈਣਾਂ ਨਾਲ ।

ੲ) *ਸ੍ਰਵਨ* ਗੋਬਿੰਦ ਗੁਨੁ ਸੁਨਉ,
ਅਰੁ ਗਾਉ ਰਸਨਾ ਗੀਤਿ ॥ [ਪੰਨਾ 631

ਸ੍ਰਵਨ=ਕੰਨਾਂ ਰਾਹੀਂ।

(4) ਨਾਂਵ ਦੇ ਅੰਤ ਵਿੱਚ ਬਿਹਾਰੀ ਲਾਇਆਂ ( ੀ) :
*ਗਜੀ* ਨ ਮਿਨੀਐ, ਤੋਲਿ ਨ ਤੁਲੀਐ,
ਪਾਚਨੁ ਸੇਰ ਅਢਾਈ ॥ [ਪੰਨਾ 335

ਗਜੀ=ਗੱਜ਼ਾਂ ਨਾਲ,

(5) ਕਈ ਵਾਰੀ ਨਾਵ ਦੇ ਅਸਲ ਰੂਪ ਵਿਚ ਕੋਈ ਤਬਦੀਲੀ ਨਹੀਂ ਆਉਂਦੀ :-
ਲਪਟਿ ਰਹੇ ਮਾਇਆ ਰੰਗ ਮਾਤੇ,
ਲੋਚਨ ਕਛੂ ਨ ਸੂਝੀ ॥ [ਪੰਨਾ 672

ਲੋਚਨ=ਅੱਖਾਂ ਨਾਲ।



# ਸੰਪ੍ਰਦਾਨ ਕਾਰਕ
## (Dative Case)

ਸੰਪ੍ਰਦਾਨ ਪਦ ਦੇ ਅਖਰੀ ਅਰਥ ਹਨ- ਬਖ਼ਸ਼ਿਸ਼। ਜਿਸ ਨੂੰ ਕੋਈ ਵਸਤੂ ਦਿਤੀ ਜਾਏ ਜਾਂ ਜਿਸ ਦੀ ਖ਼ਾਤਰ ਕਿਰਿਆ ਰਾਹੀਂ ਦਸਿਆ ਗਿਆ ਕੰਮ ਕੀਤਾ ਜਾਏ, ਉਹ ਨਾਵ ਜਾਂ ਪੜਨਾਵ ਜਿਨ੍ਹਾਂ ਲਈ ਕਰਤਾ ਕੰਮ ਕਰੇ, ਨੂੰ ''ਸੰਪ੍ਰਦਾਨ ਕਾਰਕ'' ਕਿਹਾ ਜਾਂਦਾ ਹੈ। ਜਿਵੇਂ:-

1) ਸਿਖ ਸੰਗਤ ਵਾਸਤੇ ਪ੍ਰਸ਼ਾਦ ਆਇਆ
2) ਸੰਤਾਂ ਨੇ ਸੰਗਤਾਂ ਲਈ ਫਲ ਖ਼ਰੀਦਿਆਂ

ਉਪਰੋਕਤ ਵਾਕਾਂ ਵਿਚ ਸੰਗਤ ਤੇ ਸੰਗਤਾਂ **ਸੰਪ੍ਰਦਾਨ** ਕਾਰਕ ਹਨ। ਸੰਪ੍ਰਦਾਨ ਕਾਰਕ ਦੇ ਚਿੰਨ ਹਨ- ਲਈ, ਨੂੰ **ਵਾਸਤੇ।**
ਨੋਟ- ਜਿਥੇ ਕਿਰਿਆ ਦੇ ਦੋ ਕਰਮ ਹੋਣ ਉਥੇ ਅ-ਕਥਿਤ ਕਰਮ (Indirect) ਦਾ ਰੂਪ ਸੰਪ੍ਰਦਾਨ ਕਾਰਕ ਹੁੰਦਾ ਹੈ। ਜਿਵੇਂ:- ਮੈਂ ਮੋਹਣ ਨੂੰ ਚਿੱਠੀ ਦਿੱਤੀ। ਮੋਹਣ ''ਅਕਥਿਤ ਕਰਮ'' ਹੈ ਤੇ ਚਿਠੀ ''ਕਥਿਤ ਕਰਮ'' (direct) ਹੈ।

ਇਸੇ ਤਰ੍ਹਾਂ ਗੁਰਬਾਣੀ ਵਿਚ ਅੰਕਿਤ ਹੈ:-

ਸੰਤਨ ਮੋਕਉ ਪੂੰਜੀ ਸਉਪੀ . . . [ਪੰਨਾ 158

ਇਸ ਪਾਵਨ ਪੰਕਤੀ ਵਿਚ ''ਪੂੰਜੀ'' ਤੇ ''ਮੋਕਉ'' ਦੋ ਕਰਮ ਹਨ। ਮੋ (ਮੈਨੂੰ) ਅਕਥਿਤ ਕਰਮ ਹੈ। ਇਸ ਲਈ ਇਹ ਸੰਪ੍ਰਦਾਨ ਕਾਰਕ ਦਾ ਪ੍ਰਤੀਕ ਹੈ:-

ੳ) ਮੈ ਆਧਾਰੁ ਤੇਰਾ ਤੂ ਖਸਮੁ ਮੇਰਾ,
ਮੈ ਤਾਣੁ ਤਕੀਆ ਤੇਰਓ ॥ (ਮੈਨੂੰ) [ਪੰਨਾ 844

ਅ) ਮੋਹਿ ਅਧਾਰੁ ਨਾਮੁ ਨਾਰਾਇਨ,
ਜੀਵਨ ਪ੍ਰਾਨ ਧਨ ਮੋਰੇ ॥ (ਮੈਨੂੰ) [ਪੰਨਾ 974

ੲ) ਬੂਝੀ ਤਪਤਿ ਘਰਹਿ ਪਿਰੁ ਪਾਇਆ ॥
ਸਗਲ ਸੀਗਾਰੁ ਹੁਣਿ ਮੁਝਹਿ ਸੁਹਾਇਆ ॥
(ਮੈਨੂੰ) [ਪੰਨਾ 738

ਸ) **ਕਰਿ ਕਿਰਪਾ ਮੋਹਿ ਨਾਮੁ ਦੇਹੁ,**
ਨਾਨਕ ਦਰਸ ਰੀਤਾ ॥ (ਮੈਂ, ਮੁ, ਮੋਹਿ, ਮੁਝੈ, ਮੁਹਿ) [ਪੰ . 810

ਕਿਤੇ ਕਿਤੇ ਨਾਵ **ਦੇ ਅੰਤ** ਵਿਚ **ਔਕੜ** ਵਰਤਿਆ ਗਿਆ ਹੈ:-

ਇਹੁ ਮਨੁ ਛੂਟੈ ਜਾ ਸਤਿਗੁਰੁ ਭੇਟੈ ॥ [ਪੰਨਾ 640

ਨਾਵ ਦੇ ਅੰਤ ਵਿਚ ''ਹਿ''–

ੳ) ਅੰਮ੍ਰਿਤ ਗੁਣ ਸੰਤ ਬੋਲਤੇ,
ਸੁਣਿ ਮਨਹਿ ਪੀਲਾਵਉ ॥ (ਮਨ ਨੂੰ ਪਿਲਾਵਾਂ)[ਪੰਨਾ 813

ਅ) ਮਨਹਿ ਬਿਆਪਤ ਅਨਿਕ ਤਰੰਗਾ ॥
(ਮਨ ਨੂੰ ਵਿਆਪਦੇ ਹਨ) [ਪੰਨਾ 759

ਨਾਵ ਦੇ ਅੰਤ ਵਿੱਚ ਸਿਹਾਰੀ ''ਿ'' ਨਾਲ–

ੳ) ਗੁਰਮੁਖਿ ਮਿਲਿ ਸੋਹਾਗਣੀ . . . [ਪੰਨਾ 844

ਅ) ਗੁਰਮੁਖਿ ਰੰਗਿ ਚਲੂਲੈ ਰਾਤੀ ॥ [ਪੰਨਾ 527

ਬਹੁ ਵਚਨ– ਨ, ੀ, ਹ, ਲਾ

1–ਮੁਕਤਾ–ੳ) ਹਉ ਬਲਿ ਬਲਿ ਜਿਨ *ਰਾਮ* ਕਹੇ ॥ (ਸੰਤਾਂ ਤੋਂ)
[ਪੰਨਾ 345

ਅ) ਬਲਿਹਾਰੀ ਗੁਰਦੇਵ *ਚਰਨ* . . (ਚਰਨਾਂ ਤੋਂ) [ਪੰਨਾ 1206

2– ੀ ੳ) ਜੇ ਮੋਹਾਕਾ ਘਰੁ ਮੁਹੈ,
ਘਰ ਮੁਹਿ ਪਿਤਰੀ ਦੇਇ ॥ (ਪਿਤਰਾਂ ਲਈ) [ਪੰਨਾ 472

3– ਨਾਵ ਦੇ ਅੰਤ ਵਿਚ ਹੁ ਵੀ ਲਗਦਾ ਹੈ:–

ੳ) ਅਨਿਕ ਬਾਰ ਸੰਤਹ ਡੰਡਉਤ ॥ (ਸੰਤਾਂ ਨੂੰ) [ਪੰਨਾ 889

ਅ) ਨਾਮਹੁ ਹੀ ਨਾਮੁ ਮੰਨੀਐ, ਨਾਮੇ ਵਡਿਆਈ [ਪੰ. 426

4– ਮਾਰਵਾੜੀ ਬੋਲੀ ਵਿਚ ਨਾਵ ਦੇ ਅਖੀਰ ਲਾ ਲਗਦੀ ਹੈ:
ਮਾਰਵਾੜਿ ਜੈਸੇ ਨੀਰੁ ਬਾਲਹਾ,
ਬੇਲਿ ਬਾਲਹਾ ਕਰਹਲਾ ॥ (ਊਠ ਨੂੰ) [ਪੰਨਾ 693

ਨੋਟ– ਭਾਉਣਾ (ਚੰਗਾ ਲਗਣਾ), ਵਿਆਪਣਾ, ਮਿਲਣਾ, ਰੋਣਾ, ਵਿਟਹੁ, ਪਰਨਾਮ, ਡੰਡਉਤ, ਬਲਿਹਾਰ ਜਾਣਾ ਆਦਿ ਸ਼ਬਦ ਜਿਸ ਨਾਂਵ ਲਈ ਵਰਤੇ ਜਾਂਦੇ ਹਨ, ਉਹ ਨਾਵ ਆਮ ਤੌਰ ਤੇ ਸੰਪ੍ਰਦਾਨ ਕਾਰਕ ਦੇ ਲਖਾਇਕ ਹੁੰਦੇ ਹਨ।



# ਅਪਾਦਾਨ ਕਾਰਕ
# (Ablative Case)

''ਅਪਾਦਾਨ'' ਸ਼ਬਦ ਦਾ ਅਰਥ ਹੈ- ਲੈਣਾ। ਜਿਸ ਨਾਵ ਤੋਂ ਕੋਈ ਚੀਜ਼ ਲਈ ਜਾਵੇ, ਵਖਰੀ ਕੀਤੀ ਜਾਵੇ, ਉਸ ਨਾਵ ਨੂੰ ਪਛਾਨਣ ਦੇ ਚਿੰਨ੍ਹ ''ਤੋਂ'', ਪਾਸੋਂ, ਕੋਲੋਂ, ਆਦਿ ਹਨ।

ਮੈਂ ਇਹ ਪੁਸਤਕ ਗੁਰਬਖ਼ਸ਼ ਸਿੰਘ ਪਾਸੋਂ ਲਈ।

ਗੁਰਬਖ਼ਸ਼ ਸਿੰਘ ਦਾ ਕਾਰਕੀ ਰੂਪ ਅਪਾਦਾਨ ਕਾਰਕ ਹੈ।

ਜਿਥੇ ਸੰਬੋਧਨ ਨਹੀਂ ਲਗੇ ਹੋਏ, ਉਥੇ ਹੇਠ ਲਿਖੇ ਚਿੰਨ ਨਾਵ ਦੇ ਅਖੀਰ ਤੇ ਲਾਏ ਗਏ ਹਨ। ਜਿਵੇਂ:-

ੳ) ਇਕ ਵਚਨ : ਿ -

1) *ਭੰਡਿ* ਜੰਮੀਐ ਭੰਡਿ ਨਿੰਮੀਐ
ਭੰਡਿ ਮੰਗਣੁ ਵੀਆਹੁ॥ (ਇਸਤ੍ਰੀ ਤੋਂ) [ਪੰਨਾ 473

2) ਦਾਨਸਬੰਦੁ ਸੋਈ *ਦਿਲਿ* ਧੋਵੈ ॥ (ਦਿਲ ਤੋਂ) [ਪੰਨਾ 662

3) ੳਅੰਕਾਰਿ ਬ੍ਰਹਮਾ ਉਤਪਤਿ ॥ (ੳਅੰਕਾਰ ਤੋਂ) [ਪੰਨਾ 929

ਅ) ਨਾਂਵ ਦੇ ਅਖੀਰ ''ਹੁ'' ਲਗਦਾ ਹੈ:-

1) *ਮਨਹੁ* ਨ ਨਾਮੁ ਵਿਸਾਰਿ,
ਅਹਿਨਿਸਿ ਧਿਆਈਐ ॥ [ਪੰਨਾ 752

2) *ਪਿਰਹੁ* ਵਿਛੁੰਨੀਆ ਭੀ ਮਿਲਹ,
ਜੇ ਸਤਿਗੁਰ ਲਾਗਹ ਪਾਏ ॥ [ਪੰਨਾ 583

3) *ਮੁਖਹੁ* ਹਰਿ ਹਰਿ ਸਭੁ ਕੋ ਕਰੈ,
ਵਿਰਲੈ ਹਿਰਦੈ ਵਸਾਇਆ ॥ [ਪੰਨਾ 565

ਮਨ ਤੋਂ, ਪਿਰ ਤੋਂ, ਰਸਨਾ ਤੋਂ।

ਕਈ ਵਾਰੀ ਨਾਵ ਦੇ ਅਖੀਰਲੇ ਅਖਰ ਤੋਂ ਪਹਿਲਾਂ ਾ ਲਾ ਕੇ ਅਜਿਹਾ ਰੂਪ ਬਣਾਇਆ ਹੈ। ਜਿਵੇਂ:-

1) ਸਿਰਾਹੁ- ਕੀਤੇ ਕਾਰਣਿ ਪਾਕੜੀ,
ਕਾਲੁ ਨ ਟਲੈ *ਸਿਰਾਹੁ*॥ (ਸਿਰ ਤੋਂ) [ਪੰਨਾ 55

2) ਮਸਕਤਿ ਲਹਹੁ ਮਜੂਰੀਆ,
ਮੰਗਿ ਮੰਗਿ ਖਸਮ *ਦਰਾਹੁ* ॥ (ਦਰ ਤੋਂ) [ਪੰਨਾ 788

ਨਾਵ ਦੇ ਅਖੀਰ ਤੇ ਕਨੌੜੇ ਦੀ ਵਰਤੋਂ ਵੀ ਅਪਾਦਾਨ ਕਾਰਕ ਦੀ ਲਖਾਇਕ ਹੈ। ਜਿਵੇਂ:-

*ਸਬਦੌ* ਹੀ ਭਗਤ ਜਾਪਦੇ,
ਜਿਨ ਕੀ ਬਾਣੀ ਸਚੀ ਹੋਇ ॥ [ਪੰਨਾ 429

ਨਾਵ ਦੇ ਅੰਤ ਤੇ ਸਿਹਾਰੀ :-

ਇਕਿ ਰੋਵਹਿ *ਪਿਰਹਿ* ਵਿਛੁੰਨੀਆ,
ਅੰਧੀ ਨਾ ਜਾਣੈ ਪਿਰੁ ਨਾਲੇ ॥ (ਪਤੀ ਤੋਂ) [ਪੰਨਾ 583

ਕਈ ਨਾਵਾਂ ਦੇ ਅਖੀਰ ''ਉ'' ਲਗਾ ਹੋਇਆ ਹੈ, ਉਹ ਵੀ ਅਪਾਦਾਨ ਕਾਰਕ ਦੇ ਸੂਚਕ ਹਨ:-

ਕਾਗਉ ਹੋਇ ਨ ਊਜਲਾ,
ਲੋਹੇ ਨਾਵ ਨ ਪਾਰੁ॥ [ਪੰਨਾ 1089

ਅਪਾਦਾਨ ਕਾਰਕ ਬਹੁ ਵਚਨ ਦੇ ਕੇਵਲ ਦੋ ਚਿੰਨ੍ਹ ਹੀ ਮਿਲਦੇ ਹਨ।

ਨਾਵ ਦੇ ਅੰਤ ( ਿ) ਲਗਾਈ ਜਾਂਦੀ ਹੈ:-

ਤਿਸੁ ਸਤਿਗੁਰ ਕੀ ਸਭ ਪਗੀ ਪਵਹੁ,
ਜਿਨਿ ਮੋਹ *ਅੰਧੇਰੁ* ਚੁਕਾਇਆ ॥ (ਪੈਰਾਂ ਤੇ) [ਪੰਨਾ 586

ਨਾਵ ਦੇ ਅੰਤ ਕੰਨਾ ਲਗਿਆ ਹੈ।

ਜਿਹਵਾ ਬਚਨੁ ਸੁਧੁ ਨਹੀ ਨਿਕਸੈ,
ਤਬ ਰੇ ਧਰਮ ਕੀ ਆਸ ਕਰੈ ॥ (ਜੀਭ ਤੋਂ) [ਪੰਨਾ 479

ਨਾਂਵ ਦੇ ਅਖੀਰ (ਹੁ) ਲਗਾਇਆਂ ਵੀ ਅਪਾਦਾਨ ਕਾਰਕ ਦਾ ਬਹੁਵਚਨੀ ਰੂਪ ਪ੍ਰਗਟ ਹੁੰਦਾ ਹੈ:-

1) ਨੈਨਹੁ ਨੀਰੁ ਬਹੈ ਤਨੁ ਖੀਨਾ,
ਭਏ ਕੇਸ ਦੁਧਵਾਨੀ ॥ (ਨੈਨਾਂ ਤੋਂ) [ਪੰਨਾ 659

2) ਪਰੇਤਹੁ ਕੀਤੋਨ ਦੇਵਤਾ, (ਪਰੇਤਾਂ ਤੋਂ) [ਪੰਨਾ 323

ਇਸ ਤਰ੍ਹਾਂ ਮੁਖਹੁ, ਮਨਹੁ, ਸਰੀਰਹੁ ਆਦਿ ਕਈ ਸ਼ਬਦ ਅਪਾਦਾਨ ਕਾਰਕ ਦੇ ਲਖਾਇਕ ਹਨ।

## ਸੰਬੰਧ ਕਾਰਕ :

ਜਿਸ ਤੋਂ ਇਕ ਵਸਤ ਦਾ ਦੂਜੀ ਵਸਤ ਨਾਲ ਮਾਲਕੀ ਦਾ ਸੰਬੰਧ ਪ੍ਰਗਟ ਹੋਵੇ ਉਸ ਨੂੰ ਸੰਬੰਧ ਕਾਰਕ ਦਾ ਨਾਉਂ ਦਿੱਤਾ ਜਾਂਦਾ ਹੈ। ਇਸ ਦਾ ਕਾਰਕੀ ਚਿੰਨ ਦਾ, ਦੀ, ਦੇ ਜਾਂ ਕਾ, ਕੀ, ਕੇ ਹਨ।

ੳ) ਗੁਰਸਭਾ ਏਵ ਨ ਪਾਈਐ,
ਨਾ ਨੇੜੈ ਨਾ ਦੂਰਿ ॥ [ਪੰਨਾ 84

ਅ) ਮਨਮੁਖ ਮੰਨੁ ਅਜਿਤੁ ਹੈ,
ਦੂਜੈ ਲਗੈ ਜਾਇ ॥ [ਪੰਨਾ 644

ਨਾਵ ਦੇ ਅੰਤ ਦੁਲਾਵਾਂ ਲਗਦੀਆਂ ਹਨ:-

ੳ) ਕੀਮਤਿ ਕਹੀ ਨ ਜਾਈਐ,
ਠਾਕੁਰ ਪਰਤਾਪੈ ॥ [ਪੰਨਾ 813

ਅ) ਗੁਰਿ ਪੂਰੈ ਹਉਮੈ ਭੀਤਿ ਤੋਰੀ,
ਜਨ ਨਾਨਕ ਮਿਲੇ ਬਨਵਾਰੀ ॥ [ਪੰਨਾ 1263

ਨਾਵ ਦੇ ਅੰਤ ਵਿਚ ਬਿਹਾਰੀ :-

ੳ) ਸੁੰਦਰ ਸੁਆਮੀ ਧਾਮ, *ਭਗਤਹ* ਬਿਸ੍ਰਾਮ,
ਆਸਾ ਲਗਿ ਜੀਵਤੇ ਜੀਉ॥ [ਪੰਨਾ 80

ਅ) *ਗੋਪਾਲ* ਦਰਸ ਭੇਟੰ,
ਸਫਲ ਨਾਨਕ ਸੁ ਮਹੂਰਤਹ ॥ [ਪੰਨਾ 709

ੲ) ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ,
*ਪਿਤਰੀ* ਹੋਇ ਉਧਾਰੋ ॥ [ਪੰਨਾ 496

ਨਾਵ ਦੇ ਅੰਤ (ਹਿ) ਲਾਇਆ ਜਾਂਦਾ ਹੈ:-

ਪ੍ਰਾਨ ਪਿਆਰੋ *ਮਨਹਿ* ਅਧਾਰੋ,
ਚੀਤਿ ਚਿਤਵਉ ਜੈਸੇ ਪਾਨ ਤੰਬੋਲੀ ॥ [ਪੰਨਾ 822

ਕਿਤੇ ਕਿਤੇ ਨਾਵ ਦੇ ਅੰਤ (੍ਹ) ਵੀ ਲਗਦਾ ਹੈ:-

ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ,
ਜੋ ਗੁਰ ਸਰਣਾਈ ਭਜਿ ਪਇਆ ॥ [ਪੰਨਾ 1334

ਨਾਵ ਦੇ ਅਖੀਰ ਤੇ ਕੰਨਾ ਵਧਾਇਆ ਜਾਂਦਾ ਹੈ। ਜਿਵੇਂ:-

ੳ) ਅਟਲ ਬਚਨ ਸਾਧੂ *ਜਨਾ*,
ਸਭ ਮਹਿ ਪਰਗਟਾਇਆ ॥ [ਪੰਨਾ 812

ਅ) ਕੋਈ ਹੋਆ ਕ੍ਰਮ ਰਤੁ,
ਕੋਈ ਤੀਰਥ ਨਾਇਆ ॥ [ਪੰਨਾ 684

ੲ) ਸੰਤ *ਜਨਾ* ਮਸਤਕਿ ਨੀਸਾਣੁ ॥ [ਪੰਨਾ 897

ਸ) ਹੋਹੁ ਕ੍ਰਿਪਾਲ ਸੁਆਮੀ ਮੇਰੇ,
*ਸੰਤਾ* ਸੰਗਿ ਵਿਹਾਵੈ ॥ [ਪੰਨਾ 961

ਨਾਵ ਦੇ ਅੰਤ ਵਿਚ ''ਨ'' ਵਰਤਿਆ ਜਾਂਦਾ ਹੈ। ਜਿਵੇਂ:-

ੳ) ਸੰਤਨ ਸੰਗਿ ਜਾਤਾ ਪੁਰਖੁ ਬਿਧਾਤਾ,
ਘਟਿ ਘਟਿ ਨਦਰਿ ਨਿਹਾਲਿਆ ॥ [ਪੰਨਾ 1122

ਅ) ਸੰਤਨ ਧੂਰਿ ਸਰਬ ਨਿਧਾਨ ॥ [ਪੰਨਾ 182

ੲ) ਕੀਰਤਿ ਕਰਨ ਸਰਨ ਮਨ ਮੋਹਨ,
ਜੋਹਨ ਪਾਪ ਬਿਦਾਰਨ ਕਉ ॥ [ਪੰਨਾ 1387

ਸ) ਥਿਰੁ ਸੰਤਨ ਸੋਹਾਗੁ ਮਰੈ ਨ ਜਾਵਏ ॥ [ਪੰਨਾ 457

ਨਾਵ ਦੇ ਅੰਤ ਤੇ ''ਿ'' ਨਾਲ :-

ਕਾਲੂਬਿ ਅਕਲ ਮਨ ਗੋਰ ਨ ਮਾਨੀ ॥ [ਪੰਨਾ 1291



# ਅਧਿਕਰਣ ਕਾਰਕ
## (Locative Case)

''ਅਧਿਕਰਣ'' ਦਾ ਅਰਥ ਹੈ ਵਿੱਚ' ਜਾਂ ''ਉਤੇ''। ਸੋ, ਜਿਸ ਨਾਵ ਦੇ ਵਿਚ ਜਾਂ ਉਤੇ ਕਿਸੇ ਚੀਜ਼ ਜਾਂ ਪਦਾਰਥ ਦਾ ਹੋਣਾ ਪ੍ਰਗਟ ਹੋਵੇ, ਉਸ ਨੂੰ ''ਅਧਿਕਰਣ ਕਾਰਕ'' ਕਿਹਾ ਜਾਂਦਾ ਹੈ। ਜਿਸ ਦੇ ਅਧੀਨ ਹੋ ਕੇ ਕਰਤਾ ਕੋਈ ਕੰਮ ਕਰੇ, ਯਥਾ– ਚੁਬਾਰੇ ਉਤੇ ਸੌਂ, ਅਤੇ ਆਪਣੇ ਘਰ ਵਿਚ ਰਹੋ। ਇਥੇ ਚੁਬਾਰੇ ਉਤੇ, ਘਰ ਵਿੱਚ, ਅਧਿਕਰਣ ਕਾਰਕ ਹਨ।

ਨਾਵ ਦੇ ਅੰਤ ਵਿੱਚ ''ਿ'' ਲਗਾਈ ਜਾਂਦੀ ਹੈ:–

ੳ) ਦਰਿ ਲਏ ਲੇਖਾ ਪੀੜਿ ਛੁਟੈ,
ਨਾਨਕਾ ਜਿਉ ਤੇਲੁ ॥ [ਪੰਨਾ 473

ਅ) ਦਰਿ ਵਾਜਹਿ ਅਨਹਤ ਵਾਜੇ ਰਾਮ ॥ [ਪੰਨਾ 578

ੲ) ਨਾਨਕ ਸੇ ਦਰਿ ਸੋਭਾਵੰਤੇ,
ਜੋ ਪ੍ਰਭਿ ਅਪੁਨੈ ਕੀਓ ॥ [ਪੰਨਾ 803

ਸ) ਮੇਰੈ ਮਨਿ ਸਬਦੁ ਲਗੋ ਗੁਰ ਮੀਠਾ ॥ [ਪੰਨਾ 1212

ਹ) ਮੇਰੈ ਮਨਿ ਤਨਿ ਲੋਚਾ ਗੁਰਮੁਖੇ, ਰਾਮ ਰਾਜਿਆ ॥
ਹਰਿ ਸਰਧਾ ਸੇਜ ਵਿਛਾਈ ॥ [ਪੰਨਾ 564

ਕ) ਮੇਰੈ ਮਨਿ ਬੈਰਾਗੁ ਭਇਆ ਜੀਉ,
ਕਿਉ ਦੇਖਾ ਪ੍ਰਭ ਦਾਤੇ ॥ [ਪੰਨਾ 247

ਖ) ਹਰਿ ਰੰਗਿ ਜਾਗੇ ਪਾਪ ਭਾਗੇ,
ਮਿਲੇ ਸੰਤ ਪਿਆਰਿਆ ॥ [ਪੰਨਾ 778

ਗ) ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ ॥ [ਪੰਨਾ 1361

ਘ) ਏਹੁ ਸਾਚਾ ਸੋਹਿਲਾ, ਸਾਚੈ ਘਰਿ ਗਾਵਹੁ॥ [ਪੰਨਾ 922

ਙ) ਸਗਲ ਸਮਗ੍ਰੀ ਜਾ ਕੈ ਸੂਤਿ ਪਰੋਈ ॥ [ਪੰਨਾ 387



## · ਸੰਬੋਧਨ ਕਾਰਕ
## (Vocative Case)

ਕਿਸੇ ਨੂੰ ਮੁਖਾਤਿਬ ਕਰਨਾ। ਕਿਸੇ ਨੂੰ ਕੋਈ ਗਲ ਆਖੀ ਜਾਏ, ਉਸ ਨੂੰ ਸਨਮੁਖ ਹੋ ਕੇ ਆਖਿਆ ਬਚਨ ''ਸੰਬੋਧਨ ਕਾਰਕ'' ਹੁੰਦਾ ਹੈ।

ਗੁਰਬਾਣੀ ਵਿਚ ਹੇਠ ਲਿਖੇ ਰੂਪ ਉਪਲਬਧ ਹਨ:-

ੳ) ਪੰਡਿਤ ! ਤਿਨ ਕੀ ਬਰਕਤੀ ਸਭੁ ਜਗਤੁ ਖਾਇ,
ਜੋ ਰਤੇ ਹਰਿ ਨਾਇ ॥ [ਪੰਨਾ 647

ਅ) ਪੰਡਿਤ ! ਦਹੀ ਵਿਲੋਈਐ ਭਾਈ,
ਵਿਚਹੁ ਨਿਕਲੈ ਤਥੁ ॥ [ਪੰਨਾ 635

ੲ) ਸਾਜਨ ਸੰਤ ਕਰਹੁ ਇਹੁ ਕਾਮੁ ॥ [ਪੰਨਾ 290

ਸ) ਸੁਣਿ ਮਨ ਭੂਲੇ ਬਾਵਰੇ !
ਗੁਰ ਕੀ ਚਰਣੀ ਲਾਗੁ ॥ [ਪੰਨਾ 57

ਹ) ਸੁਣਿ ਯਾਰ ਹਮਾਰੇ ਸਜਣ !
ਇਕ ਕਰਉ ਬੇਨੰਤੀਆ ॥ [ਪੰਨਾ 703

ਕ) ਸੁਣਿ ਮਨ ਮਿਤ੍ਰ ਪਿਆਰਿਆ !
ਮਿਲੁ ਵੇਲਾ ਹੈ ਏਹੁ ॥ [ਪੰਨਾ 20

ਖ) ਮੇਰੇ ਮਨ ! ਨਾਮੁ ਅੰਮ੍ਰਿਤੁ ਪੀਉ ॥ [ਪੰਨਾ 1007

ਗ) ਰੇ ਚਿਤ ! ਚੇਤਿ ਚੇਤ ਅਚੇਤ ॥ [ਪੰਨਾ 1124

ਘ) ਏ ਮਨ ਪਿਆਰਿਆ ! ਤੂ ਸਦਾ ਸਚੁ ਸਮਾਲੇ॥[ਪੰਨਾ 918

ਙ) ਆਵਹੁ ਮੀਤ ਪਿਆਰੇ ! ॥ [ਪੰਨਾ 764

ਞ) ਆਉ ਸਖੀ ! ਸੰਤ ਪਾਸਿ ਸੇਵਾ ਲਾਗੀਐ ॥ [ਪੰਨਾ 457

ਨਾਮ ਦੇ ਅੰਤ ''ਿ'' :-

ੳ) ਸੁਆਮੀ ਪੰਡਿਤਾ ! ਤੁਮ ਦੇਹੁ ਮਤੀ ॥ [ਪੰਨਾ 1171

ਅ) ਮੇਰੇ ਭਾਈ ਜਨਾ !
ਕੋਈ ਮੋਕਉ ਹਰਿ ਪ੍ਰਭੁ ਮੇਲਿ ਮਿਲਾਇ ॥ [ਪੰਨਾ 41

ਨਾਵ ਦੇ ਅੰਤ ''ੋ'' :-

ੳ) ਸਾਧੋ ! ਇਹੁ ਜਗੁ ਭਰਮਿ ਭੁਲਾਨਾ ॥ [ਪੰਨਾ 684

ਅ) ਸਾਧੋ ! ਇਹੁ ਤਨੁ ਮਿਥਿਆ ਜਾਨਉ॥ [ਪੰਨਾ 1186

ੲ) ਆਵਹੋ ਸੰਤ ਜਨਹੁ !
ਗੁਣ ਗਾਵਹ ਗੋਵਿੰਦ ਕੇਰੇ ਰਾਮ ॥ [ਪੰਨਾ 775

ਸ) ਗੁਰ ਸੰਤ ਜਨੋ ! ਪਿਆਰਾ ਮੈ ਮਿਲਿਆ ॥
ਮੇਰੀ ਤ੍ਰਿਸਨਾ ਬੁਝਿ ਗਈਆਸੇ ॥ [ਪੰਨਾ 776

ਪਾਠਕਾਂ ਦੀ ਗਿਆਤ ਲਈ ਅਜਿਹੇ ਹੋਰ ਪਰਮਾਣ ਗੁਰਬਾਣੀ ਚੋਂ ਦਿਤੇ ਜਾ ਸਕਦੇ ਹਨ, ਪਰ ਇਹ ਕਾਰਕ ਬੜਾ ਸਰਲ ਤੇ ਸਪਸ਼ਟ ਹੈ।

ਵਿਦਿਆਰਥੀਆਂ ਨੂੰ ਸਕੂਲਾਂ ਵਿੱਚ ਵਿਆਕਰਣ ਵਿਦਿਆ ਪੜ੍ਹਾਈ ਜਾਂਦੀ ਹੈ ਪਰ ਗੁਰਬਾਣੀ ਵਿਚ ਵਰਤੇ ਕਾਰਕਾਂ ਦੀ ਪਛਾਣ ਲਈ ਪਾਠ-ਅਭਿਆਸ ਦੀ ਡਾਢੀ ਲੋੜ ਹੈ।

ਉਪਰੋਕਤ ਵਿਆਕਰਣ ਨੇਮ ਕੇਵਲ ਸਾਧਾਰਣ ਪਾਠਕਾਂ, ਪ੍ਰੇਮੀਆਂ ਅਤੇ ਗ੍ਰੰਥੀ ਸਿੰਘਾਂ ਲਈ ਹੀ ਨਹੀਂ ਹਨ, ਸਗੋਂ ਕਾਲਜਾਂ ਸਕੂਲਾਂ ਦੇ ਵਿਦਿਆਰਥੀਆਂ ਲਈ ਦਿੱਤੇ ਹਨ ਤਾਂ ਜੋ ਉਹ ਗੁਰਬਾਣੀ ਦਾ ਸਹੀ ਅਰਥ ਗਿਆਨ ਪ੍ਰਾਪਤ ਕਰਨ ਵਿੱਚ ਸਫਲ ਹੋ ਸਕਣ।

ਭਾਵੇਂ ਗੁਰਬਾਣੀ ਦੀ ਸ਼ਬਦਾਵਲੀ ਨੂੰ ਸਮਝਣ ਲਈ ਸਾਨੂੰ ਇਸ ਵਿਆਕਰਣ ਦੀ ਵੀ ਲੋੜ ਹੈ ਪਰ ਸ਼ਬਦ ਅਰਥਾਂ ਦੇ ਗੁੱਝੇ ਭੇਦਾਂ ਦਾ ਬੋਧ ਗੁਰਬਾਣੀ ਵਿੱਚ ਵਰਤੀਆਂ ਗਈਆਂ ਲਗਾਂ-ਮਾਤਰਾਂ ਦੇ ਨੇਮਾਂ ਦੀ ਜਾਣਕਾਰੀ ਤੋਂ ਬਿਨਾਂ ਨਹੀਂ ਹੋ ਸਕਦਾ।



# ਗੁਰਬਾਣੀ ਸ਼ੁੱਧ ਉਚਾਰਨ
## (ਮਹੱਤਤਾ ਤੇ ਸੋਧਾਂ)

ਗੁਰਮਖਿ ਜਨਮ ਸਕਾਰਥਾ,
ਗੁਰਬਾਣੀ ਪੜਿ ਸਮਝਿ ਸੁਣੇਹੀ ॥ [ਭਾ. ਗੁ. ਵਾਰ 1(3)

ਵਰਤਮਾਨ ਵਿਦਿਅਕ ਯੁੱਗ ਵਿਚ ਬਹੁ-ਪਰਕਾਰੀ ਗਿਆਨ ਪ੍ਰਾਪਤ ਕਰਨ ਲਈ ਕਈ ਸਕੂਲ, ਕਾਲਜ, ਐਕਾਡਮੀਆਂ, ਯੂਨੀਵਰਸਿਟੀਆਂ ਅਤੇ ਹੋਰ ਅਦਾਰੇ ਖੁਲ੍ਹੇ ਹੋਏ ਹਨ ਪਰ ਗੁਰਬਾਣੀ ਦਾ ਸ਼ੁੱਧ ਉਚਾਰਨ, ਅਰਥ-ਬੋਧ ਅਤੇ ਗੁਰਮਤਿ ਸਿਧਾਂਤਾਂ ਨੂੰ ਉਜਾਗਰ ਕਰਨ ਲਈ ਕੌਮੀ ਪੱਧਰ ਤੇ ਅਜੇ ਤਕ ਕੋਈ ਵਿਦਿਆਲਾ ਜਾਂ ਕੇਂਦਰ ਸਥਾਪਤ ਨਹੀਂ ਹੋਇਆ। ਖ਼ਾਲਸਾ ਕਾਲਜਾਂ ਵਿਚ ਵੀ ਅਜਿਹਾ ਕੋਈ ਸਿਲੇਬਸ ਨਹੀਂ ਰਖਿਆ ਗਿਆ ਜਿਸ ਨਾਲ ਗੁਰਬਾਣੀ ਦਾ ਸ਼ੁੱਧ ਪਾਠ ਕਰਨ ਦੀ ਜਾਚ ਆ ਸਕੇ। ਕੁਝ ਵਰ੍ਹੇ ਹੋਏ, ਸ੍ਰੀ ਗੁਰੂ ਸਿੰਘ ਸਭਾ ਸ਼ਤਾਬਦੀ ਕਮੇਟੀ ਨੇ ''ਸਿਖ ਸਭਾ ਦੀਖਿਆ ਕਾ ਭਾਉ।। ਗੁਰਮੁਖਿ ਸੁਣਣਾ ਸਾਚਾ ਨਾਉ।। (ਆਸਾ ਮ: ੧, ਪੰਨਾ ੩੫੦) ਦੇ ਮਾਟੋ ਨੂੰ ਮੁੱਖ ਰਖ ਕੇ ਪਾਠ-ਬੋਧ ਦੀ ਲਹਿਰ ਚਲਾਈ ਸੀ। ਉਸ ਲਹਿਰ ਨੂੰ ਅਨੇਕ ਗੁਰਬਾਣੀ ਪ੍ਰੇਮੀਆਂ, ਕੁਝ ਰਾਗੀ ਸਿੰਘਾਂ ਅਤੇ ਵਿਸ਼ੇਸ਼ ਕਰਕੇ ਗ੍ਰੰਥੀ ਸਿੰਘਾਂ ਵਲੋਂ ਚੰਗਾ ਹੁੰਗਾਰਾ ਮਿਲਿਆ ਸੀ ਪਰ ਨੀਲਾ ਤਾਰਾ ਐਕਸ਼ਨ ਦੇ ਵੱਡੇ ਦੁਖਾਂਤ ਤੋਂ ਉਪਰੰਤ ਇਹ ਲਹਿਰ ਵਿਚ-ਵਿਚਾਲੇ ਹੀ ਦਬ ਗਈ।

ਗ੍ਰੰਥੀ ਸਿੰਘਾਂ ਦਾ ਵਿਦਿਅਕ-ਮਿਆਰ ਉਚਾ ਕਰਨ ਲਈ, ਗੁਰਬਾਣੀ ਦਾ ਸ਼ੁੱਧ ਉਚਾਰਨ, ਅਰਥ-ਬੋਧ, ਗੁਰ-ਇਤਿਹਾਸ ਅਤੇ ਸਿੱਖ ਸਮਾਜ ਦੇ ਸ਼੍ਰੋਮਣੀ ਸਿਧਾਂਤਾਂ ਤੋਂ ਜਾਣੂੰ ਕਰਵਾਉਣ ਲਈ ਜੋ ਉਦਮ ਉਪਰਾਲਾ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਡਿਵਿਨ੍ਹਿਟੀ ਕੋਰਸ ਲਈ ਕਲਾਸਾਂ ਰਾਹੀਂ ਆਰੰਭਿਆ ਗਿਆ, ਕਈ ਗ੍ਰੰਥੀ ਸਿੰਘਾਂ ਤੇ ਵਿਦਿਆਰਥੀਆਂ ਨੇ ਇਸ ਕੋਰਸ ਦਾ ਡਿਪਲੋਮਾ ਪ੍ਰਾਪਤ ਕਰਕੇ ਆਪਣਾ ਵਿਦਿਅਕ-ਮਿਆਰ ਉਚਾ ਕੀਤਾ।

ਜਿਸ ਬਾਣੀ ਨੂੰ ਖਸਮ ਕੀ ਬਾਣੀ, ਗੁਰ ਕੀ ਬਾਣੀ, ਧੁਰ ਕੀ ਬਾਣੀ, ਅੰਮ੍ਰਿਤ ਬਾਣੀ, ਸਾਚੀ ਬਾਣੀ, ਮਧੁਰਾੜੀ ਬਾਣੀ ਅਤੇ ''ਵਾਹੁ ਵਾਹੁ ਬਾਣੀ ਨਿਰੰਕਾਰ ਹੈ'' ਆਖ ਕੇ ਵਡਿਆਇਆ

ਗਿਆ ਹੈ, ਉਸ ਅੱਗੇ ਕੇਵਲ ਸਿੱਖਾਂ ਦਾ ਹੀ ਨਹੀਂ ਸਾਰੇ ਸੰਸਾਰ ਦਾ ਸਿਰ ਝੁਕਦਾ ਹੈ। ਸਭ ਤੋਂ ਪਹਿਲਾਂ ਆਦਿ ਮੰਗਲ/ਮੂਲ ਮੰਤ੍ਰ ਦਾ ਸ਼ੁੱਧ ਉਚਾਰਨ ਹਰੇਕ ਪਾਠਕ ਨੂੰ ਦ੍ਰਿੜ੍ਹਤਾ ਨਾਲ ਹਿਰਦੇ ਵਿਚ ਵਸਾਉਣ ਦੀ ਲੋੜ ਹੈ:-

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਧੁਰੋਂ ਆਈ ਬਾਣੀ ਦਾ ਆਰੰਭ ਉਪਰੋਕਤ ਮੰਗਲ/ਮੂਲ ਮੰਤ੍ਰ ਨਾਲ ਵਿਦਮਾਨ ਹੈ। ਇਸ ਦਾ ਦਰਸ਼ਨ ਕਰਕੇ ਇਹ ਸਚਾਈ ਨਿਸਚੇ ਨਾਲ ਕਹੀ ਜਾ ਸਕਦੀ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਤੋਂ ਪਹਿਲਾਂ ਕਿਸੇ ਧਰਮ ਵਿੱਚ ਵੀ ''ੴ'' ਸਰੂਪ ਦੇ ਦਰਸ਼ਨ ਨਹੀਂ ਹੁੰਦੇ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਰਤਾਪੁਰਖ ਜੀ ਦੇ ਪਰਤੱਖ ਦਰਸ਼ਨ ਕਰਨ ਮਗਰੋਂ ਇਹ ਕਰਤਾਰੀ ਸਰੂਪ ਸਾਰੀ ਸ੍ਰਿਸ਼ਟੀ ਦੀ ਦ੍ਰਿਸ਼ਟਿ ਗੋਚਰ ਕੀਤਾ। ਪਰਮਾਤਮਾ ਦੇ ਅਨਗਿਣਤ ਨਾਮ ਹਨ, ਜੋ ਕਿਸੇ ਨਾ ਕਿਸੇ ਕਰਮ ਤੇ ਅਧਾਰਿਤ ਹਨ, ਕੇਵਲ ''ੴ'' ਹੀ ਅਜਿਹਾ ਧੁਨਾਤਮਿਕ ''ਸ਼ਬਦ'' ਏਕੇ ਦਾ ਪ੍ਰਤੀਕ ਹੈ ਜਿਸ ਦੀ ਧੁਨੀ ਖੰਡਾਂ, ਬ੍ਰਹਮੰਡਾਂ, ਪੁਰੀਆਂ, ਲੋਆਂ, ਆਕਾਰਾਂ, ਆਕਾਸ਼ਾਂ, ਅਦ੍ਰਿਸ਼ਟ ਤੇ ਨਿਰ-ਆਕਾਰ ਥਾਵਾਂ ਅਥਵਾ ''ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ, ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ'' (ਪੰਨਾ 1265) ਵਾਲੀ ਅਨੂਠੀ ਤੇ ਨਿਰੰਤਰ ਸਰਬ ਵਿਆਪਕਤਾ ਵਾਲੀ ਰੌ ਨੂੰ ਰੂਪਮਾਨ ਕਰਦੀ ਹੈ। ਬਾਕੀ ਦੀਆਂ ਧੁਨੀਆ ਦ੍ਵੈਤ-ਵਾਦੀ ਹਨ, ਕੇਵਲ ''ੴ'' ਦੀ ਧੁਨੀ ਅਦ੍ਵੈਤ-ਵਾਦੀ ਹੈ। ਇਸ ਧੁਨੀ ਦਾ ਆਤਮਿਕ ਰੱਸ ਤੇ ਰਹੱਸ ਮਾਣਨ ਲਈ ''ਸਹਜੇ ਚੂਪ ਸਹਜੇ ਹੀ ਜਪਨਾ'' (ਪੰਨਾ 236) ਵਾਲੇ ਰਸਮਈ ਉਚਾਰਨ ਦੀ ਲੋੜ ਹੈ। ਉਚੀ ਆਵਾਜ਼ਾਂ ਤੇ ਤੇਜ਼ੀ ਨਾਲ ਰਟਾ ਲਾਉਣ ਦੀ ਲੋੜ ਨਹੀਂ ਧੀਰਜ ਨਾਲ ਉਚਾਰਨ ਕੀਤੀ ਧੁਨੀ ਨੂੰ ਆਪ ਸੁਣਨਾ ਹੈ। ਨਾਮ ਅਭਿਆਸ ਦੀ ਸਫ਼ਲਤਾ ਸ਼ੁੱਧ ਉਚਾਰਨ ਨਾਲ ਬਹੁਤ ਸੰਬੰਧ ਰਖਦੀ ਹੈ ਪਰ ਪਾਠਕ ਇਸ ਪਾਸੇ ਵਿਸ਼ੇਸ਼ ਧਿਆਨ ਨਹੀਂ ਦਿੰਦੇ। ਉਚਾਰਨ ਦੇ ਨਾਲ ਅਰਥ-ਗਿਆਨ ਹੋਣਾ ਵੀ ਲਾਜ਼ਮੀ ਹੈ।

ਗੁਰੂ ਪਿਆਰਿਓ !

ਇਹ '੧' ਗਿਣਤੀ ਵਾਲਾ ਅਖਰ ਨਹੀਂ, ਗੁਰਬਾਣੀ ਦੀ ਟਕਸਾਲ ਚੋਂ ਘੜਿਆ ਹੋਇਆ ਸੁਤੰਤਰ (ਨਿਰਾਲਾ) ਸ਼ਬਦ ਹੈ:-

ਏਕ ਮਹਿ ਸਰਬ, ਸਰਬ ਮਹਿ ਏਕਾ
ਸਤਿਗੁਰਿ ਦੇਖਿ ਦਿਖਾਈ ॥ [ਪੰਨਾ 907

ਸੰਪ੍ਰਦਾਈ ਵਿਦਵਾਨ ਇਸ 'ੴ' ਦਾ ਉਚਾਰਨ 'ਏਕ ਓਅੰਕਾਰ' ਕਰਦੇ ਹਨ (ਵੇਖੋ ਪ੍ਰਯਾਇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ- ਕ੍ਰਿਤ ਸੰਤ ਸੁਤੇ ਪ੍ਰਕਾਸ਼ ਜੀ ਸਾਧੂ), ਸੰਥਯਾ ਪੋਥੀ ਸ੍ਰੀ ਗੁਰੂ ਗ੍ਰੰਥ ਸਾਹਿਬ (ਭਾ. ਵੀਰ ਸਿੰਘ ਜੀ) ਆਦਿ। ਹਿੰਦੂ ਧਰਮ ਵਿੱਚ 'ਓਅਮ' ਸ਼ਬਦ ਤੋਂ ਪ੍ਰਭਾਵਤ ਹੋ ਕੇ ਕਈ ਸਜਣ ੴ (ਓਅੰਕਾਰ) ਦੇ ਉਚਾਰਨ ਬਾਰੇ ਇਕ ਦੋਹਰਾ ਵੀ ਪ੍ਰਚਲਤ ਹੈ:-

ਅਕਾਰ ਉਕਾਰ ਮਕਾਰ ਪ੍ਰਭ ਅਰਧ ਬਿੰਦ ਇਹ ਜਾਨ ॥
ਚਾਰੋ ਕੋ ਸਮੁਦਾਇ ਕੈ 'ਓਅੰਕਾਰ' ਪਹਿਚਾਨ ॥ [ਰਾਮ ਗੀਤਾ

ਇਸ ਦੋਹਰੇ ਦੀ ਸ਼ੈਨਤ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਵਲ ਹੈ, ਪਰ ਗੁਰਮਤਿ ਇਸ ਵੰਡ ਨੂੰ ਪਰਵਾਨ ਨਹੀਂ ਕਰਦੀ।

ਭਾਈ ਸਾਹਿਬ ਗੁਰਦਾਸ ਜੀ ਨੇ 32ਵੀਂ ਵਾਰ ਦੀ ਪਹਿਲੀ ਪਉੜੀ ਵਿੱਚ ੴ ਦੀ ਵਿਆਖਿਆ ਕੀਤੀ ਹੈ:-

1) ਏਕੰਕਾਰੁ ਇਕਾਂਗ ਲਿਖਿ
ਊੜਾ ਓਅੰਕਾਰੁ ਲਖਾਇਆ ॥ [ਵਾਰ 39-1

2) ਏਕਾ ਏਕੰਕਾਰੁ ਲਿਖਿ ਦੇਖਾਲਿਆ ॥
ਊੜਾ ਓਅੰਕਾਰੁ ਪਾਸਿ ਬਹਾਲਿਆ ॥ [ਵਾਰ 3-15

ਇਸ ਪੰਕਤੀ ਨੂੰ ਮੁਖ ਰਖਦੇ ਹੋਏ ਪੰਥ ਦੇ ਪ੍ਰਸਿਧ ਵਿਦਵਾਨ ਸ੍ਰੀ ਮਾਨ ਅਕਾਲੀ ਕੌਰ ਸਿੰਘ ਜੀ, ਭਾ. ਸ. ਹਰਾ ਸਿੰਘ ਜੀ (ਕਚਿਹਰੀ ਦਰਵਾਜ਼ਾ, ਪਿਸ਼ਾਵਰ), ਉਨ੍ਹਾਂ ਦੇ ਸੰਪਰਕ ਵਿਚ ਆਏ ਹੋਰ ਕਈ ਉਘੇ ਪ੍ਰੇਮੀ ''ੴ'' ਦਾ ਉਚਾਰਨ ''ਏਕੰਕਾਰ ਓਅੰਕਾਰ'' ਕਰਦੇ ਸਨ। ਪਾਕਿਸਤਾਨ ਬਣਨ ਤੋਂ ਪਹਿਲਾਂ ਇਕ ਚਿਠੀ ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ ਨੂੰ ਇਸ ਉਚਾਰਨ ਦਾ ਨਿਰਣੈ ਕਰਨ ਲਈ ਲਿਖੀ ਗਈ ਸੀ, ਪਰ ਕਮੇਟੀ ਨੇ ਕੋਈ ਉਤਰ ਨਹੀਂ ਸੀ ਦਿਤਾ। ਅਸਲ ਵਿੱਚ '੧' (ਏਕ) ਸਾਧ ਭਾਸ਼ਾ ਦਾ ਸ਼ਬਦ ਹੈ। ਪੋਠੋਹਾਰ ਵਿੱਚ ਏਕਾ, ਦੂਆ, ਆਮ ਉਚਾਰਿਆ ਜਾਂਦਾ ਸੀ ਪਰ ਠੇਠ ਪੰਜਾਬੀ ਵਿੱਚ 'ਇਕ' ਹੀ ਬੋਲਿਆ ਜਾਂਦਾ ਹੈ। ਗੁਰਬਾਣੀ ਵਿੱਚ 'ਇਕ' ਤੇ 'ਏਕ' ਦੋਹਾਂ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ। ਜਦੋਂ 'ਇਕ' ਇਸਤ੍ਰੀਵਾਚਕ ਨਾਵ ਨਾਲ ਆਉਂਦਾ ਹੈ ਤਾਂ ਇਸਦਾ 'ਕ' ਮੁਕਤਾ ਹੁੰਦਾ ਹੈ ਪਰ ਜਦੋਂ ਇਹ ਪੁਲਿੰਗ ਵਾਚੀ ਨਾਵ ਜਾਂ ਪੜਨਾਵਾਂ ਦਾ ਲਖਾਇਕ ਹੁੰਦਾ ਹੈ ਓਦੋਂ ''ਏਕੁ'' ਸਦਾ ਔਂਕੜ ਸਹਿਤ ਆਉਂਦਾ ਹੈ। ਜਿਵੇਂ:-

ੳ) ਏਕੁ ਸਬਦੁ ਬੀਚਾਰੀਐ, ਜਾ ਤੂ ਤਾ ਕਿਆ ਹੋਰਿ॥ [ਪੰਨਾ 17

ਅ) ਏਕੁ ਸੁਧਾਖ੍ਰੁ ਜਾ ਕੈ ਹਿਰਦੈ ਵਸਿਆ,
ਤਿਨਿ ਬੇਦਹਿ, ਤਤੁ ਪਛਾਨਿਆ ॥ [ਪੰਨਾ 1205

ੲ) ਏਕੁ ਗੁਸਾਈ ਅਲਹੁ ਮੇਰਾ ॥ [ਪੰਨਾ 1136

ਸ) ਏਕੁ ਨਾਮੁ ਦੀਓ ਮਨ ਮੰਤਾ . . . [ਪੰਨਾ 681
ਹ) ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥ [ਪੰਨਾ 24

**ਇਸਤ੍ਰੀਵਾਚਕ ਵਿਸ਼ੇਸ਼ਣ :**

ੳ) ਏਕ ਦ੍ਰਿਸਟਿ ਕਰਿ ਸਮਸਰਿ ਜਾਣੈ,
**ਜੋਗੀ ਕਹੀਐ ਸੋਈ ॥** [ਪੰਨਾ 730
ਅ) ਏਕ ਟੇਕ ਗੋਵਿੰਦ ਕੀ, ਤਿਆਗੀ ਅਨ ਆਸ ॥ [ਪੰਨਾ 812
ੲ) ਏਕ ਜੁ ਬਾਤ ਅਨੂਪ ਬਨੀ ਹੈ,
ਪਵਨ ਪਿਆਲਾ ਸਾਜਿਆ ॥ [ਪੰਨਾ 92
ਸ) ਏਕ ਨਿਮਖ ਜੋ ਸਿਮਰਨ ਮਹਿ ਜੀਆ ॥ [ਪੰਨਾ 239
ਹ) ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ . . .॥ [ਪੰਨਾ 612

ਗੁਰਬਾਣੀ ਵਿੱਚ 'ਏਕੰਕਾਰ' ਤੇ 'ਓਅੰਕਾਰ' ਸ਼ਬਦਾਂ ਦੀ ਵਰਤੋਂ ਵੀ ਬੇਅੰਤ ਵਾਰੀ ਕੀਤੀ ਗਈ ਹੈ।

ਭਾਵੇਂ ''ਇਕ' ਤੇ 'ਏਕੁ' ਦੇ ਅਰਥਾਂ ਵਿੱਚ ਕੋਈ ਅੰਤਰ ਨਹੀਂ ਪਰ ਪੁਰਾਤਨ ਸਮੇਂ ਵਿੱਚ 'ਏਕ ਓਅੰਕਾਰ' ਉਚਾਰਨ ਹੀ ਪ੍ਰਚਲਤ ਸੀ। ਜਦੋਂ ਮਾਡਰਨ ਪੰਜਾਬੀ ਵਿੱਚ ਲੋਕਾਂ ਦੀ ਪਰਵਿਰਤੀ ਹੋਈ ਤਾਂ ਸਕੂਲਾਂ ਕਾਲਜਾਂ ਵਿੱਚ 'ਇਕ' ਉਚਾਰਨ ਦਾ ਸਿਖਿਆ ਦਿੱਤੀ ਗਈ ਜਿਸ ਦੇ ਫਲਸਰੂਪ ਅਜੋਕੀ ਪਨੀਰੀ ''ਇਕ' ਹੀ ਉਚਾਰਨ ਕਰਦੀ ਹੈ। ਜੇ ਗੁਰਮਤਿ ਦੇ ਸੰਦਰਭ ਵਿੱਚ ਤੱਥਾਂ ਤੇ ਅਧਾਰਤ ਨਿਰਣਾ ਕੀਤਾ ਜਾਏ ਤਾਂ ਆਪੋ ਆਪਣੀ ਥਾਂ ਤੇ ''ਇਕ' ਤੇ ''ਏਕ' ਦੋਵੇਂ ਉਚਾਰਨ ਠੀਕ ਹਨ ਪਰ ਭਾ. ਸ. ਗੁਰਦਾਸ ਜੀ ਦਾ ਰਚਿਤ ਕਬਿਤ ਨੰ: 195 ਤੋਂ ''ਏਕ ਓਅੰਕਾਰ' ਸ਼ੁੱਧ ਉਚਾਰਨ ਦੀ ਪੁਸ਼ਟੀ ਹੁੰਦੀ ਹੈ:-

''ਏਕ ਓਅੰਕਾਰ ਕੇ ਵਿਥਾਰ ਕੋ ਨ ਪਾਰਾਵਾਰ,
ਸਬਦ ਸੁਰਤਿ ਸਾਧ ਸੰਗਤਿ ਸਮਾਵਈ''

ਇਹ ਕੰਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਹੈ ਕਿ ਉਹ ਪਹਿਲਾਂ ਇਸ ਨੂੰ ਆਪ ਅਪਨਾਏ ਫਿਰ ਸਾਰੇ ਗੁਰਦੁਆਰੇ ਜੋ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਅਧੀਨ ਹਨ, ਉਨ੍ਹਾਂ ਨੂੰ ਸਰਕੂਲ ਰਾਹੀਂ ਸੂਚਿਤ ਕਰੇ, ਗੁਰਮਤਿ ਪ੍ਰਕਾਸ਼ ਰਾਹੀਂ ਸੰਗਤਾਂ ਤਾਈਂ ਇਹ ਸੰਦੇਸ਼ ਪਹੁੰਚਾਏ। ਹੋਰ ਵਿਆਖਿਆ ਲਈ ਪੜ੍ਹੋ ''ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਪੋਥੀ ਪਹਿਲੀ।

ਸਤਿ-ਨਾਮੁ-

'ਤ' ਨੂੰ ਲਗੀ ਸਿਹਾਰੀ ਤੇ 'ਮ' ਨੂੰ ਲਗਾ ਔਂਕੜ ਦੀਰਘ ਧੁਨੀ ਵਾਂਗ ਲਮਕਾਅ ਕੇ 'ਸਤਏ, ਨਾਮਓ' ਨਹੀਂ

ਉਚਾਰਨਾ ਚਾਹੀਦਾ। ਗੁਰਬਾਣੀ ਵਿਆਕਰਣ ਅਨੁਸਾਰ 'ਸਤਿ' ਵਿਸ਼ੇਸ਼ਣ ਹੈ (ਸਦਾ ਕਾਇਮ ਰਹਿਣ ਵਾਲਾ) ਅਤੇ 'ਨਾਮੁ' ਨੂੰ ਲੱਗਾ ਔਂਕੜ ਇਕਵਚਨ ਪੁਲਿੰਗ ਨਾਵ ਦਾ ਸੂਚਕ ਹੈ:-

ਕਿਰਤਮ ਨਾਮ ਕਥੇ ਤੇਰੇ ਜਿਹਬਾ ॥
ਸਤਿ ਨਾਮੁ ਤੇਰਾ ਪਰਾ ਪੂਰਬਲਾ ॥ [ਮਾਰੂ ਮਹਲਾ ੫

ਵਿਦਵਾਨਾਂ ਦੇ ਵੀਚਾਰ ਅਨੁਸਾਰ ਸੰਸਕ੍ਰਿਤ ਦੇ 'ਨਾਮਨ' ਸ਼ਬਦ ਤੋਂ ਪ੍ਰਾਕਿਰਤ ਰੂਪ ਵਿੱਚ 'ਨਾਮੁ' ਸ਼ਬਦ ਹੈ।

## ਕਰਤਾ ਪੁਰਖ-

ਮੂਲ ਮੰਤਰ ਦਾ ਜਦੋਂ ਸੰਗਤੀ ਰੂਪ ਵਿੱਚ ਉਚਾਰਨ ਕਰਵਾਇਆ ਜਾਂਦਾ ਹੈ ਤਾਂ 'ਕਰਤਾ' ਦੀ ਥਾਂ 'ਕਰਤਾਅ' ਦੀ ਆਵਾਜ਼ ਸੁਣਾਈ ਦਿੰਦੀ ਹੈ ਜਦੋਂ ਕਿ ਉਚਾਰਨ ਸਮੇਂ 'ਕਰਤਾ' ਦੇ ਉਚਾਰਨ ਉਤੇ ਵਿਸ਼ੇਸ਼ ਬਲ ਦੇਣਾ ਚਾਹੀਦਾ ਹੈ। ਇਸੇ ਤਰ੍ਹਾਂ 'ਪੁਰਖੁ' ਨੂੰ 'ਪੁਰਖ ਓ' ਉਚਾਰਨ ਵਾਲੀ ਪ੍ਰਵਿਰਤੀ ਠੀਕ ਨਹੀਂ।

## ਅਜੂਨੀ-

ਕਈ ਮਾਈ ਭਾਈ 'ਅਜੂਨੀ' ਨੂੰ 'ਆਜੂਨੀ' ਉਚਾਰਦੇ ਹਨ ਜੋ ਬਿਲਕੁਲ ਅਸ਼ੁੱਧ ਹੈ, ਸ਼ੁੱਧ ਉਚਾਰਨ ਵਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ।

## ਸੈਭੰ-

'ਸੈਭੰ' ਦਾ ਉਚਾਰਨ ਜੁੜਤ ਰੂਪ ਵਿੱਚ 'ਸਾਹਿਭੰ' ਕਰਨਾ ਅਸ਼ੁੱਧ ਹੈ। ਸ਼ੁੱਧ ਉਚਾਰਨ 'ਸੈ ਭੰ' ਹੈ (ਜਿਸ ਦਾ ਆਪਣੇ ਆਪ ਤੋਂ ਪ੍ਰਕਾਸ਼ ਹੋਇਆ ਹੈ, ''ਆਪੀਨੈ ਆਪਿ ਸਾਜਿਓ . . .)। ਸੈ ਭਾਵ ਆਪਣੇ ਆਪ ਤੋਂ, ਭੰ-ਪ੍ਰਕਾਸ਼ਮਾਨ।

## ਗੁਰ ਪ੍ਰਸਾਦਿ-

ਅਰਥ-ਬੋਧ ਤੋਂ ਅਗਿਆਤ ਕਈ ਪ੍ਰੇਮੀ 'ਪ੍ਰਸਾਦਿ' ਦਾ ਉਚਾਰਨ 'ਪ੍ਰਸ਼ਾਦ' ਕਰਦੇ ਹਨ। ਇਨ੍ਹਾਂ ਦੋਹਾਂ ਸ਼ਬਦਾਂ ਦੇ ਅਰਥਾਂ ਵਿੱਚ ਬਹੁਤ ਅੰਤਰ ਹੈ। ''ਪ੍ਰਸਾਦਿ'' ਦੇ ਅਰਥ ਹਨ- ਕਿਰਪਾ ਦੁਆਰਾ ਅਤੇ ''ਪ੍ਰਸ਼ਾਦ'' ਦੇ ਅਰਥ ਹਨ- ਭੋਜਨ।

ਕਈ ਇਤਿਹਾਸਕ ਗੁਰਦੁਆਰਿਆਂ ਵਿਚ ਬੋਰਡਾਂ ਤੇ ਲਿਖਿਆ ਹੁੰਦਾ ਹੈ ਕਿ ਕੜਾਹ ਪ੍ਰਸਾਦਿ ਦੀਆਂ ਪਰਚੀਆਂ ਇਥੋਂ ਲਵੋ ਜੀ। ਉਨ੍ਹਾਂ ਨੂੰ ਦੋਹਾਂ ਸ਼ਬਦਾਂ ਦੇ ਸਰੂਪ ਬਾਰੇ ਗਿਆਨ ਹੋਣਾ ਚਾਹੀਦਾ ਹੈ। ਸੋ, ਠੀਕ ਸਰੂਪ ''ਕੜਾਹ ਪ੍ਰਸ਼ਾਦ'' ਹੈ।

ਸੰਪ੍ਰਦਾਈ ਵਿਦਵਾਨਾਂ ਜਾਂ ਉਨ੍ਹਾਂ ਤੋਂ ਪ੍ਰੇਰਤ ਹੋਏ ਵਿਦਵਾਨਾਂ ਨੇ ''ਗੁਰ ਪ੍ਰਸਾਦਿ'' ਦੇ ਅਰਥ ''ਵੱਡਾ ਕਿਰਪਾਲੂ'' ਕੀਤੇ ਹਨ ਜੋ

ਗੁਰਬਾਣੀ ਵਿਆਕਰਣ ਨਿਯਮਾਂ ਦੇ ਉਲਟ ਹਨ। ਗੁਰਬਾਣੀ ਵਿੱਚ ਜਿਥੇ ''ਪ੍ਰਸਾਦਿ'' ਸ਼ਬਦ ਅੰਕਿਤ ਹੈ, ਉਥੇ ਇਸ ਦੇ ਅਰਥ ''ਕਿਰਪਾ ਦੁਆਰਾ, ਕਿਰਪਾ ਨਾਲ' ਹੀ ਹਨ। ਇਹ ਅਰਥ ਵਿਆਪਕ ਰੂਪ ਵਿੱਚ ਸਮੂਹ ਵਿਦਵਾਨਾਂ ਤੇ ਪ੍ਰੇਮੀਆਂ ਨੇ ਅਪਨਾਅ ਲਏ ਹਨ। ਇਸ ਲਈ ਵਰਤਮਾਨ ਸਮੇਂ ਵਿੱਚ ਅਜਿਹੇ ਅਰਥਾਂ ਦੀ ਸੇਧ ਲੈਣੀ ਹੀ ਉਪਚਾਰਕ ਹੋਵੇਗੀ। ਭਾ. ਕਾਨ੍ਹ ਸਿੰਘ ਜੀ ਨੇ ਪ੍ਰਸਾਦਿ ਦੇ ਅਰਥ ਵਿਸ਼ੇਸ਼ਣ ਰੂਪ ਵਿੱਚ ਕਿਰਪਾ ਕਰਨ ਵਾਲਾ ਕਰੀਮ ਕੀਤੇ ਹਨ ਪਰ ਇਸ ਦੀ ਪੁਸ਼ਟੀ ਲਈ ਗੁਰਬਾਣੀ ਚੋਂ ਕੋਈ ਪਰਮਾਣ ਨਹੀਂ ਦਿੱਤਾ। ਇਸ ਲਈ ਇਹ ਅਰਥ ਆਧੁਨਿਕ ਵਿਦਵਾਨਾਂ ਨੇ ਨਹੀਂ ਅਪਨਾਏ।

ਜਪੁ–

ਬਾਣੀ ਦਾ ਨਾਉਂ ਹੈ ਪਰ ਕਈ ਪ੍ਰੇਮੀ ਆਪਣੇ ਵਲੋਂ ਸ਼ੁੱਧ ਪਾਠ ਕਰਨ ਲਈ ''ਜਪੁ'' ਦੀ ਥਾਂ ''ਜਪੋ'' ਉਚਾਰਨ ਕਰ ਜਾਂਦੇ ਹਨ, ਜੋ ਬਿਲਕੁਲ ਅਸ਼ੁੱਧ ਹੈ। ਔਂਕੜ ਇਕਵਚਨ ਪੁਲਿੰਗ ਨਾਵ ਦਾ ਲਖਾਇਕ ਹੈ। ਵੇਖੋ ਰੋਜ਼ ਪਾਠ ਕਰਦੇ ਹਾਂ:–

ਜਪੁ ਤਪੁ ਸੰਜਮੁ ਧਰਮੁ ਨ ਕਮਾਇਆ ॥ [ਪੰਨਾ 12

ਕੀ ਇਸ ਪੰਕਤੀ ਵਿਚ ਵਰਤੇ ਹੋਏ ਸ਼ਬਦਾਂ ਦਾ ਉਚਾਰਨ ਕੋਈ ਜਪੋ, ਤਪੋ, ਸੰਜਮੋ, ਧਰਮੋ ਕਰਦਾ ਹੈ? ਪਹਿਲੀ ਗਲ ਤਾਂ ਇਹ ਹੈ ਕਿ ਨਾਵ ਨੂੰ ਲਗੇ ਔਂਕੜ ਉਚਾਰਨ ਦੀ ਕੋਈ ਵਿਸ਼ੇਸ਼ ਲੋੜ ਨਹੀਂ ਕਿਉਂਕਿ ਇਹ ਇਕਵਚਨ ਚਿੰਨ ਦਾ ਪ੍ਰਤੀਕ ਹੁੰਦਾ ਹੈ। ਜੇ ਕਿਸੇ ਪ੍ਰੇਮੀ ਨੇ ਉਚਾਰਨ ਕਰਨਾ ਹੋਵੇ ਤਾਂ ਉਹ ਲਘੂ ਮਾਤ੍ਰਾ ਦੇ ਰੂਪ ਵਿਚ ਕਰੇ। ਦੀਰਘ ਮਾਤ੍ਰਾ ਦਾ ਪ੍ਰਯੋਗ ਕਰਨਾ ਉਚਿਤ ਨਹੀਂ। ਇਸ ਲਈ ਪ੍ਰੇਮੀ ਜਨੋ ! ਪਾਠ ਕਰਨ ਵੇਲੇ ਇਕਾਗਰ ਚਿਤ ਹੋ ਕੇ, ਧਿਆਨ ਨਾਲ ਉਚਾਰਨ ਕਰੋ ਜੀ।

ਕਈ ਭਾਸ਼ਾ ਵਿਗਿਆਨੀ ਗੁਰਬਾਣੀ ਪਾਠ ਅਭਿਆਸ ਤੋਂ ਕੋਰੇ ਹੁੰਦੇ ਹਨ, ਉਹ ਆਪਣੀ ਬੁਧੀ ਅਨੁਸਾਰ ਕਹਿ ਦਿੰਦੇ ਹਨ ਕਿ ਉਚਾਰਨ ਸਮੇਂ ਨਾ ਕੋਈ ਲੱਗ ਛੱਡਣੀ ਹੈ ਅਤੇ ਨਾ ਵਧਾਉਣੀ ਹੈ। ਉਨ੍ਹਾਂ ਪਾਸੋਂ ਕੋਈ ਪੁਛੇ, ਜਿਥੇ ਇਕ ਅੱਖਰ ਨੂੰ ਦੋ ਮਾਤਰਾ ਲੱਗੀਆਂ ਹੋਈਆਂ ਹਨ, ਉਥੇ ਤੁਹਾਡਾ ਉਪਰੋਕਤ ਆਦੇਸ਼ ਕਿਵੇਂ ਲਾਗੂ ਹੋਵੇਗਾ? ਇਸ ਬਾਰੇ ਅੰਤਕਾ ਵਿੱਚ ਖੋਲ੍ਹ ਕੇ ਵਿਆਖਿਆ ਕੀਤੀ ਗਈ ਹੈ।

ਇਸ ਵੇਲੇ ਸਿੱਖ ਸਮਾਜ ਵਿਚ ਗੁਰਬਾਣੀ ਦੇ ਸ਼ੁੱਧ ਉਚਾਰਨਾ ਦੀ ਇਕ ਅਜਿਹੀ ਸਮੱਸਿਆ ਹੈ ਜਿਸ ਨੂੰ ਸੁਲਝਾਉਣਾ ਸਾਧਾਰਨ ਆਗੂਆਂ ਦੀ ਵਿਤ ਤੋਂ ਬਾਹਰ ਦਾ ਕੰਮ ਹੈ। ਪਰ ਦੂਜੇ

ਪਾਸੇ ਵਿਦਵਾਨਾਂ ਨੇ ਜੋ ਉਚਾਰਨ-ਨੇਮ ਘੜੇ ਹਨ, ਉਨ੍ਹਾਂ ਵਿਚ ਵੀ ਕੁਝ ਅਦਲਾ-ਬਦਲੀ ਅਥਵਾ ਵਿਕਾਸ ਕਰਨ ਦੀ ਲੋੜ ਮਹਿਸੂਸ ਕੀਤੀ ਜਾ ਰਹੀ ਹੈ। ਅੱਜ ਕਲ੍ਹ ਦੀ ਪੰਜਾਬੀ ਜੋ ਲਿਖੀ ਜਾਂਦੀ ਹੈ, ਉਸ ਦੇ ਜੋੜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅੰਕਿਤ ਪੰਜਾਬੀ ਦੇ ਸ਼ਬਦ ਜੋੜਾਂ ਨਾਲ ਮੇਲ ਨਹੀਂ ਖਾਂਦੇ। ਲੱਗਾਂ ਮਾਤਰਾਂ ਓਹੀ ਹਨ ਪਰ ਗੁਰਬਾਣੀ ਦੀ ਲਿਖਣ-ਬਿਧੀ ਵਿਲੱਖਣ ਹੈ। ਬੋਲੀ ਆਪਣਾ ਰੂਪ ਵਟਾਂਦੀ ਰਹਿੰਦੀ ਹੈ, ਨਵੇਂ ਸ਼ਬਦ ਤੇ ਨਵੇਂ ਮੁਹਾਵਰੇ ਪੁਰਾਣਿਆਂ ਦੀ ਥਾਂ ਲੈਂਦੇ ਰਹਿੰਦੇ ਹਨ। ਗੁਰਬਾਣੀ ਦੇ ''ਲੱਗ-ਮਾਤਰੀ ਨੇਮ'' ਦ੍ਰਿੜ੍ਹ ਹੋਣ ਤੋਂ ਬਿਨਾ ਜੇ ਕੋਈ ਮਨੁੱਖ ਆਪਣੀ ਹਿੱਕ ਤੇ ਹੱਥ ਮਾਰ ਕੇ ਇਹ ਗੱਲ ਆਖੇ ਕਿ ਉਹ ਗੁਰਬਾਣੀ ਦੇ ਸ਼ਬਦਾਂ ਦਾ ਸੋਲ੍ਹਾਂ ਆਨੇ ਸ਼ੁੱਧ ਉਚਾਰਨ ਕਰਦਾ ਹੈ ਤਾਂ ਇਹ ਉਸ ਦੀ ਖ਼ਾਮ-ਖ਼ਿਆਲੀ ਹੋਵੇਗੀ।

ਇਸ ਵਿਚ ਸੰਦੇਹ ਨਹੀਂ ਕਿ ਸੰਪ੍ਰਦਾਈ ਟਕਸਾਲਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ, ਅਤੇ ਅਰਥ-ਬੋਧ ਸਿਖਾਉਣ ਤੇ ਪ੍ਰਚਾਰਨ ਵਿੱਚ ਸਮੇਂ ਸਮੇਂ ਆਪਣਾ ਯੋਗਦਾਨ ਪਾਇਆ ਪਰ ਸੰਪ੍ਰਦਾਈ ਵਿਦਵਾਨ ਗੁਰਬਾਣੀ ਦੇ ਸ਼ੁੱਧ ਉਚਾਰਨ ਅਤੇ ''ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ।।''(ਸੋਰਠ ਮ:੩, ਪੰਨਾ ੬੪੬) ਵਾਲੇ ਆਸ਼ੇ ਨੂੰ ਨਿਰੂਪਣ ਕਰਨ ਵਿਚ ਕਿਥੇ ਤੱਕ ਸਫਲ ਹੋਏ, ਉਹ ਸਭ ਕੁਝ ਸਿੱਖ ਜਗਤ ਦੇ ਸਾਂਹਮਣੇ ਹੈ। ਇਕ ਟਕਸਾਲ ਦੇ ਉਂਚਾਰਨ, ਪਦ-ਅਰਥ, ਬਿਸਰਾਮ ਅਤੇ ਅਰਥ-ਭੇਦ ਦੂਜੀ ਟਕਸਾਲ ਨਾਲ ਮੇਲ ਨਹੀਂ ਖਾਂਦੇ। ਪਰੰਪਰਾਵਾਦੀ ਗਿਆਨੀ ਅਤੇ ਉਨ੍ਹਾਂ ਪਾਸੋਂ ਪੜ੍ਹੇ ਹੋਏ ਵਿਦਿਆਰਥੀ ਕੇਵਲ ਆਪੋ ਆਪਣੀ ਟਕਸਾਲ ਦੇ ਪਾਠਾਂ ਨੂੰ ਹੀ ਸਹੀ ਮੰਨਦੇ ਹਨ ਭਾਵੇਂ ਉਨ੍ਹਾਂ ਵਿਚੋਂ ਕਈ ਉਚਾਰਨ ਬਿਸਰਾਮ ਜਾਂ ਅਰਥ ਅਸ਼ੁੱਧ ਹੀ ਕਿਉਂ ਨਾ ਹੋਣ?

ਮਨੁੱਖ ਸਭ ਤੋਂ ਪਹਿਲਾਂ ਸਤਸੰਗਤ ਰੂਪ ਚਟਸਾਲ ਦਾ ਦਾਖ਼ਲਾ ਲਵੇ। ਸਤਿਗੁਰਾਂ ਦੀ ਸ਼ਰਨ ਭਾਲੇ, ਸ਼ਰਨ ਵਿਚ ਰਹਿ ਕੇ ਸੇਵਾ ਕਰੇ, ਚਾਉ ਤੇ ਭਾਉ ਨਾਲ ਸਤਗੁਰੂ ਜੀ ਦੇ ਬਚਨ ਸੁਣੇ, ਇਸ ਦੇ ਫਲਸਰੂਪ ਉਸ ਨੂੰ ਗੁਰੂ ਦੇ ਬੋਲਾਂ ਦਾ ਗਿਆਨ ਹੋਣਾ ਸ਼ੁਰੂ ਹੋ ਜਾਵੇਗਾ। ਜਿਵੇਂ ਪੰਛੀਆਂ ਦੇ ਬੋਲ ਪੰਛੀ ਸਮਝਦੇ ਹਨ, ਮਨੁੱਖਾਂ ਦੇ ਬੋਲ ਮਨੁੱਖ, ਤਿਵੇਂ ਸਤਿਗੁਰੂ ਦੇ ਅਨੁਭਵੀ ਬੋਲਾਂ ਦਾ ਗਿਆਨ ਉਨ੍ਹਾਂ ਸਿੱਖਾਂ ਨੂੰ ਪ੍ਰਾਪਤ ਹੁੰਦਾ ਹੈ ਜੋ ਗੁਰਮਤਿ ਨਗਰੀ ਦੇ ਵਾਸੀ ਬਣ ਜਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਬਦਾਵਲੀ ਰੰਗਣ ਵਿੱਚ ਰੰਗੀਜ ਕੇ ਸ਼ੁੱਧ ਉਚਾਰਨ ਦੀ ਦਾਤਿ ਪ੍ਰਾਪਤ ਹੁੰਦੀ ਹੈ। 'ਪਰਚੀਆਂ ਸੇਵਾ ਦਾਸ' ਵਿੱਚ ਬੜਾ ਸੁੰਦਰ

ਜ਼ਿਕਰ ਹੈ :-

''ਜੋ ਮਾਤ੍ਰਾ ਸੋਧ ਕਰਿ ਪੜਦਾ ਹੈ ਤਿਸ ਦਾ ਭਲਾ ਪੜ੍ਹਨਾ ਹੈ। ਅਰ ਜੋ ਸ਼ੁੱਧ ਸ਼ਬਦ ਪੜ੍ਹਦਾ ਨਹੀਂ ਸੋ ਲਾਇਕ ਸਜਾਇ ਕੋ ਹੈ।''

ਉਪ੍ਰੋਕਤ ਸੰਕੇਤ ਤੋਂ ਇਹ ਸੇਧ ਮਿਲਦੀ ਹੈ ਕਿ ਹਰੇਕ ਗੁਰਸਿੱਖ ਗੁਰਬਾਣੀ ਦਾ ਪਾਠ, ਸ਼ਬਦਾਂ ਨੂੰ ਲਗੀਆਂ ਲੱਗਾਂ-ਮਾਤਰਾਂ ਚੰਗੀ ਤਰ੍ਹਾਂ ਵੇਖ ਕੇ ਕਰੇ, ਨਿਰਾ ਰੱਟਾ ਨਾ ਲਾਈ ਜਾਵੇ। ਜੇ ਉਹ ਸ਼ਬਦ ਸਰੂਪਾਂ ਨੂੰ ਸਮਝ ਕੇ ਸਹੀ ਉਚਾਰਨ ਕਰੇਗਾ ਤਾਂ ਉਸ ਨੂੰ ਅਰਥ ਸਮਝਣ ਵਿਚ ਕੋਈ ਦਿੱਕਤ ਨਹੀਂ ਆਏਗੀ। ਜਿਹੜਾ ਸਿੱਖ ਇਕਾਗਰਤਾ ਸਹਿਤ ਸ਼ਬਦ ਅਰਥ ਭਾਵ ਨੂੰ ਹਿਰਦੇ ਵਿਚ ਵਸਾ ਲਵੇਗਾ, ਉਸ ਦਾ ਉਧਾਰ ਹੋ ਜਾਵੇਗਾ। ਕਈ ਸਿਖ ਕਹਿੰਦੇ ਹਨ ਕਿ ਇਕ ਪੰਕਤੀ ਦਾ ਬਾਰ ਬਾਰ ਉਚਾਰਨ ਕਰਨ ਦਾ ਕੀ ਲਾਭ ਹੈ? ਇਹ ਉਨ੍ਹਾਂ ਦੀ ਭੁੱਲ ਹੈ। ਜਿਸ ਪੰਕਤੀ ਦੇ ਅਰਥ ਸਮਝ ਨਾ ਆਉਂਦੇ ਹੋਣ, ਉਸ ਪੰਕਤੀ ਨੂੰ ਪਿਆਰ ਨਾਲ, ਸੁਰ ਨਾਲ, ਧੀਮੀ ਆਵਾਜ਼ ਨਾਲ ਹਿਰਦੇ ਅੰਦਰ ਬਾਰ ਬਾਰ ਪੜ੍ਹਿਆਂ ਉਸ ਪੰਕਤੀ ਦੇ ਅਰਥਾਂ ਦੀ ਸਪਸ਼ਟਤਾ ਆਪ ਮੁਹਾਰੇ ਰੂਪਮਾਨ ਹੋ ਜਾਂਦੀ ਹੈ।

ਗੁਰੂ ਹਰਿ ਰਾਇ ਸਾਹਿਬ ਜੀ ਨੇ ਸਿੱਖਾਂ ਨੂੰ ਬਾਰ ਬਾਰ ਬਾਣੀ ਪੜ੍ਹਨ ਦਾ ਲਾਭ ਦਸਦੇ ਹੋਏ ਇਹ ਪਰਮਾਣ ਦਿੱਤਾ- ਵੇਖੋ ਜਿਸ ਭਾਂਡੇ ਵਿਚ ਘਿਉ ਸੀ, ਵਰ੍ਹੇ ਬੀਤ ਜਾਣ ਮਗਰੋਂ ਭੀ ਉਸ ਦੀ ਠੀਕਰੀ ਥੰਧਿਆਈ ਕਰਕੇ ਸੂਰਜ ਦੀ ਧੁੱਪ ਵਿਚ ਚਮਕ ਮਾਰ ਰਹੀ ਹੈ। ਜਿਸ ਭਾਂਡੇ ਵਿਚ ਕੋਈ ਵਸਤੂ ਰਹੇ, ਉਸ ਉਤੇ ਉਸ ਵਸਤੂ ਦਾ ਪ੍ਰਭਾਵ ਪੈਣਾ ਕੁਦਰਤੀ ਗੱਲ ਹੈ। ਇਸੇ ਤਰ੍ਹਾਂ ਜਿਸ ਹਿਰਦੇ ਵਿਚ ਗੁਰਬਾਣੀ ਦਾ ਲਗਾਤਾਰ ਅਭਿਆਸ ਹੁੰਦਾ ਰਹੇ, ਉਹ ਗੁਰੂ ਦੇ ਆਦਰਸ਼ਾਂ ਨੂੰ ਹਿਰਦੇ ਵਿਚ ਸਮੋਈ ਰਖਦਾ ਹੈ, ਉਸ ਨੂੰ ਨਵੀਂ ਪ੍ਰੇਰਨਾ ਤੇ ਨਵਾਂ ਉਤਸ਼ਾਹ ਮਿਲਦਾ ਰਹਿੰਦਾ ਹੈ। ਮਨੁੱਖੀ ਮਨ ਦੇ ਜਾਗਣ ਦੀ ਇਹ ਨਿਸ਼ਾਨੀ ਹੈ ਕਿ ਉਸ ਨੂੰ ਸਤਿਗੁਰੂ ਦੀ ਬਾਣੀ ਮਿੱਠੀ ਲਗਣ ਲਗ ਜਾਂਦੀ ਹੈ। ਭਾ. ਸੰਤੋਖ ਸਿੰਘ ਜੀ ਨੇ ਇਸ ਬਾਰੇ ਇਉਂ ਨਿਰਣਾ ਕੀਤਾ ਹੈ :-

ਗੁਰ ਉਪਦੇਸ ਜਾਹਿ ਮਨ ਲਾਗਾ,
ਕੋਟਿ ਜਨਮ ਕੋ ਸੋਵਤ ਜਾਗਾ ॥
ਮਨ ਜਾਗੇ ਕੀ ਇਹੈ ਨਿਸ਼ਾਨੀ ॥
ਪ੍ਰਿਅ ਲਾਗੇ ਸਤਿਗੁਰ ਕੀ ਬਾਨੀ ॥ [ਗੁਰ ਪ੍ਰਤਾਪ ਸੂਰਜ

ਹਰੇਕ ਬੋਲੀ ਵਿਚ ਸ਼ੁੱਧ ਉਚਾਰਨ ਨੂੰ ਸ੍ਰੇਸ਼ਟ ਸਥਾਨ ਪ੍ਰਾਪਤ ਹੈ। ਸਿੱਖ ਧਰਮ ਵਿੱਚ ਗੁਰਬਾਣੀ ਦਾ ਸ਼ੁੱਧ ਪਾਠ ਕਰਨ

ਦੀ ਪੀਠ ਗੁਰੂ ਕਾਲ ਵਿੱਚ ਹੀ ਬਝ ਚੁਕੀ ਸੀ। ਉਸ ਦਾ ਇਤਿਹਾਸਕ ਪਿਛੋਕੜ ਅਜ ਵੀ ਸਾਨੂੰ ਚਾਨਣ ਮੁਨਾਰੇ ਦਾ ਕੰਮ ਦੇ ਰਿਹਾ ਹੈ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਅਨਿਨ ਸਿੱਖ ਭਾਈ ਗੋਪਾਲਾ ਜੀ ਨੂੰ ਜਪੁ ਬਾਣੀ ਦਾ ਸ਼ੁੱਧ ਪਾਠ ਸੁਣਾਉਣ ਦੇ ਬਦਲੇ ਮਨ-ਬਾਂਛਤ ਫਲ ਦਿੱਤਾ ਸੀ। ਜੇ ਭਾਈ ਸਾਹਿਬ ਜੀ ਦੇ ਮਨ ਵਿਚ ਘੋੜਾ ਪ੍ਰਾਪਤ ਕਰਨ ਲਈ ਫੁਰਨਾ ਨਾ ਉਠਦਾ ਤਾਂ ਆਪ ਨੂੰ ਗੁਰਦੇਵ ਪਿਤਾ ਜੀ ਨੇ ਗੁਰ-ਗੱਦੀ ਦਾ ਅਧਿਕਾਰੀ ਬਣਾ ਦੇਣਾ ਸੀ। ਦੂਜੀ ਇਤਿਹਾਸਕ ਘਟਨਾ ''ਓਅੰਕਾਰ'' ਬਾਣੀ ਵਿੱਚ ''ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ।।'' (ਰਾਮਕਲੀ ਮ : ੧, ਪੰਨਾ ੯੩੦) ਪੰਕਤੀ ਅੰਦਰ ''ਕੈ'' ਦੀ ਥਾਂ ''ਕੇ'' ਕੇਵਲ ਇਕ ਲਾਂ ਦਾ ਫ਼ਰਕ ਪਾ ਕੇ ਪਾਠ ਕਰਨ ਵਾਲੇ ਸਿੱਖ ਨੂੰ ਚਪੇੜਾਂ ਖਾਣੀਆਂ ਪਈਆਂ। ਗੁਰੂ ਗੋਬਿੰਦ ਸਿੰਘ ਸਾਹਿਬ ਵਲੋਂ ਤਾੜਨਾ ਕਰਨ ਵਾਲੀ ਸਾਖੀ ਇਸ ਸਚਾਈ ਦੀ ਪ੍ਰਤੀਕ ਹੈ ਕਿ ਗੁਰੂ ਸਾਹਿਬ ਨੂੰ ਗੁਰਬਾਣੀ ਦਾ ਅਸ਼ੁੱਧ ਉਚਾਰਨ ਕਰਨਾ ਮੂਲੋਂ ਹੀ ਨਹੀਂ ਭਾਉਂਦਾ ਸੀ ਕਿਉਂਕਿ ''ਕੇ'' ਉਚਾਰਨ ਨਾਲ ਗੁਰ-ਪਰਮੇਸ਼ਰ ਦੀ ਨਿਰਾਦਰੀ ਹੋ ਰਹੀ ਸੀ ਜਦੋਂ ਕਿ ''ਕੈ'' ਪਦ ਗੁਰੂ ਦੀ ਗੌਰਵਤਾ ਨੂੰ ਪ੍ਰਗਟਾਉਣ ਵਾਲਾ ਸੀ।

ਗੁਰੂ ਸਾਹਿਬ ਜੀ ਨੇ ਗੁਰਬਾਣੀ ਦਾ ਸ਼ੁੱਧ ਪਾਠ ਕਰਨ ਲਈ ਸਿੱਖਾਂ ਨੂੰ ਜੋ ਆਦੇਸ਼ ਦਿੱਤਾ ਭਾਈ ਸੰਤੋਖ ਸਿੰਘ ਚੂੜਾਮਣਿ ਕਵੀ ਦੇ ਅੱਖਰਾਂ ਵਿੱਚ ਉਹ ਅਜ ਵੀ ਸਾਡੀ ਅਗਵਾਈ ਕਰ ਰਿਹਾ ਹੈ :-

ਸਿਖਹੁ ਸੁਨਹੁ ਸੀਖ ਇਹ ਮੇਰੀ ॥
ਬਾਨੀ ਪਢੋ ਸੁੱਧ ਗੁਰ ਕੇਰੀ ॥
ਪਢੈ ਮਹਾਤਮ ਲਹੈ ਬਿਸਾਲ ॥
ਹਲਤ ਪਲਤ ਮਹਿ ਹੋਇ ਨਿਹਾਲ ॥
ਜੋ ਅਸ਼ੁੱਧ ਹ੍ਵੈ ਪਢੀਐ ਸੁਧ ਕਰਿ ॥
ਬਿਗਰੀ ਵਸਤ ਸੁਧਾਰਹਿ ਜਿਮ ਘਰ ॥ [ਗੁਰ ਪ੍ਰਤਾਪ ਸੂਰਜ

ਸੰਸਾਰ ਵਿਚ ਚਾਰ ਬਾਣੀਆਂ ਪ੍ਰਸਿਧ ਹਨ :-

1. ਪਰਾ 2. ਪਸੰਤੀ 3. ਮਧਮਾ 4. ਬੈਖਰੀ

ਗੁਰਬਾਣੀ ਦੇ ਉਚਾਰਨ ਤੇ ਪ੍ਰਚਾਰਨ ਦਾ ਵਸੀਲਾ ਕੇਵਲ ''ਬੈਖਰੀ ਬਾਣੀ'' ਹੈ ਜਦੋਂ ਕਿ ਬਾਕੀ ਦੀਆਂ ਤਿੰਨ ਬਾਣੀਆਂ ਆਪੋ ਆਪਣੇ ਮਨੁੱਖੀ ਵਿਅਕਤਿਤਵ ਤੀਕ ਹੀ ਸੀਮਤ ਹਨ। ਅਧਿਆਤਮਿਕ-ਗਿਆਨ ਅੱਖਰਾਂ ਦੇ ਉਚਾਰਨ ਦਾ ਮੁਹਤਾਜ ਨਹੀਂ

ਪਰ ਅੱਖਰਾਂ ਤੋਂ ਬਿਨਾਂ ਪਿਉ ਦਾਦੇ ਦੇ ਅਮੋਲਕ ਖ਼ਜ਼ਾਨੇ ਦੀ ਸੰਭਾਲ ਭੀ ਸੰਭਵ ਨਹੀਂ। ਸਰੀਰ ਬਿਨਸਨਹਾਰ ਹਨ। ਜੇ ਪੰਚਮ ਗੁਰਦੇਵ ਜੀ ਨੇ ''ਭਗਤਿ ਭੰਡਾਰ ਗੁਰਬਾਣੀ ਲਾਲ ॥ ਗਾਵਤ ਸੁਨਤ ਕਮਾਵਤ ਨਿਹਾਲ ॥'' (ਆਸਾ ਮ: ੫, ਪੰਨਾ ੩੭੬) ਨੂੰ ਅੱਖਰਾਂ ਵਿਚ ਸੰਭਾਲਿਆ ਨਾ ਹੁੰਦਾ ਤਾਂ ਅੱਜ ਵਿਸ਼ਵ ਨੂੰ ਗੁਰਬਾਣੀ ਦਾ ਇਹ ਮਹਾਂ ਚਾਨਣ ਕਿਥੋਂ ਲਭਣਾ ਸੀ?

ਭਗਤ ਕਬੀਰ ਜੀ ਦੇ ਬਚਨ ਹਨ :-

ਬਾਵਨ ਅਛਰ ਲੋਕ ਤ੍ਰੈ ਸਭੁ ਕਿਛੁ ਇਨਹੀ ਮਾਹਿ ॥
ਏ ਅਖਰ ਖਿਰਿ ਜਾਹਿਗੇ
ਓਇ ਅਖਰ ਇਨ ਮਹਿ ਨਾਹਿ ॥੧॥
ਜਹਾ ਬੋਲ ਤਹ ਅਛਰ ਆਵਾ ॥
ਜਹ ਅਬੋਲ ਤਹ ਮਨੁ ਨ ਰਹਾਵਾ ॥
ਬੋਲ ਅਬੋਲ ਮਧਿ ਹੈ ਸੋਈ ॥
ਜਸ ਓਹੁ ਹੈ ਤਸ ਲਖੈ ਨ ਕੋਈ ॥ [ਪੰਨਾ 340

ਸਿਆਣਿਆਂ ਦਾ ਕਥਨ ਹੈ ''ਜੋ ਬੋਲੋ ਪਹਿਲਾਂ ਉਸ ਨੂੰ ਮਨ ਦੀ ਤਕੜੀ ਤੇ ਤੋਲੋ ਭਾਵ ਸੋਚੋ'' ਪਰ ਇਸ ਸਿਖਿਆ ਤੇ ਅਮਲ ਕਰਨ ਵਾਲੇ ਜੀਵ ਬਹੁਤ ਥੋੜ੍ਹੇ ਹਨ। 'ਓਇ ਅਖਰ' ਦਾ ਅਸ਼ੁੱਧ ਉਚਾਰਨ 'ਓਇ ਅ-ਖਰ' ਦਸਣ ਤੋਂ ਚੰਗੇ ਚੰਗੇ ਵਿਦਵਾਨ ਨਹੀਂ ਬਚ ਸਕੇ, (ਵੇਖੋ ਸ਼ਬਦਾਰਥ)। ਜਿਹੜੇ ਲੋਕ ਇਸ ਧਾਰਨਾ ਦੇ ਹਾਮੀ ਹਨ ਕਿ ਜਿਵੇਂ ਬਾਣੀ ਲਿਖੀ ਹੈ, ਉਸ ਤਰ੍ਹਾਂ ਪੜ੍ਹਨੀ ਚਾਹੀਦੀ ਹੈ, ਉਹ ਆਪਣੇ ਵੀਚਾਰ ਦੀ ਪੁਸ਼ਟੀ ਵਿੱਚ ''ਅਖਰ ਲਿਖੇ ਸੇਈ 'ਗਾਵਾ' ਅਵਰੁ ਨ ਜਾਣਾ ਬਾਣੀ।।'' (ਬਸੰਤ ਮ: ੧, ਪੰਨਾ ੧੧੭੨) ਵਾਲੀ ਪੰਕਤੀ ਦਾ ਪਰਮਾਣ ਦਿੰਦੇ ਹਨ ਜਦੋਂ ਕਿ ਇਸ ਪੰਕਤੀ ਦੇ ਅਰਥਾਂ ਦਾ ਉਚਾਰਨ-ਸੋਧ ਨਾਲ ਕੋਈ ਸਬੰਧ ਨਹੀਂ ਹੈ। ਫਿਰ ਉਹ ਆਪ ਇਸ ਪੰਕਤੀ ਦਾ ਪਾਠ ਕਰਨ ਸਮੇਂ 'ਗਾਵਾ' ਪਦ ਦਾ ਉਚਾਰਨ 'ਗਾਵਾਂ' ਬਿੰਦੀ ਸਹਿਤ ਕਰਦੇ ਹਨ। ਭਾਵ ਅਜਿਹੇ ਮਨੁੱਖ ਅਮਲੀ ਖੇਤਰ ਵਿਚ ਪੂਰੇ ਨਹੀਂ ਉਤਰਦੇ।

ਕੁਝ ਮੀਲਾਂ ਦੀ ਦੂਰੀ ਤੇ ਉਚਾਰਨ ਦਾ ਵਖਰੇਵਾਂ ਕਿਸੇ ਪਾਸੋਂ ਭੁਲਿਆ ਹੋਇਆ ਨਹੀਂ। ਹਾਂ, ਧੁਨੀ ਦਾ ਸਾਧਾਰਨ ਜਿਹਾ ਅੰਤਰ ਜੋ ਅਗਿਆਨਤਾ ਦੇ ਅਧੀਨ ਨਾ ਹੋਵੇ, ਮੰਨਣਯੋਗ ਹੁੰਦਾ ਹੈ, ਉਸ ਉਤੇ ਅਧਿਆਪਕ ਜਾਂ ਵਿਦਵਾਨ ਵੀ ਉਟੰਕਣ ਨਹੀਂ ਕਰਦੇ।

ਆਕਾਸ਼ਬਾਣੀ ਰਾਹੀਂ ਅੰਮ੍ਰਿਤ ਵੇਲੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੋਂ ਸਵੱਈਆਂ ਦਾ ਪਾਠ, ਆਸਾ ਕੀ ਵਾਰ ਦਾ ਕੀਰਤਨ, ਪਵਿੱਤਰ ਵਾਕ, ਸ਼ਾਮ ਨੂੰ ਗੁਰਬਾਣੀ ਵੀਚਾਰ ਪ੍ਰੋਗਰਾਮ

ਸੁਣ ਕੇ ਸੂਝਵਾਨ ਸਰੋਤਿਆਂ ਦੇ ਹਿਰਦਿਆਂ ਵਿੱਚ ਸ਼ੁੱਧ ਉਚਾਰਨਾਂ ਬਾਰੇ ਕਈ ਸ਼ੰਕੇ ਤੇ ਫੁਰਨੇ ਉਠਦੇ ਹਨ ਕਿਉਂਕਿ ਵੱਖ ਵੱਖ ਗ੍ਰੰਥੀ ਸਿੰਘਾਂ ਅਤੇ ਰਾਗੀ ਸਿੰਘਾਂ ਦੇ ਉਚਾਰਨਾਂ ਤੋਂ ਅਰਥ ਵੀਚਾਰਾਂ ਵਿੱਚ ਇਕਸਾਰਤਾ ਤੇ ਇਕਸੁਰਤਾ ਦੀ ਝਲਕ ਨਹੀਂ ਪੈਂਦੀ।

ਗੁਰਬਾਣੀ ਸ਼ੁੱਧ ਉਚਾਰਨ ਦਾ ਵੱਡਾ ਸਬੰਧ ਪਦ-ਵੰਡ ਅਤੇ ਬਿਸਰਾਮਾਂ ਨਾਲ ਹੈ। ਯਾਦ ਰਖੋ ਕਿ ਪਦ-ਵੰਡ ਤੇ ਬਿਸਰਾਮ ਅਰਥ ਬੋਧ ਤੋਂ ਬਿਨਾ ਕਦੇ ਭੀ ਠੀਕ ਨਹੀਂ ਹੁੰਦੇ। ਹੇਠ ਲਿਖੀਆਂ ਪੰਕਤੀਆਂ ਵਿਚ ਪਦ ਵੰਡ ਦੋ ਤਰ੍ਹਾਂ ਕੀਤੀ ਜਾਂਦੀ ਹੈ ਜਿਸ ਕਰਕੇ ਅਰਥ ਦਾ ਅਨਰਥ ਹੋ ਜਾਂਦਾ ਹੈ :-

| | |
|---|---|
| 1. ਪੁਛਹੁ ਜਾਇ ਸਿਆਣਿਆ, ਆਗੈ ਮਿਲਣੁ ਕਿਨਾਹ ॥ [ਪੰਨਾ 595 | ''ਮਿਲਣੁ ਕਿਨਾਹ'' ਨੂੰ ''ਮਿਲਣੁ ਕਿ ਨਾਹ'' ਪਦ ਵੰਡ ਕਰਨੀ ਠੀਕ ਨਹੀਂ ਹੋਵੇਗੀ। |
| 2. ਜਹ ਕੀਰਤਨੁ ਤੇਰਾ ਸਾਧੂ ਗਾਵੈ, ਤਹ ਮੇਰਾ ਮਨੁ ਲਾਗੈ॥ [ਪੰ. 610 | 'ਤੇਰਾ ਸਾਧੂ ਗਾਵਹਿ' ਪਾਠ ਕਰਨਾ ਠੀਕ ਨਹੀਂ ਹੈ। ਮੂਲ ਪਦ 'ਗਾਵੈ' ਹੈ। |
| 3. ਜੋਬਨੁ ਧਨੁ ਪ੍ਰਭਤਾ ਕੇ ਮਦ ਮੈ, ਅਹਿਨਿਸਿ ਰਹੈ ਦਿਵਾਨਾ ॥ [ਪੰਨਾ 685 | ''ਜੋਬਨੁ ਧਨੁ ਪ੍ਰਭ ਤਾ ਕੈ ਮਦ ਮੈ, ਅਹਿਨਿਸਿ ਰਹੈ ਦੀਵਾਨਾ॥'' ਅਸ਼ੁੱਧ ਪਦਛੇਦ ਹੈ। |
| 4. ਤਾਕੀ ਹੈ ਓਟ ਸਾਧ, ਰਾਖਹੁ ਦੇ ਕਰਿ ਹਾਥ, ਕਰਿ ਕਿਰਪਾ ਮੇਲਹੁ ਹਰਿ ਰਾਇਆ ॥ [ਪੰਨਾ 686 | 'ਤਾਕੀ' ਨੂੰ 'ਤਾ ਕੀ' ਪਦ ਛੇਦ ਕਰਨਾ ਅਸ਼ੁੱਧ ਹੈ। |
| 5. ਕਹਿ ਕਬੀਰ ਮੇਰਾ ਮਨੁ ਮਾਨਿਆ ਰਾਮ ਪ੍ਰੀਤਿ ਕੀ ਓਲੈ ਦੇਵ ॥ਪੰ. 475 | 'ਰਾਮ ਪ੍ਰੀਤਿ ਕੀਓ ਲੈ ਦੇਵ' ਪਾਠ ਕਰਨਾ ਠੀਕ ਨਹੀਂ ਹੈ। |
| 6. ਅੰਤਰਿ ਤਿਸਾ ਭੂਖ ਅਤਿ ਬਹੁਤੀ, ਭਉਕਤ ਫਿਰੈ 'ਦਰ ਬਾਰੁ'॥ਪੰ. 1132 | 'ਦਰਬਾਰ' ਅਸ਼ੁੱਧ ਪਾਠ ਹੈ। ਇਥੇ ਭਾਵ ਹੈ- ਦਰ ਬਦਰ। |
| 7. ਗੁਰ ਸੇਵਤ ਰੇ, ਤਜਿ ਮੋਰ ਤੋਰ। [ਪੰਨਾ 1170 | ''ਗੁਰ ਸੇਵ ਤਰੇ, ਤਜਿ ਮੋਰ ਤੋਰ'' ਪਦ ਛੇਦ ਠੀਕ ਨਹੀਂ ਹੈ। |
| 8. ਰਾਜਾ, ਸ੍ਰਮ ਮਿਤਿ ਨਹੀ ਜਾਨੀ ਤੇਰੀ ॥ [ਪੰਨਾ 1252 | 'ਰਾਜਾ' ਤੋਂ ਬਾਅਦ ਬਿਸਰਾਮ ਹੈ। ਹੇ ਰਾਜਾ ! (ਪ੍ਰਭੂ) ਤੇਰੀ ਸ੍ਰਮ (ਘਾਲਣਾ ਜੋ ਰਚਨਾ ਕੀਤੀ ਹੈ, ਉਸ ਦੀ) ਗਤਿ ਮਿਤਿ ਨਹੀਂ ਜਾਣੀ ਜਾ ਸਕਦੀ। 'ਰਾਜਾਸ੍ਰਮ' ਜੁੜਤ ਪਾਠ ਠੀਕ ਨਹੀਂ। |
| 9. ਜਿਥੈ ਡਿਠਾ ਮ੍ਰਿਤਕੋ, ਇਲ ਬਹਿਠੀ ਆਇ॥ਪੰਨਾ 322 | 'ਮ੍ਰਿਤਕੋ ਇਲ' ਨੂੰ 'ਮ੍ਰਿਤ ਕੋਇਲ' ਪਦ ਛੇਦ ਕਰਨਾ ਅਗਿਆਨਤਾ ਦੀ ਨਿਸ਼ਾਨੀ ਹੈ। |

ਅਸਲ ਵਿਚ ਨਿਸ਼ਚਿਤ ਨੇਮਾਂ ਤੋਂ ਬਿਨਾਂ ਸਿੱਖੀ ਹੋਈ ਕੋਈ

ਵਿਦਿਆ ਭੀ ਫਲੀਭੂਤ ਨਹੀਂ ਹੁੰਦੀ। ਇਹ ਸਰਬਸਾਂਝੀ ਗੁਰਬਾਣੀ ਸੰਸਾਰਕ ਤੇ ਵਿਵਹਾਰਕ ਪੱਧਰ ਵਾਲੀ ਨਹੀਂ, ਇਹ ਗੀਤ ਨਹੀਂ, ''ਇਹੁ ਤਉ ਬ੍ਰਹਮ ਬੀਚਾਰ'' ਹੈ। ਗੁਰੂ ਸਾਹਿਬ ਦੇ ਵਾਕ ਹਨ:-

1) ਸਤਿਗੁਰ ਕੀ ਜਿਸਨੋ ਮਤਿ ਆਵੈ,
ਸੋ ਸਤਿਗੁਰ ਮਾਹਿ ਸਮਾਨਾ ॥
ਇਹ ਬਾਣੀ ਜੋ ਜੀਅਹੁ ਜਾਣੈ,
ਤਿਸੁ ਅੰਤਰਿ ਰਵੈ ਹਰਿ ਨਾਮਾ ॥ [ਪੰਨਾ 797

2) ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾਪੁਰਖ ਕੀ,
ਨਿਜ ਘਰਿ ਵਾਸਾ ਹੋਇ ॥ [ਪੰਨਾ 935

ਮਨੁੱਖੀ ਜੀਵਨ ਦਾ ਲਕਸ਼ ''ਨਿਜ ਘਰਿ ਵਾਸਾ ਹੋਇ'' ਸਦਾ ਚੇਤੇ ਰਖਣਾ ਚਾਹੀਦਾ ਹੈ। ਗੁਰਬਾਣੀ ਦੇ ਸ਼ੁੱਧ ਉਚਾਰਨ, ਬਿਸਰਾਮ, ਭਾਵਾਰਥ ਅਤੇ ਸਿਧਾਂਤ ਉਹੀ ਜੀਉੜਾ ਸਮਝਣ ਤੇ ਸਮਝਾਉਣ ਵਿਚ ਸਫਲ ਹੋ ਸਕਦਾ ਹੈ ''ਜੇ ਕੋ ਗੁਰਮੁਖਿ ਹੋਇ''। ਜਿਹੜਾ ਵਿਦਿਅਕ ਡਿਗਰੀਆਂ ਦੇ ਨਾਲ ਨਾਲ ਗੁਰਬਾਣੀ ਦਾ ਚੰਗਾ ਅਭਿਆਸੀ ਹੋਵੇ, ਸ਼ਬਦ ਕੀਰਤਨ ਦਾ ਰਸੀਆ ਹੋਵੇ, ਉਹ ਇਸ ਖੇਤਰ ਵਿਚ ਸਿਖਿਆਰਥੀ ਗ੍ਰੰਥੀ ਸਿੰਘਾਂ ਨੂੰ ਨਰੋਈ ਸੇਧ ਦੇਣ ਵਿਚ ਸਫਲ ਹੋ ਸਕਦਾ ਹੈ। ਪਰ ਜਿਸ ਨੇ ਜੀਵਨ ਭਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਦਾ ਇਕ ਪਾਠ ਵੀ ਵੀਚਾਰ ਸਹਿਤ ਨਾ ਕੀਤਾ ਹੋਵੇ, ਉਸਦੀ ਦਿਤੀ ਹੋਈ ਸੇਧ ਸ਼ਾਇਦ ਹੀ ਇਸ ਮੰਡਲ ਵਿਚ ਪਰਵਾਨੀ ਜਾ ਸਕੇ। ''ਪ੍ਰਥਮੇ ਮਨੁ ਪਰਬੋਧੈ ਅਪਨਾ, ਪਾਛੈ ਅਵਰ ਰੀਝਾਵੈ'' (ਪੰਨਾ ੩੮੧) ਵਾਲਾ ਫਾਰਮੂਲਾ ਬਿਨਾ ਛੋਟ ਹਰੇਕ ਸਿੱਖ ਤੇ ਲਾਗੂ ਹੁੰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਬਦਾਵਲੀ ਦਾ ਆਪਣਾ ਵਿਆਕਰਣ ਹੈ। ਆਪਣੀ ਸ਼ੈਲੀ ਹੈ, ਆਪਣਾ ਉਚਾਰਣ ਢੰਗ ਹੈ ਅਤੇ ਆਪਣਾ ਵਿਲੱਖਣ ਸਿਧਾਂਤ ਹੈ। ਅਜੋਕੀ ਪੰਜਾਬੀ ਦੇ ਲਿਖਣ ਨੇਮ, ਪੁਰਾਤਨ ਪੰਜਾਬੀ ਦੇ ਲਿਖਣ-ਨੇਮਾਂ ਨਾਲ ਮੇਲ ਨਹੀਂ ਖਾਂਦੇ। ਗੁਰਬਾਣੀ ਲਿਖਣ ਵਾਲੇ ਨੇਮ ਅਤੇ ਸ਼ਬਦ ਜੋੜ ਆਪਣਾ ਮਹੱਤਵਪੂਰਣ ਅਸਥਾਨ ਰਖਦੇ ਹਨ। ਗੁਰਬਾਣੀ ਦੇ ਵਰਣਾਤਮਿਕ ਸਰੂਪ ਅਤੇ ਵਿਭਿੰਨ ਅਰਥ ਲਗਮਾਤਰੀ ਨੇਮਾਂ ਤੇ ਆਧਾਰਤ ਹਨ ਜੋ ਸਤਿਗੁਰ ਜੀ ਦੇ ਅਨੁਭਵੀ-ਗਿਆਨ ਨੂੰ ਮੂਰਤੀਮਾਨ ਕਰਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨ ਸਮੇਂ ਆਮ ਤੌਰ ਤੇ ਪ੍ਰੇਮੀ ਜਨ ਹੇਠ ਲਿਖੀਆਂ ਪੰਕਤੀਆਂ ਦਾ ਪਾਠ ਕਰਦੇ ਹਨ:-

ਹੋਵੈ ਸਿਫਤਿ ਖਸੰਮ ਦੀ,
ਨੂਰੁ ਅਰਸਹੁ ਕੁਰਸਹੁ ਝਟੀਐ ॥ [ਪੰਨਾ 967

ਇਸ ਪੰਕਤੀ ਵਿਚ 'ਅਰਸਹੁ' ਦਾ ਉਚਾਰਨ 'ਅਰਸ਼ਹੁ' ਠੀਕ ਹੈ ਪਰ 'ਕੁਰਸਹੁ' ਦਾ ਉਚਾਰਨ 'ਕੁਰਸ਼ਹੁ' ਕਰਨਾ ਅਸ਼ੁੱਧ ਹੈ। ਇਹ ਦੋਵੇਂ ਅਰਬੀ ਦੇ ਸ਼ਬਦ ਹਨ। 'ਕੁਰਸ' ਪਦ ਸੀਨ ਜਾਂ ਸ਼ੀਨ ਨਾਲ ਨਹੀਂ ਲਿਖਿਆ ਜਾਂਦਾ, 'ਸੁਆਦ' ਨਾਲ ਲਿਖਿਆ ਜਾਂਦਾ ਹੈ। ਅਰਥ ਹਨ– ਆਕਾਸ਼ ਦੀ ਟਿਕੀ, ਸੂਰਜ, ਸਤਿਗੁਰੂ ਦਾ ਮੁਖ, ਭਾਵ ਅਰਸ਼ ਕੁਰਸ ਤੋਂ ਨੂਰ ਝੜਦਾ (ਵਰਸਦਾ) ਹੈ।

ਗੁਰਬਾਣੀ ਵਿਚ ਕਈ ਥਾਂ 'ਸਾਰੰਗ ਮਹਲਾ ੫' ਦੀ ਥਾਂ 'ਸਾਰਗ ਮਹਲਾ ੫' ਅੰਕਿਤ ਹੈ ਪਰ ਉਚਾਰਨ 'ਸਾਰੰਗ' ਹੀ ਕਰਨਾ ਹੈ ਕਿਉਂਕਿ ਰਾਗ ਦਾ ਨਾਂ ਹੀ 'ਸਾਰੰਗ' ਹੈ।

ਕਈ ਸ਼ਬਦ ਪਦ ਛੇਦ ਕਰਕੇ ਪੜ੍ਹੇ ਜਾਂਦੇ ਹਨ ਪਰ ਉਹ ਸੰਧੀਵਾਚਕ ਹੁੰਦੇ ਹਨ, ਜਿਵੇਂ:–

ਗੁਣਨਿਧਾਨੁ, ਅੰਮ੍ਰਿਤਨਾਮੁ, ਚਰਨਧੂੜਿ, ਮਹਾਸਾਗਰੁ,
ਮੋਖਦੁਆਰੁ।

ਸਾਰੰਗ ਰਾਗ ਵਿਚ ਪੰਨਾ 1245 ਉਤੇ ਇਕ ਅਜਿਹੀ ਪੰਕਤੀ ਹੈ ਜਿਸਦਾ ਉਚਾਰਨ ਚੰਗੇ-ਚੰਗੇ ਪਾਠੀ ਅਸ਼ੁੱਧ ਕਰਦੇ ਹਨ:–

ਨਉਮੀ ਨੇਮੁ ਸਚੁ ਜੇ ਕਰੈ ॥
ਕਾਮ ਕ੍ਰੋਧ ਤ੍ਰਿਸਨਾ ਉਚਰੈ ॥

ਪਾਠੀ 'ਉਚਰੈ' ਅਸ਼ੁੱਧ ਪਾਠ ਕਰਦੇ ਹਨ ਇਥੇ ਸ਼ੁੱਧ ਪਾਠ 'ਉ-ਚਰੈ' ਹੈ ਜਿਸ ਦਾ ਅਰਥ ਹੈ, ਉਤ-ਚਰਣ, ਖਾ ਜਾਣਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਜੇ ਠੀਕ ਉਚਾਰਨ ਕਰਨਾ ਆ ਜਾਵੇ ਤਾਂ ਸਹਜ ਸੁਭਾਵਿਕ ਹੀ ਹਿਰਦੇ ਵਿਚ ਵਲਵਲਾ ਉਠ ਖੜੋਂਦਾ ਹੈ। ਉਹ ਵਲਵਲਾ ਜਦੋਂ ਅਨੁਭਵੀ ਬਿਰਤੀ ਨਾਲ ਰਲਦਾ ਹੈ ਤਾਂ ਕਿਸੇ ਵੇਲੇ ਉਹ ਵਿਸਮਾਦ ਦਾ ਰੂਪ ਵੀ ਧਾਰਨ ਕਰ ਜਾਂਦਾ ਹੈ। ਪੜ੍ਹਦਿਆਂ ਪੜ੍ਹਦਿਆਂ ਅਜਿਹਾ ਬੈਰਾਗ ਲਗਦਾ ਹੈ ਕਿ ''ਮੈ ਨੀਰੁ ਵਹੇ ਵਹਿ ਚਲੈ ਜੀਉ'' ਵਾਲੀ ਹਾਲਤ ਬਣ ਜਾਂਦੀ ਹੈ। ਜਨਮ ਸਾਖੀਆਂ ਵਿਚ ਇਸ ਗੱਲ ਦਾ ਸੰਕੇਤ ਮਿਲਦਾ ਹੈ ਕਿ ਜਦੋਂ ਗੁਰੂ ਬਾਬਾ ਜੀ ਨੂੰ ਕਰਤਾਰੀ ਮੰਡਲ ਚੋਂ ਬਾਣੀ ਉਤਰਦੀ ਸੀ ਤੇ ਆਪ ਮਰਦਾਨੇ ਨੂੰ ਕਹਿੰਦੇ ਸਨ:–

ਮਰਦਾਨਿਆ ! ਛੇੜ ਰਬਾਬ ਬਾਣੀ ਆਈ ਊ।

ਭਾਈ ਸਾਹਿਬ ਗੁਰਦਾਸ ਜੀ ਨੇ ਗੁਰਬਾਣੀ ਉਚਾਰਨ ਦੀ ਬਹੁਤ ਮਹੱਤਤਾ ਦਰਸਾਈ ਹੈ :–

ਬਾਣੀ ਮੁਖਹੁ ਉਚਾਰੀਐ,
ਹੁਇ ਰੁਸ਼ਨਾਈ ਮਿਟੈ ਅੰਧਿਆਰਾ ॥ [ਵਾਰ 1-38(5)

ਗੁਰਮੁਖੀ ਵਰਣਮਾਲਾ ਵਿਚ ਪੰਜ ਅੱਖਰ ਅਨੁਨਾਸਕ ਹਨ– ਙ ਞ ਣ ਨ ਮ । ਗੁਰਬਾਣੀ ਵਿਚ ਬਿੰਦੀ ਤੇ ਟਿੱਪੀ ਦੀ ਵਰਤੋਂ ਸੰਕੇਤ ਮਾਤਰ ਕੀਤੀ ਹੋਈ ਹੈ। ਕੋਈ ਸ਼ਬਦ ਕਿਤੇ ਕਿਤੇ ਬਿੰਦੀ ਸਹਿਤ ਹੈ ਤੇ ਉਹੀ ਸ਼ਬਦ ਹੋਰ ਥਾਵਾਂ ਤੇ ਬਿੰਦੀ ਰਹਿਤ ਹੈ। ਜੇ ਕੋਈ ਪਾਠਕ ਅਜਿਹੇ ਸਾਰੇ ਸ਼ਬਦਾਂ ਦਾ ਉਚਾਰਨ ਇਕਸਾਰ ਕਰੇ ਤਾਂ ''ਅਖਰ ਲਿਖੇ ਸੇਈ ਗਾਵਾ'' ਵਾਲੀ ਪੰਕਤੀ ਦੇ ਅਨੁਸਾਰੀ ਉਸ ਉਤੇ ਕਿੰਤੂ ਕਰਦੇ ਹਨ। ਉਹ ਪੰਜਵਾਂ ਦੀ ਥਾਂ ਪੰਜਵਾ ਬਿੰਦੀ ਰਹਿਤ ਉਚਾਰਨ ਸ਼ੁੱਧ ਸਮਝਦੇ ਹਨ। ਪੁਰਾਤਨ ਹੱਥ ਲਿਖਤੀ ਸਰੂਪਾਂ ਵਿਚ ਕੰਨਾ (ਾ) ਦੀ ਥਾਂ ਤੇ ਛੋਟਾ ਜਿਹਾ ਗੋਲ ਚਿੰਨ੍ਹ ਵਰਤਿਆ ਹੋਇਆ ਵੀ ਮਿਲਦਾ ਹੈ। ਫਿਰ ਵਿਸਰਗ ਦੇ ਰੂਪ ਵਿੱਚ ਇਹ ਚਿੰਨ੍ਹ (:) ਵਰਤਿਆ ਹੋਇਆ ਹੈ ਜੋ ਹ ਦਾ ਪ੍ਰਤੀਕ ਹੈ। ਕੀ ਇਸ ਤਰ੍ਹਾਂ ਇਨ੍ਹਾਂ ਚਿੰਨ੍ਹਾਂ ਦਾ ਉਚਾਰਨ ਕਰਨਾ ਭੀ ਮਨਮਤਿ ਵਿੱਚ ਸ਼ਾਮਲ ਨਹੀਂ ਹੋਵੇਗਾ? ਕੁਝ ਸ਼ਬਦਾਂ ਨਾਲ ਮਹਲਾ ਦੂਜਾ, ਤੀਜਾ ਆਦਿ ਵਾਰਤਕ ਵਿਚ ਅੰਕ ਹੁੰਦੇ ਹਨ, ਕਈਆਂ ਨਾਲ ਗਿਣਤੀ ਵਾਲੇ ਅੰਕ 1, 2, 3 ਦਰਜ ਹਨ, ਪਰ ਇਨ੍ਹਾਂ ਦਾ ਉਚਾਰਨ ਵੀ ਵਾਰਤਕ ਰੂਪ ਅਨੁਸਾਰ ਕੀਤਾ ਜਾਂਦਾ ਹੈ। ਫਿਰ ਪਾਠ ਕਰਨ ਸਮੇਂ ਸਾਰੇ ਅੰਕ ਉਚਾਰੇ ਹੀ ਨਹੀਂ ਜਾਂਦੇ। ਅਜਿਹੀ ਹਾਲਤ ਵਿਚ ''ਅਖਰ ਲਿਖੇ ਸੇਈ ਗਾਵਾ'' ਵਾਲੀ ਧਾਰਨਾ ਵਲ ਕਿਸੇ ਦਾ ਧਿਆਨ ਕਿਉਂ ਨਹੀਂ ਜਾਂਦਾ?

''ਆਖਾ ਜੀਵਾ ਵਿਸਰੈ ਮਰਿ ਜਾਉ'' ਪੰਕਤੀ ਵਿਚ ਆਖਾਂ, ਜੀਵਾਂ, ਜਾਉਂ, ਪਦ ਬਿੰਦੀ ਸਹਿਤ ਉਚਾਰਨੇ ਸ਼ੁੱਧ ਹਨ ਕਿਉਂਕਿ ਇਹ ਉਤਮ ਪੁਰਖ ਨਾਲ ਸੰਬੰਧਤ ਹਨ। ਜੇ ਇਸ ਪੰਕਤੀ ਵਿਚ ''ਮਰਿ ਜਾਉ'' ਬਿੰਦੀ ਰਹਿਤ ਉਚਾਰਨ ਕਰੀਏ ਤਾਂ ਅਰਥ ਇਹ ਬਣੇਗਾ ਕਿ (ਤੁਸੀਂ) ਮਰ ਜਾਉ। ਗੁਰੂ ਬਾਬਾ ਜੀ ਨਿਜੀ ਅਵਸਥਾ ਨੂੰ ਵਰਣਨ ਕਰ ਰਹੇ ਹਨ ਕਿ ਮੈਂ (ਸਚੇ ਸਾਹਿਬ ਦਾ ਨਾਮ) ਆਖਦਾ ਹਾਂ (ਭਾਵ ਜਪਦਾ ਹਾਂ, ਤਾਂ) ਜੀਉਂਦਾ ਹਾਂ, (ਜਦ ਮੈਨੂੰ ਨਾਮ) ਵਿਸਰਦਾ ਹੈ, (ਤਾਂ, ਮੈਂ) ਮਰ ਜਾਂਦਾ ਹਾਂ। ਸੋ ''ਆਖਾ ਜੀਵਾ' ਬਿੰਦੀ ਰਹਿਤ ਕਿਤਨਾ ਬੇ-ਰਸਾ ਉਚਾਰਨ ਹੈ। ਨਾਸਕੀ ਅਤੇ ਅਨੁਨਾਸਕੀ ਉਚਾਰਨ ਵਲ ਵਿਸ਼ੇਸ਼ ਧਿਆਨ ਨਾ ਦੇਣ ਕਰਕੇ ਹੀ ਆਮ ਪਾਠਕ ਬਿੰਦੀ ਰਹਿਤ ਉਚਾਰਨ ਕਰੀ ਜਾਂਦੇ ਹਨ। 'ਗਗਨ ਮੈ' ਨੂੰ 'ਗਗਨ ਮੈਂ' ਅਤੇ 'ਕਰਣਾਮੈ' ਨੂੰ 'ਕੁਰਣਾ ਮੈਂ' ਅਸ਼ੁੱਧ ਉਚਾਰਨ ਕਰਦੇ ਹਨ। ਅਸਲ ਵਿੱਚ ਅਰਥ-ਬੋਧ ਤੋਂ ਬਿਨਾਂ ਸਹੀ ਉਚਾਰਨ ਕਰਨਾ ਸੰਭਵ ਨਹੀਂ। ਪਿਛਲੀਆਂ ਭੁੱਲਾਂ ਤੇ ਅਗੋਂ ਲਈ ਸ਼ੁੱਧ ਪਾਠ ਕਰਨ ਦੀ ਅਰਦਾਸਿ ਤਾਂ ਹਰੇਕ ਸਿੱਖ ਨਿਤ

ਕਰਦਾ ਹੈ ਪਰ ਸ਼ੁੱਧ ਪਾਠ ਦੀ ਸੰਥਯਾ ਪ੍ਰਾਪਤ ਕਰਨ ਲਈ ਕੋਈ ਵਿਰਲਾ ਸਿੱਖ ਹੀ ਮੈਦਾਨ ਵਿੱਚ ਨਿਤਰਦਾ ਹੈ, ਬਾਕੀ ਡੰਗ-ਟਪਾਊ ਪਾਠ ਕਰੀ ਜਾਂਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਅਨੇਕ ਪਦਾਂ ਦੇ ਅੰਤ ਵਿਚ ਸਭ ਤੋਂ ਵੱਧ ਸਿਹਾਰੀ ਦੀ ਵਰਤੋਂ ਕੀਤੀ ਹੋਈ ਮਿਲਦੀ ਹੈ। ਇਸ ਬਾਰੇ ਭੀ ਪਾਠਕਾਂ ਨੂੰ ਜਾਣਕਾਰੀ ਦੇਣ ਦੀ ਲੋੜ ਹੈ।

(1) ਇਹ ਸਥਾਨਵਾਚਕ ਸਬੰਧਕ, ਕਾਲਵਾਚਕ ਤੇ ਸਥਾਨਵਾਚਕ ਕਿਰਿਆ ਵਿਸ਼ੇਸ਼ਣਾਂ ਦੇ ਅੰਤ ਵਿਚ ਵਰਤੀ ਜਾਂਦੀ ਹੈ ਜਿਵੇਂ ਵਿਚਿ, ਨਾਲਿ, ਅੰਦਰਿ, ਬਾਹਰਿ, ਵਲਿ, ਮਹਿ, ਫਿਰਿ ਆਦਿ . . .

(2) ਇਸੇ ਤਰ੍ਹਾਂ ਇਕ ਵਚਨ ਨਾਵਾਂ ਦੇ ਅੰਤ ਵਿੱਚ ਸੰਬੰਧਕਾਂ ਦੀ ਥਾਂ ਜਿਵੇਂ ਮਨਿ, ਦਰਿ, ਗੁਰਿ ਆਦਿ . . .

(3) ਇਸਤਰੀ ਲਿੰਗ ਨਾਵਾਂ ਦੇ ਅੰਤ ਵਿੱਚ ਜਿਵੇਂ : ਸੋਹਾਗਣਿ, ਦੋਹਾਗਣਿ, ਕੂਕਰਿ, ਗਤਿ, ਭਗਤਿ, ਉਸਤਤਿ, ਕੀਮਤਿ, ਪਤਿ, ਰਾਸਿ, ਅਰਦਾਸਿ, ਕੁਦਰਤਿ।

(4) ਕਈ ਪਦਾਂ ਵਿਚ ਬਿਹਾਰੀ ਦੀ ਥਾਂ ਸਿਹਾਰੀ ਦਾ ਪ੍ਰਯੋਗ

ਹੁੰਦਾ ਹੈ। ਜਿਵੇਂ : ਹਰਿ, ਨਾਰਿ, ਧਰਤਿ, ਅਗਨਿ, ਸ੍ਰਿਸਟਿ ਆਦਿ . . .

(5) ਪੂਰਬ ਪੂਰਣ ਕਾਰਦੰਤਕ ਦੇ ਅੰਤ ਵਿਚ ਸਿਹਾਰੀ ਲਾਉਣ ਨਾਲ 'ਕੇ' ਦੇ ਅਰਥ ਨਿਕਲਦੇ ਹਨ-

ਪੜਿ ਪੜਿ, ਕਰਿ ਕਰਿ, ਮੁਸਿ ਮੁਸਿ ਆਦਿ . . .

(6) ਬਹੁਵਚਨੀ ਪੜਨਾਂਵਾਂ ਦੇ ਅੰਤ ਵਿਚ ਏਹਿ, ਓਹਿ।

(7) ਬਹੁਵਚਨੀ ਕਿਰਿਆ ਦੇ ਅੰਤ ਵਿੱਚ ਵਾਇਨਿ, ਨਚਨਿ ਆਦਿ . . .

---

ਨੋਟ: (1)ਵਿਚ ਉਪ੍ਰੋਕਤ ਸ਼ਬਦਾਂ ਵਿਚ ਸਿਹਾਰੀ ਦਾ ਉਚਾਰਨ ਨਹੀਂ ਹੁੰਦਾ। ਜਿਹੜੇ ਪਾਠਕ (3) ਅਤੇ (4) ਵਾਲੇ ਪਦਾਂ ਦਾ ਹਿੰਦੀਨੁਮਾ ਉਚਾਰਨ ਕਰਦੇ ਹਨ, ਉਹ ਪੰਜਾਬੀ ਵਿੱਚ ਨਹੀਂ ਪਰਵਾਨੇ ਜਾਂਦੇ। ਗੁਰਬਾਣੀ ਵਿੱਚ 'ਪਤਿ' ਸ਼ਬਦ ਇਜ਼ਤ ਦੇ ਅਰਥਾਂ ਵਿੱਚ ਵਰਤਿਆ ਗਿਆ ਹੈ। ਜੇ ਹਿੰਦੀਨੁਮਾ ਉਚਾਰਨ 'ਪਤੀ' ਕੀਤਾ ਜਾਏ ਤਾਂ ਅਰਥ ਦਾ ਅਨਰਥ ਹੋ ਜਾਵੇਗਾ।

ਨੋਟ : 'ਹਿ' ਨਾਲ ਬਹੁਵਚਨੀ ਕਿਰਿਆ ਦਾ ਆਮ ਤੌਰ ਤੇ ਬਿੰਦੀ ਸਹਿਤ ਉਚਾਰਨ ਹੁੰਦਾ ਹੈ, ਜਿਵੇਂ : ਗਾਵਹਿੰ, ਜਾਵਹਿੰ, ਪੜਹਿੰ, ਖਾਹਿੰ, ਜਾਹਿੰ।

## *ਔਂਕੜ ਦੀ ਵਰਤੋਂ* (ਸੰਖੇਪ ਜਾਣਕਾਰੀ):

ਆਮ ਪਾਠਕਾਂ ਨੂੰ ਔਂਕੁੜ ਵਾਲੇ ਪਦਾਂ ਦਾ ਉਚਾਰਨ ਕਰਨ ਲਗਿਆਂ ਭੁਲੇਖਾ ਲਗਦਾ ਹੈ। ਉਹ ਔਂਕੜ ਦੀ ਥਾਂ ਹੋੜੇ ਦਾ ਉਚਾਰਨ ਕਰਦੇ ਹਨ। ਅਸਲ ਵਿਚ ਔਂਕੜ ਦੀ ਵਰਤੋਂ ਇਕਵਚਨ ਨਾਂਵ, ਪੜਨਾਵ ਅਤੇ ਵਿਸ਼ੇਸ਼ਣ ਨਾਲ ਹੁੰਦੀ ਹੈ, ਜਿਵੇਂ:-

1. ਮਨਮੁਖੁ ਕਾਇਰੁ ਕਰੂਪੁ ਹੈ,
   ਬਿਨੁ ਨਾਵੈ ਨਕੁ ਨਾਹਿ ॥ [ਪੰਨਾ 591
2. ਇਹੁ ਮੋਹੁ ਮਾਇਆ ਸਭੁ ਪਸਰਿਆ . . [ਪੰਨਾ 1416

ਨੰਨੇ ਅੰਤ ਵਾਲੀ ਸਾਧਾਰਨ ਭੂਤਕਾਲ ਕ੍ਰਿਆ ਜਿਸਦਾ ਕਰਤਾ ਇਕਵਚਨ 'ਅਨਯ ਪੁਰਖ' ਹੋਵੇ, ਔਂਕੜ ਸਹਿਤ ਹੁੰਦੀ ਹੈ। ਜਿਵੇਂ :-

1. ਜੋਰਾ ਪੁਰਸ ਸਭਿ ਆਪਿ ਉਪਾਇਅਨੁ . . . [ਪੰਨਾ 304
2. ਨਾਨਕ ਦਰਸਨੁ ਜਿਨਾ ਵੇਖਾਲਿਓਨੁ . . . [ਪੰਨਾ 314

ਕੁਝ ਇਸਤਰੀਲਿੰਗ ਨਾਵ ਮੂਲਕ ਔਂਕੜ ਨਾਲ ਗੁਰਬਾਣੀ ਵਿਚ ਅੰਕਿਤ ਹਨ, ਜਿਵੇਂ :-

ਰਤੁ, ਬਿਖੁ, ਮਲੁ, ਵਸਤੁ, ਧਾਤੁ ਆਦਿ ਆਦਿ

*ਨੋਟ:* ਇਹੁ, ਏਹੁ, ਪੜਨਾਵਾਂ ਦਾ ਉਚਾਰਨ 'ਏਹੋ' ਕਰਨਾ ਠੀਕ ਨਹੀਂ ਕਿਉਂਕਿ ਜਿਥੇ 'ਏਹੋ' ਉਚਾਰਨ ਕਰਨਾ ਹੋਵੇ ਉਥੇ ਇਸੇ ਸਰੂਪ ਵਿਚ ਵਰਤਿਆ ਜਾਂਦਾ ਹੈ। ਜਿਵੇਂ :-

1. ਗੁਣੁ ਏਹੋ, ਹੋਰੁ ਨਾਹੀ ਕੋਇ ॥ [ਪੰਨਾ 9
2. ਮੈ ਏਹਾ ਆਸ, ਏਹੋ ਆਧਾਰੁ ॥ [ਪੰਨਾ 28

ਹੇਠ ਲਿਖੇ ਸ਼ਬਦਾਂ ਦਾ ਉਚਾਰਨ ਕਰਨ ਵੇਲੇ ਵਿਸ਼ੇਸ਼ ਧਿਆਨ ਦੀ ਲੋੜ ਹੈ :-

(1) ਸਾਹੁ, ਨੀਹੁ, ਮੀਹੁ, ਆਦਿ ਨਾਵਾਂ ਨੂੰ ਸਾਹੋ, ਨੀਹੋ, ਮੀਹੋ ਉਚਾਰਨਾ ਠੀਕ ਨਹੀਂ ਹੈ।

(2) ਗਿਣਤੀ ਵਾਚਕ ਪਦ ਜੋ 'ਹੁ' ਅੰਤ ਨਾਲ ਆਉਂਦੇ ਹਨ ਉਨ੍ਹਾਂ ਦਾ ਉਚਾਰਨ ਨਾਸਕੀ ਕਰਨਾ ਹੈ ਜਿਵੇਂ ਦੁਹੁੰ, ਤਿਹੁੰ, ਚਹੁੰ, ਪੰਚਹੁੰ ।

(3) ਕਈ ਸ਼ਬਦ ਅਜੇਹੇ ਹਨ ਜਿਨ੍ਹਾਂ ਦਾ ਵਿਚਕਾਰਲਾ ਅੱਖਰ ਔਂਕੜ ਸਹਿਤ ਹੁੰਦਾ ਹੈ ਪਰ ਉਚਾਰਨ ਵੇਲੇ ਅਸੀਂ ਇਸ ਬੰਨੇ ਧਿਆਨ ਨਹੀਂ ਦਿੰਦੇ ਜਿਵੇਂ:- ਠਾਕੁਰ, ਅੰਧੁਲਾ, ਚਤੁਰ, ਤਰੁਣ, ਕਰੁਣਾ ਆਦਿ . . .

(4) ਉਤਮ ਪੁਰਖ ਕ੍ਰਿਆ ਵਿਚ 'ਉ' ਦਾ ਨਾਸਕੀ ਉਚਾਰਨ ਬਣਦਾ ਹੈ। ਜਿਵੇਂ :- ਮਾਨਉਂ, ਕਰਉਂ, ਮਨਉਂ, ਜਾਉਂ।

(5) ਕੁਝ ਪੰਕਤੀਆਂ ਅੰਗਰੇਜ਼ੀ ਦੇ Let us ਅਰਥ-ਰੂਪ ਵਾਲੀਆਂ ਭੀ ਮਿਲਦੀਆਂ ਹਨ। ਉਥੇ 'ਉ' ਵਾਲੇ ਸ਼ਬਦ ਬਿੰਦੀ ਰਹਿਤ ਉਚਾਰਨੇ ਹਨ। ਜਿਵੇਂ :-

1. ਜੁਗੁ ਜੁਗੁ ਜੀਵਉ ਮੇਰੀ ਅਬ ਕੀ ਬਰੀ ॥ [ਪੰਨਾ 483

2. ਕੋਈ ਭਲਾ ਕਹਉ ਭਾਵੈ ਬੁਰਾ ਕਹਉ,
ਹਮ ਤਨੁ ਦੀਓ ਹੈ ਢਾਰਿ ॥ [ਪੰਨਾ 528

ਇਸ ਤੋਂ ਇਲਾਵਾ ਕੰਨਾ, ਬਿਹਾਰੀ, ਦੁਲੈਕੜੇ, ਟਿੱਪੀ ਅਤੇ ਉਪਸਰਗਾਂ ਦੇ ਪ੍ਰਯੋਗ ਵਾਲੇ ਸ਼ਬਦਾਂ ਦੇ ਉਚਾਰਨਾਂ ਬਾਰੇ ਵੀ ਪਾਠਕਾਂ ਨੂੰ ਲੋੜੀਂਦਾ ਗਿਆਨ ਪ੍ਰਾਪਤ ਕਰਨਾ ਚਾਹੀਦਾ ਹੈ।

## ਪਦ ਵੰਡ ਤੇ ਬਿਸਰਾਮ :

ਮਨਿ ਮੁਖਿ ਸੂਚੇ ਜਾਣੀਅਹਿ,
ਗੁਰਮੁਖਿ ਜਿਨਾ ਗਿਆਨੁ ॥ [ਪੰਨਾ 55

ਗੁਰਬਾਣੀ ਵਿਚ ਪਦ-ਵੰਡ ਅਤੇ ਬਿਸਰਾਮਾਂ ਦੀ ਬਹੁਤ ਮਹੱਤਤਾ ਹੈ। ਸਾਧਾਰਨ ਪਾਠੀ 'ਮਨਿ ਮੁਖਿ' ਨੂੰ 'ਮਨਿਮੁਖਿ' ਇਕਠਾ ਹੀ ਪੜ੍ਹ ਜਾਂਦੇ ਹਨ। ਅੱਧੇ 'ਹ' ਤੇ 'ਯ' ਵਾਲੇ ਚਿੰਨ੍ਹਾਂ ਦਾ ਉਚਾਰਨ ਕੋਈ ਕੋਈ ਪਾਠੀ ਹੀ ਠੀਕ ਕਰਦਾ ਹੈ। ਕਈ ਸ਼ਬਦ ਅਜਿਹੇ ਹਨ ਜਿਨ੍ਹਾਂ ਵਿਚ ਅੱਧਾ 'ਹ' ਲੁਪਤ ਹੁੰਦਾ ਹੈ ਪਰ ਉਚਾਰਨ ਵੇਲੇ ਅਸੀਂ ਧਿਆਨ ਨਹੀਂ ਦਿੰਦੇ। ਜਿਵੇਂ :-

ੳ) ਤੀਰਥਿ ਨਾਵਾ ਜੇ ਤਿਸੁ ਭਾਵਾ,
ਵਿਣੁ ਭਾਣੇ ਕਿ ਨਾਇ ਕਰੀ ॥ [ਪੰਨਾ 2

ਅ) ਧਰਤੀ ਉਪਰਿ ਕੋਟਿ ਗੜ,
ਕੇਤੀ ਗਈ ਵਜਾਇ ॥ [ਪੰਨਾ 595

ੲ) ਹਰਿ ਪੜ ਹਰਿ ਲਿਖੁ ਹਰਿ ਜਪਿ ਹਰਿ ਗਾਉ . . .
[ਪੰਨਾ 669

ਇਨ੍ਹਾਂ ਪੰਕਤੀਆਂ ਦਾ ਉਚਾਰਨ ਕਰਨ ਵੇਲੇ ਸ਼ੁੱਧ ਪਾਠ ਨ੍ਹਾਵਾਂ, ਨ੍ਹਾਇ, ਪੜ੍ਹ, ਗੜ੍ਹ ਹੈ। ਅੱਧੇ ਹ ਦਾ ਪ੍ਰਯੋਗ ਕਰਨਾ ਉਚਿਤ ਹੈ।

ਗੁਰਬਾਣੀ ਅੰਕਾਵਲੀ ਦੇ ਉਚਾਰਨਾਂ, ਵਿਚ ਸੂਝ ਬੂਝ ਦੀ ਲੋੜ ਹੈ। ਪਦੇ ਵਾਲੇ ਅੰਕਾਂ ਦਾ ਉਚਾਰਨ ਮਹਲਾ ਪਹਿਲਾ, ਦੂਜਾ ਵਾਂਗ ਨਹੀਂ ਉਚਾਰਨਾ, ਇਕ ਦੋ ਤਿੰਨ ਕਰਨਾ ਹੈ।

ਰਹਾਉ ਨਾਲ ਜਿਥੇ '੧' ਅੰਕ ਹੈ ਉਸਦਾ ਉਚਾਰਨ ਇਕ ਰਹਾਉ ਨਹੀਂ ਕਰਨਾ। ਹਾਂ, ਵਾਰਤਿਕ ਵਿਚ ਜਿਥੇ ਰਹਾਉ ਦੂਜਾ ਅੰਕਿਤ ਹੋਵੇ, ਉਸ ਨੂੰ ਉਸੇ ਤਰ੍ਹਾਂ ਪੜ੍ਹਨਾ ਹੈ। ਵਿਸਰਗਾਂ ਤੇ ਉਪਸਰਗਾਂ ਦੇ ਉਚਾਰਨ ਵੇਲੇ ਭੀ ਸੁਚੇਤ ਹੋਣ ਦੀ ਲੋੜ ਹੈ। ਇਕ ਅੱਖਰ ਨਾਲ ਦੋ ਮਾਤਰਾ ਦਾ ਪ੍ਰਯੋਗ ਵੇਖ ਕੇ ਪਾਠਕ ਭੰਬਲ ਭੂਸੇ ਵਿਚ ਪੈ ਜਾਂਦੇ ਹਨ। ਸ਼ੁੱਧ ਉਚਾਰਨ ਇਕ ਮਾਤਰਾ

ਉਪਸਰਗਾਂ ਦੇ ਉਚਾਰਨ ਵੇਲੇ ਭੀ ਸੁਚੇਤ ਹੋਣ ਦੀ ਲੋੜ ਹੈ। ਇਕ ਅੱਖਰ ਨਾਲ ਦੋ ਮਾਤਰਾ ਦਾ ਪ੍ਰਯੋਗ ਵੇਖ ਕੇ ਪਾਠਕ ਭੰਬਲ ਭੂਸੇ ਵਿਚ ਪੈ ਜਾਂਦੇ ਹਨ। ਸ਼ੁੱਧ ਉਚਾਰਨ ਇਕ ਮਾਤਰਾ ਨਾਲ ਹੀ ਹੋਣਾ ਹੈ, ਪਰ ਉਥੇ ਕਿਹੜੀ ਮਾਤਰਾ ਦਾ ਉਚਾਰਨ ਕਰਨਾ ਹੈ, ਇਹ ਗੱਲ ਸਮਝਣ ਦੀ ਲੋੜ ਹੈ। ਇਕ ਮਾਤਰਾ ਮੂਲ ਸ਼ਬਦ ਨੂੰ ਪਛਾਨਣ ਦੀ ਨਿਸ਼ਾਨੀ ਹੁੰਦੀ ਹੈ, ਦੂਜੀ ਮਾਤਰਾ ਲੈਅ ਅਤੇ ਕਾਵਿ ਚਾਲ ਦੀ ਲਖਾਇਕ ਹੁੰਦੀ ਹੈ। ਜਿਵੇਂ ਮੂਲ ਸ਼ਬਦ ਜਹਾਨੁ ਹੈ, ਪਰ 'ਕੁਦਰਤਿ ਕਰੈ ਜਹਾਨੋੁ' ਵਿਚ ਹੋੜੇ ਦੀ ਮਾਤਰਾ ਉਚਾਰਨੀ ਹੈ। ਇਸੀ ਬਨਾਵਟ ਦੇ ਕਈ ਸ਼ਬਦ ਹਨ। ਜਿਵੇਂ ਜੋੁਆਨੀ, ਸੋੁਹੇਲਾ, ਲੋੁਭਾਨੁ ਆਦਿ। ਪਾਠ ਉਚਾਰਨ ਵੇਲੇ ਮੂਲ ਸਰੂਪ ਅਤੇ ਉਚਾਰਨ ਵਾਲੇ ਸਰੂਪ ਤੋਂ ਸੁਚੇਤ ਹੋਣ ਦੀ ਲੋੜ ਹੈ।

ਜਦ ਗੁਰਮੁਖੀ ਲਿੱਪੀ ਅੰਦਰ ਪੈਰ-ਬਿੰਦੀ ਵਾਲੇ ਚਿੰਨ੍ਹਾਂ ਦੀ ਅਣਹੋਂਦ ਸੀ ਲਿਖਤੀ ਰੂਪ ਵਿੱਚ ਇਨ੍ਹਾਂ ਦੀ ਅਵਰਤੋਂ ਕਿਸੇ ਟਿਪਣੀ ਦੀ ਮੁਹਤਾਜ ਨਹੀਂ ਰਹਿੰਦੀ। ਤਿਲੰਗ ਰਾਗੁ ਦੇ ਪ੍ਰਸਿਧ ਸ਼ਬਦ ''ਯਕ ਅਰਜ ਗੁਫਤਮ ਪੇਸਿ ਤੋ, ਦਰ ਗੋਸ ਕੁਨ ਕਰਤਾਰ'' (ਪੰਨਾ ੭੨੧) ਵਿੱਚ ਅਰਜ਼, ਗੁਫ਼ਤਮ, ਪੇਸ਼, ਗੋਸ਼, ਫ਼ਾਨੀ, ਜ਼ਨ, ਆਖ਼ਿਰ, ਬਿਅਫ਼ਤਮ, ਸ਼ਵੱਦ, ਬਦਬਖ਼ਤ, ਬਖ਼ੀਲ, ਗ਼ਾਫ਼ਿਲ, ਬੇ-ਨਜ਼ਰ, ਚਾਕਰਾਂ, ਪਾ-ਖ਼ਾਕ, ਫ਼ਾਰਸੀ ਦੇ ਸ਼ਬਦਾਂ ਦੇ ਉਚਾਰਨ ਜੇ ਪੈਰ-ਬਿੰਦੀ ਚਿੰਨ੍ਹ ਤੋਂ ਬਿਨਾਂ ਕਰਾਂਗੇ ਤਾਂ ਵਿਦਵਾਨ ਮੰਡਲੀ ਅਜੇਹੇ ਉਚਾਰਨਾਂ ਦਾ ਮਖ਼ੌਲ ਉਡਾਏਗੀ।

'ਜ਼ਫ਼ਰਨਾਮਾ' ਦਸਮ ਪਾਤਿਸ਼ਾਹ ਨੇ ਫ਼ਾਰਸੀ ਵਿੱਚ ਲਿਖ ਕੇ ਔਰੰਗਜ਼ੇਬ ਨੂੰ ਭੇਜਿਆ ਤੇ ਉਸ ਦੀ ਲਿਖਤ ਫ਼ਾਰਸੀ ਲਿਪੀ ਅਨੁਸਾਰ ਕੀਤੀ। ਪਰੰਤੂ ਜਦੋਂ ਪੰਜਾਬੀ ਵਿੱਚ ਲਿਖਿਆ ਗਿਆ ਤਾਂ ਪੈਰ ਵਾਲੇ ਸਿਫ਼ਰੇ ਨਹੀਂ ਲਿਖੇ ਗਏ ਕਿਉਂਕਿ ਉਸ ਵਕਤ ਪੈਰ ਚਿੰਨ ਹੋਂਦ ਵਿਚ ਨਹੀਂ ਸਨ ਆਏ। ਇਹ ਇੱਕ ਪ੍ਰਤੱਖ ਸਬੂਤ ਹੈ ਕਿ ਗੁਰਬਾਣੀ ਵਿੱਚ ਆਏ ਫ਼ਾਰਸੀ, ਅਰਬੀ ਦੇ ਅੱਖਰ ਉਸ ਬੋਲੀ ਅਨੁਸਾਰ ਹੀ ਉਚਾਰਨ ਹੋਣਗੇ ਤਾਂ ਹੀ ਸਹੀ ਮੰਨੇ ਜਾਣਗੇ। ਇਹੋ ਜਿਹੀ ਸਥਿਤੀ ਭਾਈ ਨੰਦ ਲਾਲ ਜੀ ਦੀ ਰਚਨਾ ਬਾਰੇ ਹੈ।

''ਗੁਰਮਤਿ ਪ੍ਰਭਾਕਰ'' ਦੀ ਪਹਿਲੀ ਛਾਪ ਦੀ ਭੂਮਿਕਾ ਵਿੱਚ ਇਹ ਅੱਖਰ ਲਿਖੇ ਹੋਏ ਹਨ ''ਜਬ ਆਪ ਜ਼ੁਬਾਨੋ ਕੀ ਬਨਾਵਟ ਕਾ ਨਿਰਣਯ ਕਰੋਗੇ ਤੋਂ ਵਿਦਵਾਨੋਂ ਕੇ ਮਤ ਅਨੁਸਾਰ ਮਾਲੂਮ ਕਰੋਗੇ ਕਿ ਜੋ ਭਾਸ਼ਾ ਜਿਸ ਸਮਯ ਮੇ ਬੋਲੀ ਜਾਤੀ ਹੈ ਵੋਹ ਉਸ ਸਮਯ ਮੇ ਸੁਧ ਸਮਝੀ ਜਾਤੀ ਹੈ'' ਜੇਕਰ ਗੁਰਬਾਣੀ

ਵਿਚ ਅਧਕ ਜਾਂ ਪੈਰ-ਬਿੰਦੀ ਦਾ ਪ੍ਰਯੋਗ ਨਹੀਂ ਹੋਇਆ ਤਾਂ ਇਸ ਦਾ ਇਹ ਮਤਲਬ ਨਹੀਂ ਕਿ ਉਹ ਅਸ਼ੁੱਧ ਹਨ। ਗੁਰਮੁਖੀ ਲਿਪੀ ਵਿਚ ਇਹ ਚਿੰਨ੍ਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਤੋਂ ਮਗਰੋਂ ਹੋਂਦ ਵਿੱਚ ਆਏ ਹਨ। ਫ਼ਾਰਸੀ ਦੇ ਸ਼ਬਦਾਂ ਦਾ ਉਚਾਰਨ ਆਪਣੀ ਭਾਸ਼ਾ ਅਨੁਸਾਰ ਹੀ ਕੀਤਾ ਜਾਂਦਾ ਸੀ। ਉਦੋਂ ਦੀ ਰਾਜ-ਭਾਸ਼ਾ ਫ਼ਾਰਸੀ ਸੀ। ਇਸ ਲਈ ਜੇ ਅੱਜ ਕੋਈ ਸਿੱਖ ਉਚਾਰਨ ਸਮੇਂ ਪੈਰ ਬਿੰਦੀ ਦਾ ਪ੍ਰਯੋਗ ਕਰਦਾ ਹੈ ਤਾਂ ਉਸ ਦੇ ਕੀਤੇ ਉਚਾਰਨਾਂ ਨੂੰ ਅਸ਼ੁੱਧ ਕਹਿਣਾ ਵੱਡਾ ਅਨਿਆਇ ਹੋਵੇਗਾ।

ਇਸੇ ਤਰ੍ਹਾਂ ਦੀ ਬਿਵਸਥਾ ਅੱਧਕ ਸਹਿਤ ਉਚਾਰਨ ਕੀਤੇ ਜਾਣ ਵਾਲੇ ਸ਼ਬਦਾਂ ਦੀ ਹੈ। ਵੇਖੋ ਹੇਠ ਲਿਖੀਆਂ ਪੰਕਤੀਆਂ:-

ੳ) ਹਰਿ ਧਨ ਕਉ ਉਚਕਾ ਨੇੜਿ ਨ ਆਵਈ॥ [ਪੰਨਾ 734
(ਉਚੱਕਾ)

ਅ) ਇਹੁ ਸਰੀਰੁ ਕੂੜਿ ਕੁਸਤਿ ਭਰਿਆ . . .॥ [ਪੰਨਾ 245
(ਕੁਸੱਤਿ)

ੲ) ਮਿਹਰ ਮਸੀਤਿ ਸਿਦਕੁ ਮੁਸਲਾ . .॥ (ਮੁਸੱਲਾ) [ਪੰਨਾ 140

ਸ) ਜਬ ਦੇਖਿਓ ਬੇੜਾ ਜਰਜਰਾ
ਤਬ ਉਤਰਿ ਪਰਿਓ ਹਉ ਫਰਕਿ॥ (ਫਰੱਕਿ) [ਪੰਨਾ 1368

ਹ) ਮੁਹਬਤਿ ਜਿਸੁ ਖੁਦਾਇ ਦੀ . . .॥ (ਮੁਹੱਬਤ) [ਪੰਨਾ 866

ਕਈ ਸ਼ਬਦ ਅਜਿਹੇ ਹਨ ਜਿਥੇ ਅੱਧਕ ਦੀ ਵਰਤੋਂ ਗ਼ਲਤ ਕੀਤੀ ਜਾਂਦੀ ਹੈ। ਜਿਵੇਂ 'ਨਿਹਤੇ' ਨੂੰ 'ਨਿਹੱਤੇ', ਕੁਹਥੜੇ ਨੂੰ 'ਕੁ-ਹੱਥੜੇ, ਕੁਹਥੀ' ਨੂੰ 'ਕੁਹੱਥੀ' ਉਚਾਰਨ ਕੀਤਾ ਜਾਂਦਾ ਹੈ। ਅਸਲ ਵਿੱਚ ਕਿਸੇ ਪਾਠ-ਅਭਿਆਸੀ ਪਾਸ ਬੈਠ ਕੇ ਪਾਠ ਕੀਤਿਆਂ ਹੀ ਸਹੀ ਉਚਾਰਨਾਂ ਦੀ ਸੇਧ ਮਿਲ ਸਕਦੀ ਹੈ।

ਆਪੋ ਆਪਣੀ ਬੁਧੀ ਅਨੁਸਾਰ ਹੇਠ ਲਿਖੀਆਂ ਪੰਕਤੀਆਂ ਦੋ ਦੋ ਤਰ੍ਹਾਂ ਉਚਾਰਨ ਕੀਤੇ ਜਾਂਦੇ ਹਨ :-

| | ਸ਼ੁੱਧ | ਅਸ਼ੁੱਧ |
|---|---|---|
| ੳ) | ਮੰਨੈ ਮਗੁ ਨ ਚਲੈ ਪੰਥੁ॥ [ਪੰਨਾ 3 | ਮਗੁਨ ਚਲੈ ਪੰਥ |
| ਅ) | ਏਤੇ ਕੂਕਰ ਹਉ ਬੇਗਾਨਾ . . . [ਪੰਨਾ 795 | ਏਤੇ ਕੂਕ ਰਹਉ ਬੇਗਾਨਾ |
| ੲ) | ਪਗ ਉਪੇਤਾਣਾ . . . [ਪੰਨਾ 462 | ਪਗਉ ਪੇਤਾਣਾ |

ਇਸ ਤੋਂ ਇਲਾਵਾ ਅਰਥ ਬੋਧ ਤੋਂ ਕੋਰੇ ਪਾਠਕ ਹੇਠ ਲਿਖੀਆਂ ਪੰਕਤੀਆਂ ਨੂੰ ਇਉਂ ਉਚਾਰਦੇ ਹਨ:-

| *ਸ਼ੁੱਧ* | *ਅਸ਼ੁੱਧ* |
| --- | --- |
| 1) ਸੰਤ ਸਰਨਿ ਜੋ ਜਨੁ ਪਰੈ . . . [ਪੰਨਾ 279 | ਸੰਤ ਸਰਨਿ ਜੋਜਨੁ ਪਰੈ . . . |
| 2) ਹਰਿ ਨਾਹ ਨ ਮਿਲੀਐ ਸਾਜਨੈ, ਕਤ ਪਾਈਐ ਬਿਸਰਾਮ॥ [ਪੰਨਾ 789 | ਹਰਿ ਨਾਹਨ ਮਿਲੀਐ ਸਾਜਨੈ, ਕਤ ਪਾਈਐ ਬਿਸਰਾਮ॥ |

ਇਕ ਸ਼ੋਕ-ਸਭਾ ਵਿਚ ਸ਼ਰਧਾਂਜਲੀ ਭੇਟ ਕਰਦਿਆਂ ਇਕ ਗੁਰਦੁਆਰਾ ਕਮੇਟੀ ਦੇ ਮੀਤ ਪਰਧਾਨ ਜੀ ਨੇ ''ਮੁਹੌ ਕਿ ਬੋਲਣੁ ਬੋਲੀਐ'' ਨੂੰ ''ਮੌਹਕੇ ਬੋਲਣ ਬੋਲੀਐ''ਉਚਾਰਨ ਕੀਤਾ। ਸੁਖਮਨੀ ਸਾਹਿਬ ਦੀ ਪਹਿਲੀ ਅਸ਼ਟਪਦੀ ਦੇ ਆਰੰਭ ਵਿੱਚ ''ਸਿਮਰੋ ਸਿਮਰਿ ਸਿਮਰਿ ਸੁਖ ਪਾਵੋ'' ਪਾਠ ਕੀਤਾ ਜਾਂਦਾ ਹੈ ਜਦੋਂ ਕਿ ਸ਼ੁੱਧ ਉਚਾਰਨ ''ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ'' ਵਿਚ ਪੰਕਤੀ ਦੇ ਅਰਥਾਂ ਅਨੁਸਾਰ ਸਿਮਰਉ ਤੇ ਪਾਵਉ ਦਾ ਉਚਾਰਨ ਬਿੰਦੀ ਸਹਿਤ ਸਿਮਰਉਂ ਅਤੇ ਪਾਵਉਂ ਕਰਨਾ ਹੀ ਠੀਕ ਹੈ। ਸੋ, ਅਜੇਹੇ ਅਸ਼ੁੱਧ ਉਚਾਰਨਾਂ ਨੂੰ ਠੀਕ ਕਰਨਾ ਯੂਨੀਵਰਸਿਟੀ ਪੱਧਰ ਦੇ ਪ੍ਰੋਫੈਸਰਾਂ ਦਾ ਕੰਮ ਨਹੀਂ, ਸੁਚੱਜੇ ਗ੍ਰੰਥੀ ਸਿੰਘ ਜਾਂ ਗੁਰਮਤਿ ਪ੍ਰਚਾਰਕ ਹੀ ਸੰਗਤਾਂ ਨੂੰ ਲੋੜੀਂਦੀ ਅਗਵਾਈ ਦੇ ਸਕਦੇ ਹਨ।

ਅਗੇਤਰਾਂ ਤੇ ਪਿਛੇਤਰਾਂ ਵਾਲੇ ਸ਼ਬਦ 'ਯ' ਤੇ ਅੱਧੇ 'ਯ' ਦੀ ਵਰਤੋਂ ਵਾਲੇ ਅਨਗਿਣਤ ਸ਼ਬਦ ਹਨ ਜਿਨ੍ਹਾਂ ਨੂੰ ਆਮ ਸੰਗਤਾਂ ਸ਼ੁੱਧ ਰੂਪ ਵਿਚ ਨਹੀਂ ਉਚਾਰ ਸਕਦੀਆਂ। ਇਕ ਸ਼ਬਦ ਦਾ ਸਰੂਪ ਹੈ- 'ਭਯਾ', ਪਰ ਇਸ ਦੀ ਵਰਤੋਂ ਦੋ ਅਰਥਾਂ ਵਿੱਚ ਕੀਤੀ ਗਈ ਹੈ। ਇਸ ਲਈ ਉਚਾਰਨ ਸਮੇਂ ਸੁਚੇਤ ਹੋਣ ਦੀ ਲੋੜ ਹੈ 'ਭਈਆ' ਤੇ 'ਭਇਆ' ਦੋ ਉਚਾਰਨ ਕਰਨੇ ਪੈਣਗੇ:-

1) ਤੀਜੇ ਭਯਾ ਭਾਭੀ ਬੇਬ ॥ (ਭਈਆ) [ਪੰਨਾ 137

2) ਪਰਤਾਪੁ ਸਦਾ ਗੁਰ ਕਾ ਘਟਿ ਘਟਿ,
ਪਰਗਾਸ ਭਯਾ ਜਸੁ ਜਨ ਕੈ ॥ (ਭਇਆ) [ਪੰਨਾ 1402

ਉਚਾਰਨ ਬਾਰੇ ਕਈ ਹੋਰ ਨੁਕਤੇ ਹਨ ਜੋ ਪੂਰੀ ਪੁਸਤਕ ਦਾ ਵਿਸ਼ਾ ਹਨ। ਇਸ ਲਈ ਇਸ ਲੇਖ ਵਿਚ ਸੰਕੇਤ ਮਾਤਰ ਲੋੜੀਂਦੇ ਵੀਚਾਰਾਂ ਦੀ ਸਾਂਝ ਕੀਤੀ ਹੈ। ਅੰਤ ਵਿੱਚ ਉਚਾਰਨ ਸੋਧ ਬਾਰੇ ਇਕ ਨਿਰਣਾ ਕਰਨਾ ਹੀ ਉਚਿਤ ਹੋਵੇਗਾ ਕਿ ਗੁਰਬਾਣੀ ਜਿਵੇਂ ਲਿਖੀ ਹੋਈ ਹੈ ਉਸੇ ਰੂਪ ਵਿਚ ਪੜ੍ਹਨੀ ਕੇਵਲ ਕਹਿਣ

ਮਾਤਰ ਹੈ, ਇਸ ਕਸਵੱਟੀ ਤੇ ਪੂਰਾ ਉਤਰਨਾ ਸੰਭਵ ਨਹੀਂ। ਹਾਂ, ਯੂਨੀਵਰਸਿਟੀ ਪੱਧਰ ਤੇ ਜਿਵੇਂ ਵਰਤਮਾਨ ਪੰਜਾਬੀ ਸ਼ਬਦ-ਜੋੜਾਂ ਦੇ ਸਰੂਪ ਨਿਸ਼ਚਿਤ ਕੀਤੇ ਗਏ ਹਨ, ਉਸੇ ਤਰ੍ਹਾਂ ਗੁਰਬਾਣੀ ਦੇ ਸ਼ਬਦ-ਉਚਾਰਨ ਜਿਨ੍ਹਾਂ ਬਾਰੇ ਮਤ ਭੇਦ ਹਨ, ਭਾਸ਼ਾਈ ਪੱਖ ਤੋਂ ਅਧਿਐਨ ਕਰਕੇ ਨਿਸ਼ਚਿਤ ਉਚਾਰਨ ਦਾ ਨਿਰਣਾ ਕੀਤਾ ਜਾਏ, ਗੁਰਬਾਣੀ ਦੇ ਪਾਠਕਾਂ ਲਈ ਇਹ ਨਿਗਰ ਸੇਵਾ ਹੋਵੇਗੀ, ਜੋ ਭਵਿਖਤ ਲਈ ਨਵੀਂ ਪੀੜੀ ਲਈ ਭੀ ਪ੍ਰੇਰਨਾ-ਸਰੋਤ ਬਣ ਜਾਵੇਗੀ। ਵਰਤਮਾਨ ਸਮੇਂ ਵਿਚ ਸੰਗਮਰਮਰੀ ਮੰਦਰ ਬਣਾਉਣ ਵਾਲੇ ਕਈ ਸੰਤ ਹਨ ਪਰ ਗੁਰਬਾਣੀ ਪਾਠ ਦਰਸ਼ਨ ਸ਼ੁੱਧ-ਉਚਾਰਨ ਤੇ ਸਹੀ ਅਰਥ-ਬੋਧ ਦਾ ਮਾਰਗ ਦਰਸ਼ਨ ਕਰਨ ਲਈ ਕੋਈ ਨਾਮਵਰ ਸੰਤ ਜਾਂ ਪੰਥਕ-ਆਗੂ ਮੈਦਾਨ ਵਿੱਚ ਨਹੀਂ ਨਿਤਰਦਾ ਜੋ ''ਮਨਮੁਖ ਦੇਹੀ ਭਰਮ ਭਤਾਰੋ'' (ਪੰਨਾ 1058) ਦਾ ਸਨੇਹਾ ਦੇਵੇ। ਗੁਰੂ ਘਰ ਦਾ ਲਾਲਾ ਗੋਲਾ ਬਣ ਕੇ ਹੀ ਅਜਿਹਾ ਪਰਉਪਕਾਰ ਕੀਤਾ ਜਾ ਸਕਦਾ ਹੈ।



# ਪਿੰਗਲ

ਪਿੰਗਲ ਦੀ ਸੂਝ-ਬੂਝ ਤੋਂ ਬਿਨਾ ਕਾਵਿ ਦੀ ਪਛਾਣ ਹੋਣੀ ਕਠਿਨ ਹੈ। ਗੁਰਬਾਣੀ ਵਿੱਚ ਪਿੰਗਲ ਬਹੁਤ ਸਹਾਇਕ ਹੈ ਕਿਉਂਕਿ ਵਿਸਰਾਮ ਅਰਧ-ਵਿਸਰਾਮ, ਮਾਤਰਾ ਦੇ ਆਧਾਰ ਤੇ ਕੀਤੇ ਜਾਂਦੇ ਹਨ। ਛੰਦ, ਦੋਹਰੇ, ਲਘੂ/ਗੁਰੂ ਮਾਤਰਾ ਆਦਿ ਦਾ ਗਿਆਨ ਪਿੰਗਲ ਤੋਂ ਬਿਨਾ ਅਸੰਭਵ ਹੈ। ਬੜੇ ਦੁਖ ਦੀ ਗੱਲ ਹੈ ਕਿ ਅਜੋਕੇ ਵਿਦਵਾਨ ਪਿੰਗਲ ਵਿਦਿਆ ਤੋਂ ਸਖਣੇ ਹਨ। ਨਵਾਂ ਪੰਜਾਬੀ ਪਿੰਗਲ (ਭਾਗ ਪਹਿਲਾ) ਪ੍ਰੋ. ਤੇਜਾ ਸਿੰਘ, ਤੇ ਮਾਸਟਰ ਕਰਮ ਸਿੰਘ (ਗੰਗਾ ਵਾਲਾ) ਨੇ 1943 ਵਿਚ ਤੀਜੀ ਵਾਰ ਪ੍ਰਕਾਸ਼ਤ ਕਰਵਾਇਆ ਜੋ ਪਿੰਗਲ ਦੇ ਵਿਸ਼ੇਸ਼ ਲੱਛਣਾਂ ਤੋਂ ਜਾਣੂੰ ਕਰਵਾਉਂਦਾ ਹੈ। ਪਿੰਗਲ ਵਿੱਚ ਅਲੰਕਾਰਾਂ ਅਤੇ ਬਿੰਬਾਂ ਦੀ ਜਾਣਕਾਰੀ ਕਰਾਈ ਜਾਂਦੀ ਹੈ। ਕਾਵਿ ਦੇ ਨੌ ਰੱਸਾਂ ਦਾ ਵੇਰਵਾ ਇਉਂ ਉਪਲਬਧ ਹੈ:- (1-ਸ਼ਿੰਗਾਰ, 2-ਵੀਰ, 3-ਕਰੁਣਾ, 4-ਹਾਸ, 5-ਰੌਦ੍ਰ, 6-ਭਿਆਨਕ, 7-ਬੀਭਤਸ, 8-ਅਧਭੁਤ ਅਤੇ 9-ਸ਼ਾਂਤ ਰਸ) ਇਸ ਤੋਂ ਇਲਾਵਾ ਰੂਪਕ ਅਲੰਕਾਰਾਂ ਦੀ ਵਰਤੋਂ ਦਾ ਵੀ ਗਿਆਨ ਪ੍ਰਾਪਤ ਹੁੰਦਾ ਹੈ।

ਪਿੰਗਲ ਦਾ ਪਹਿਲਾ ਅਧਿਆਏ ''ਕਵਿਤਾ ਕੀ ਹੈ?'' ਦੇ ਲੱਛਣਾਂ ਨੂੰ ਨਿਰੂਪਣ ਕਰਦਾ ਹੈ। ਲੈਯ ਤੇ ਰੱਸ ਨਾਲ ਭਰੀ ਹੋਈ ਰਚਨਾ ਨੂੰ ਕਵਿਤਾ ਆਖਦੇ ਹਨ। ਲਯ ਕਵਿਤਾ ਦੇ ਸ਼ਬਦਾਂ ਤੋਂ ਪੈਦਾ ਹੁੰਦੀ ਹੈ ਅਤੇ ''ਰੱਸ'' ਉਸ ਦੇ ਅਰਥ ਜਾਂ ਭਾਵ ਤੋਂ। ਜੇ ਕਿਸੇ ਰਚਨਾ ਵਿੱਚ ਸ਼ਬਦਾਂ ਨੂੰ ਅਜਿਹੀ ਵਿਉਂਤ ਨਾਲ ਗੁੰਦਿਆ ਜਾਵੇ ਕਿ ਉਨ੍ਹਾਂ ਦੇ ਪੜ੍ਹਨ ਦੀ ਆਵਾਜ਼ ਕੰਨਾਂ ਨੂੰ ਸੋਹਣੀ ਲਗੇ, ਤਾਂ ਆਖੀਦਾ ਹੈ ਕਿ ਉਸ ਦੀ ਰਚਨਾ ਲਯ-ਬੱਧ ਹੈ। ਜੇ ਕਿਸੇ ਰਚਨਾ ਦਾ ਮਨ ਉਤੇ ਖ਼ਾਸ ਪ੍ਰਭਾਵ ਪਵੇ, ਤਾਂ ਆਖੀਦਾ ਹੈ ਕਿ ਰਚਨਾ ਰਸ-ਭਰਪੂਰ ਹੈ। ਨਿਚੋੜ ਇਹ ਹੈ ਕਿ ਕਵਿਤਾ ਵਿੱਚ ਲਯ ਪੈਦਾ ਕਰਨ ਲਈ ਸਭ ਤੋਂ ਵੱਡਾ ਵਸੀਲਾ ਛੰਦਾ-ਬੰਦੀ ਜਾਂ ਤੁਕਾਂ ਦਾ ਤੋਲ ਹੈ। ਕਿਉਂਕਿ 'ਰਸ' ਦੀ ਉਤਪਤੀ ਸ਼ਬਦ ਦੇ ਅਰਥ-ਭਾਵਾਂ ਨਾਲ ਸਬੰਧਤ ਹੁੰਦੀ ਹੈ।

## ਛੰਦ, ਵਰਨ ਤੇ ਮਾਤਰਾ

ਛੰਦ ਉਹ ਰਚਨਾ ਹੈ ਜਿਸ ਦੀ ਤੁਕ ਤੁਕ ਵਿਚ ਅਖਰਾਂ ਤੇ ਮਾਤਰਾਂ ਦੀ ਗਿਣਤੀ ਖ਼ਾਸ ਤੋਲ ਅਨੁਸਾਰ ਰਖੀ ਹੋਵੇ।

ਅਖਰਾਂ ਨੂੰ ਵਰਨ ਵੀ ਆਖਦੇ ਹਨ। ਛੰਦਾ-ਬੰਦੀ ਵਿੱਚ ਲਗਾਂ ਦੀ ਗਿਣਤੀ ਅਖਰਾਂ ਤੋਂ ਵਖਰੀ ਨਹੀਂ ਕੀਤੀ ਜਾਂਦੀ ਸਗੋਂ ਅਖਰ ਲਗਾਂ ਸਮੇਤ ਹੀ ਗਿਣੇ ਜਾਂਦੇ ਹਨ ਜਿਵੇਂ ''ਮਾਤਾ'' ਦੋ ਅਖਰਾਂ ਦਾ ਅਤੇ ''ਪਿਆਰ'' ਤਿੰਨ ਅਖਰਾਂ ਦਾ ਸ਼ਬਦ ਹੈ।

ਮੁਕਤਾ ਅਖਰ ਦੇ ਉਚਾਰਨ ਵਿਚ ਜੋ ਸਮਾਂ ਲਗਦਾ ਹੈ, ਉਸ ਨੂੰ ਮਾਤ੍ਰਾ ਕਹਿੰਦੇ ਹਨ।

## ਲਘੂ ਤੇ ਗੁਰੂ

ਅਖਰਾਂ ਨੂੰ ਮੂਹੋਂ ਬੋਲਣ ਵੇਲੇ ਕਿਸੇ ਅਖਰ ਦੇ ਉਚਾਰਨ ਵਿੱਚ ਥੋੜਾ ਅਤੇ ਕਿਸੇ ਵਿਚ ਬਹੁਤਾ ਸਮਾਂ ਲਗਦਾ ਹੈ। ਜਿਵੇਂ 'ਤਰ' ਦੇ ਪਹਿਲੇ ਅਖਰ 'ਤ' ਨੂੰ ਬੋਲਦਿਆਂ ਥੋੜਾ ਸਮਾਂ ਲਗਦਾ ਹੈ, ਪਰੰਤੂ 'ਤਾਰ' ਦੇ ਪਹਿਲੇ ਅਖਰ 'ਤਾ' ਨੂੰ ਬੋਲਦਿਆਂ ਬਹੁਤਾ। ਇਸ ਭੇਦ ਕਰਕੇ ਛੰਦਾ-ਬੰਦੀ ਵਿਚ ਵਰਨ ਦੋ ਤਰ੍ਹਾਂ ਦੇ ਮੰਨੇ ਗਏ ਹਨ- ਲਘੂ ਤੇ ਗੁਰੂ। ਲਘੂ ਦੀ ਇਕ ਮਾਤਰਾ ਗਿਣੀ ਜਾਂਦੀ ਹੈ ਤੇ ਗੁਰੂ ਦੀਆਂ ਦੋ। ਮੁਕਤੇ ਸਿਹਾਰੀ ਤੇ ਔਂਕੜ ਵਾਲੇ ਅਖਰ ਇਕ ਮਾਤ੍ਰਿਕ ਜਾਂ ਲਘੂ ਹੁੰਦੇ ਹਨ, ਜਦੋਂ ਕਿ ਕੰਨੇ, ਬਿਹਾਰੀ, ਦੁਲੈਂਕੜੇ, ਲਾਂ, ਦੁਲਾਈਆਂ, ਹੋੜੇ ਅਤੇ ਕਨੌੜੇ ਵਾਲੇ ਅਖਰ ਦੋ-ਮਾਤ੍ਰਿਕ ਜਾਂ ਗੁਰੂ ਸਮਝੇ ਜਾਂਦੇ, ਹਨ। ਜੇ ਲਘੂ ਅਖਰ ਨਾਲ ਅਧਕ ਜਾਂ ਟਿੱਪੀ ਲਗੀ ਹੋਵੇ ਤਾਂ ਉਹ ਦੋ-ਮਾਤ੍ਰਿਕ ਜਾਂ ਗੁਰੂ ਹੋ ਜਾਂਦਾ ਹੈ। ਬਿੰਦੀ ਦੀ ਕੋਈ ਮਾਤਰਾ ਨਹੀਂ ਗਿਣੀ ਜਾਂਦੀ। ਸੋ, ਅਰਥ-ਬੋਧ ਉਜਾਗਰਤਾ ਲਈ ਬਿੰਦੀ ਦੇ ਵਰਤਣ ਵਿਚ ਕੋਈ ਦੋਸ਼ ਨਹੀਂ।

ਇਸ ਵਿਸ਼ੇ ਤੇ ਨਵੇਕਲੀ ਪੁਸਤਕ ਦੀ ਲੋੜ ਹੈ ਪਰ ਇਸ ਪਅੰਸੇ ਗੁਰਬਾਣੀ ਦਾ ਕੋਈ ਅਭਿਆਸੀ ਮਾਰਗ ਦਰਸ਼ਨ ਕਰਨ ਲਈ ਅਗੇ ਨਹੀਂ ਆਇਆ। ਪੰਥਕ ਪੱਧਰ ਤੇ ਕੀਤਾ ਉਦਮ ਹੀ ਫਲੀਭੂਤ ਹੋ ਸਕਦਾ ਹੈ। ਪਾਠ ਬਿਸਰਾਮਾਂ ਦੀ ਸੁਧਾਈ ਵਿਚ ਪਿੰਗਲ ਹੀ ਨਿਰਣੈਜਨਕ ਸੇਧ ਦੇ ਸਕਦਾ ਹੈ। ਸਚਾਈ ਇਹ ਹੈ ਕਿ ਇਸ ਵੇਲੇ ਲਗ ਪਗ ਸਾਰੇ ਪਾਠੀ, ਟੀਕਾਕਾਰ, ਰਾਗੀ ਸਿੰਘ ਅਤੇ ਕਥਾ ਵਾਚਕ ਇਸ ਵਿਦਿਆ ਤੋਂ ਸਖਣੇ ਜਾਪਦੇ ਹਨ।



## ''ਮਹਲਾ''
## ਸਹੀ ਉਚਾਰਨ ਕਿਵੇਂ ?

ਜਿਵੇਂ ਕਿਸੇ ਪੁਰਸ਼ ਦੀ ਪ੍ਰਬੀਨਤਾ ਅਤੇ ਸੰਜੀਦਗੀ ਦਾ ਅਨੁਮਾਨ ਉਸ ਦੀ ਬੋਲ ਚਾਲ ਅਤੇ ਰਹਿਣੀ-ਬਹਿਣੀ ਤੋਂ ਲਾਇਆ ਜਾਂਦਾ ਹੈ ਉਸੇ ਤਰ੍ਹਾਂ ਭਾਸ਼ਾਈ ਖੇਤਰ ਵਿਚ ਕਿਸੇ ਵਿਦਵਾਨ ਦੀ ਪਰਖ ਉਸ ਦੇ ਸ਼ਬਦ ਉਚਾਰਨਾਂ ਅਤੇ ਉਸਦੀ ਵਿਚਾਰ-ਧਾਰਾ ਤੋਂ ਕੀਤੀ ਜਾਂਦੀ ਹੈ। ਸਿੱਖ ਧਰਮ ਵਿੱਚ ਗੁਰਬਾਣੀ ਦੇ ਸ਼ੁੱਧ ਰੂਪ ਵਿੱਚ ਪਠਨ-ਪਾਠਨ ਦੀ ਜੋ ਮਹੱਤਤਾ ਹੈ, ਉਸ ਦੀ ਪੁਸ਼ਟੀ ਸਿੱਖ ਇਤਿਹਾਸ ਰਾਹੀਂ ਇਉਂ ਉਜਾਗਰ ਹੁੰਦੀ ਹੈ:-

ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਇਕ ਪ੍ਰੇਮੀ ਸਿੱਖ ਭਾਈ ਗੋਪਾਲਾ ਜੀ ਨੇ ਜਪੁਜੀ ਸਾਹਿਬ ਦਾ ਸ਼ੁੱਧ ਪਾਠ ਸੁਣਾਉਣਾ ਅਤੇ ਉਸ ਨੂੰ ਮਨ ਬਾਂਛਤ ਫਲ ਦਾ ਪ੍ਰਾਪਤ ਹੋਣਾ, ਫਿਰ ਗੁਰੂ ਗੋਬਿੰਦ ਸਿੰਘ ਜੀ ਵਲੋਂ ''ਕਰਤੇ ਕੀ ਮਿਤਿ ਕਰਤਾ ਜਾਣੈ, ਕੈ ਜਾਣੈ ਗੁਰੁ ਸੂਰਾ'' (ਪੰਨਾ 930) ਦੀ ਥਾਂ ''ਕਰਤੇ ਕੀ ਮਿਤਿ ਕਰਤਾ ਜਾਣੈ, ਕੇ ਜਾਣੈ ਗੁਰ ਸੂਰਾ'' ਇਕ ਲਾਂ ਦੇ ਫ਼ਰਕ ਨਾਲ ਪਾਠ ਕਰਨ ਵਾਲੇ ਸਿੱਖ ਨੂੰ ਸਖ਼ਤ ਤਾੜਨਾ ਕਰਨੀ ਇਸ ਨਿਰਣੈ ਦਾ ਪ੍ਰਤੀਕ ਹਨ ਕਿ ਆਪ ਜੀ ਗੁਰਬਾਣੀ ਦਾ ਅਸ਼ੁੱਧ ਉਚਾਰਨ ਸ੍ਰਵਣ ਕਰਨਾ ਸਹਿਨ ਨਹੀਂ ਸਨ ਕਰ ਸਕਦੇ।

ਗੁਰਬਾਣੀ ਦਾ ਵਿਚਾਰ ਸਹਿਤ ਸ਼ੁੱਧ ਪਾਠ ਕਰਨ ਬਾਰੇ ਹੇਠ ਲਿਖਿਆ ਫੁਟ ਨੋਟ* ਜੋ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਅੱਜ ਤੋਂ 61 ਸਾਲ ਪਹਿਲਾਂ ਲਿਖਿਆ ਸੀ, ਅੱਜ ਵੀ ਓਦਾਂ ਹੀ ਸਾਡੀ ਅਗਵਾਈ ਕਰਦਾ ਹੈ-

''ਬਾਣੀ ਸ਼ੁੱਧ ਉਹ ਹੀ ਪੜ੍ਹ ਸਕਦਾ ਹੈ ਜਿਸ ਨੂੰ ਅਰਥਬੋਧ ਹੋਵੇ। ਹਰੇਕ ਸਿੱਖ ਨੂੰ ਗੁਰਬਾਣੀ ਦੇ ਅਰਥਾਂ ਦਾ ਗਯਾਤਾ ਹੋਣਾ ਚਾਹੀਏ। ਅਸ਼ੁੱਧ ਪਾਠ ਹੋਣ ਦਾ ਇਹ ਕਾਰਣ ਭੀ ਹੈ ਕਿ ਪੁਰਾਣੇ ਗਯਾਨੀਆਂ ਦੀ ਟਕਸਾਲ ਜਾਂਦੀ ਰਹੀ ਹੈ, ਅਰ ਹੁਣ ਦੇ ਗ੍ਰੰਥੀ ਤਥਾ ਸਕੂਲ ਮਾਸਟਰ ਗੁਰਬਾਣੀ ਦੇ ਵਿਆਕਰਣ ਤੋਂ ਅਗਿਆਤ ਖ਼ੁਦ ਗੁਰਬਾਣੀ ਦਾ ਸ਼ੁੱਧ ਪਾਠ ਨਹੀਂ ਕਰ ਸਕਦੇ, ਅਰ ਪੁਸਤਕ ਪਦ ਛੇਦ ਕਰਕੇ ਲਿਖੇ ਅਰ ਛਾਪੇ ਨਹੀਂ ਜਾਂਦੇ

---

*ਗੁਰਮਤ ਮਾਰਤੰਡ ਪੰਨਾ 392, ਛਾਪ ਅਕਤੂਬਰ 1982

ਜਿਸ ਤੋਂ ਥੋੜੀ ਵਿਦਿਆ ਵਾਲਿਆਂ ਨੂੰ ਭਾਰੀ ਕਠਨਾਈ ਹੈ। ਜੇ ਪਦ ਛੇਦ ਕਰਕੇ ਗਰੰਥਾਂ ਦਾ ਪ੍ਰਚਾਰ ਹੋਵੇ ਤਦ ਅਰਥ ਗਿਆਨਰਹਿਤ ਲੋਕ ਭੀ ਸ਼ੁੱਧ ਪਾਠ ਕਰ ਸਕਣ। ਸ਼ੁਕਰ ਹੈ ਸਿਖਾਂ ਨੇ ਹੁਣ ਇਸ ਪਾਸੇ ਧਯਾਨ ਦਿੱਤਾ ਹੈ।''

ਸਿੱਖ ਸੰਗਤਾਂ ਇਸ ਗੱਲ ਤੋਂ ਜਾਣੂੰ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅੰਕਿਤ ਹਰੇਕ ਰਾਗ ਅੰਦਰ ਜੋ ਸ਼ਬਦ ਦਰਜ ਹਨ ਉਨ੍ਹਾਂ ਨਾਲ 'ਮਹਲਾ' ਪਦ ਲਿਖਿਆ ਹੋਇਆ ਹੈ। ਇਸ ਪਦ ਦੇ ਉਚਾਰਨ ਬਾਰੇ ਚਿਰਾਂ ਤੋਂ ਮਤਭੇਦ ਚਲਿਆ ਆ ਰਿਹਾ ਹੈ ਪਰ ਇਸ ਸਮੱਸਿਆ ਦਾ ਪੰਥਕ ਤੌਰ ਤੇ ਹੁਣ ਤੱਕ ਕੋਈ ਨਿਰਣਾ ਨਹੀਂ ਹੋਇਆ ਕਿ ਇਸ ਦਾ ਸ਼ੁੱਧ ਉਚਾਰਨ ਕਿਹੜਾ ਹੈ? ਇਸ ਸੰਦਰਭ ਵਿੱਚ ਹੁਣ ਤਕ ਹੋਈ ਖੋਜ ਦੇ ਆਧਾਰ ਤੇ ਕੁਝ ਤੱਥ ਪਾਠਕਾਂ ਦੀ ਭੇਟ ਕੀਤੇ ਜਾਂਦੇ ਹਨ:-

'ਮਹਲਾ' ਸ਼ਬਦ ਦਾ ਉਚਾਰਨ ਤਿੰਨ ਪ੍ਰਕਾਰ ਕੀਤਾ ਜਾਂਦਾ ਹੈ:

(ੳ) ਦੁੱਤ ਅਖਰੀ ਰੂਪ ਵਾਲਾ (ਅੱਧਕ ਸਹਿਤ) ਮਹੱਲਾ।
(ਅ) ਇਕਹਿਰਾ, ਸਾਧਾਰਨ ਰੂਪ ਵਾਲਾ (ਅੱਧਕ ਰਹਿਤ) ਮਹਲਾ (ਮਹਿਲਾ)।
(ੲ) ਮਿਸਰਤ ਰੂਪ- ਨਾਹ ਮਹੱਲਾ ਤੇ ਨਾਹ ਮਹਿਲਾ, ਨਵਾਂ ਉਚਾਰਨ- ਮਹੇਲਾ।

ਇਹ ਤਿੰਨ ਪ੍ਰਕਾਰ ਦਾ ਉਚਾਰਣ ਕਰਨ ਵਾਲੇ ਸਜਣਾਂ ਨੂੰ ਤਿੰਨ ਸ਼੍ਰੇਣੀਆਂ ਵਿੱਚ ਵੰਡਿਆ ਜਾ ਸਕਦਾ ਹੈ, (1) ਸੰਪਰਦਾਈ ਸ਼੍ਰੇਣੀ (2) ਪ੍ਰੋਫੈਸਰ ਸ਼੍ਰੇਣੀ (3) ਮਿਸਰਤ ਸ਼੍ਰੇਣੀ।

1- ਸੰਪ੍ਰਦਾਈ ਸ਼੍ਰੇਣੀ : ਸੰਪਰਦਾਈਆਂ ਦੀਆਂ ਤਿੰਨ ਪ੍ਰਣਾਲੀਆਂ ਮੰਨੀਆਂ ਜਾਂਦੀਆਂ ਹਨ। ਇਨ੍ਹਾਂ ਨਾਲ ਸਬੰਧਤ ਪ੍ਰਸਿਧ ਵਿਅਕਤੀਆਂ ਦੇ ਨਾਮ ਹਨ: ਸੰਤ ਅਮੀਰ ਸਿੰਘ ਜੀ ਸੱਤੋ ਗਲੀ ਵਾਲੇ, ਅੰਮ੍ਰਿਤਸਰ, 2-ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲੇ, 3-ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲੇ। ਇਨ੍ਹਾਂ ਟਕਸਾਲਾਂ ਤੋਂ ਪੜ੍ਹੇ ਹੋਏ ਪਾਠੀ ''ਮਹੱਲਾ'' (ਅਧਕ ਸਹਿਤ) ਉਚਾਰਨ ਕਰਦੇ ਹਨ।
2- ਪ੍ਰੋਫ਼ੈਸਰ ਸ਼੍ਰੇਣੀ : ਪ੍ਰਿੰ. ਤੇਜਾ ਸਿੰਘ ਜੀ, ਬਾਵਾ ਹਰਿਕਿਸ਼ਨ ਸਿੰਘ ਜੀ, ਪੰ. ਨਰੈਣ ਸਿੰਘ ਜੀ, ਪ੍ਰੋ. ਸਾਹਿਬ ਸਿੰਘ ਜੀ, ਡਾ. ਤਾਰਨ ਸਿੰਘ ਪੰਜਾਬੀ ਯੂਨੀਵਰਸਿਟੀ, ਅਤੇ ਪ੍ਰਿੰ. ਹਰਭਜਨ ਸਿੰਘ ਜੀ, ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ,

ਆਦਿ ਇਹ ਸਾਰੇ ਵਿਦਵਾਨ ਅਧਕ ਰਹਿਤ 'ਮਹਲਾ' (ਮਹਿਲਾ) ਉਚਾਰਨ ਕਰਦੇ ਹਨ।

3- ਮਿਸ਼ਰਤ ਸ਼੍ਰੇਣੀ: 'ੳ' ਅਤੇ 'ਅ' ਵਾਲੇ ਉਚਾਰਨ ਤੋਂ ਵੱਖਰਾ ਉਚਾਰਨ ਕਰਨ ਵਾਲੇ ਪਾਠੀ ਜੋ ਆਪਣੇ ਵਲੋਂ ਅੱਧਕ ਰਹਿਤ 'ਮਹਲਾ' ਉਚਾਰਦੇ ਹਨ ਪਰ ਉਚਾਰਨ ਅਭਿਆਸ ਦੀ ਕਚਿਆਈ ਕਰਕੇ ਕਦੇ 'ਮਹੇਲਾ' ਪੜ੍ਹ ਜਾਂਦੇ ਹਨ।

ਇਸ ਤਰ੍ਹਾਂ ''ਮਹਲਾ'' ਪਦ ਦੇ ਸ਼ੁੱਧ ਉਚਾਰਨ ਬਾਰੇ ਮਤ ਭੇਦ ਕੇਵਲ 'ੳ' ਅਤੇ 'ਅ' ਵਾਲੀਆਂ ਦੋ ਸ਼੍ਰੇਣੀਆਂ ਵਿੱਚ ਹੀ ਰਹਿ ਜਾਂਦਾ ਹੈ। ਇਸ ਵਿਸ਼ੇ ਉਤੇ ਲਿਖਤੀ ਰੂਪ ਵਿੱਚ ਪਹਿਲੇ ਵਿਆਖਿਆਕਾਰ ਪੰਡਿਤ ਤਾਰਾ ਸਿੰਘ ਜੀ 'ਨਰੋਤਮ' ਕਹੇ ਜਾ ਸਕਦੇ ਹਨ ਜਿਨ੍ਹਾਂ ਨੇ ਆਪਣੇ ਰਚਿਤ ਗਰੰਥ 'ਗੁਰਗਿਰਾਰਥ ਕੋਸ਼' ਅਤੇ 'ਸ੍ਰੀ ਗੁਰਮਤ ਨਿਰਣਯ ਸਾਗਰ' ਵਿੱਚ ਆਪਣੇ ਵਿਚਾਰਾਂ ਨੂੰ ਖੁਲ੍ਹ ਕੇ ਪ੍ਰਗਟਾਇਆ ਹੈ। ਕਈ ਸੰਪਰਦਾਈ ਵਿਦਵਾਨ ਹੁਣ ਤੱਕ ਇਹੋ ਆਖਦੇ ਆ ਰਹੇ ਹਨ ਕਿ 'ਮਹੱਲਾ' ਨੂੰ 'ਮਹਿਲਾ' ਉਚਾਰਨ ਵਾਲੇ ਪਹਿਲੇ ਪ੍ਰਚਾਰਕ ਪ੍ਰੋ. ਸਾਹਿਬ ਸਿੰਘ ਜੀ ਹਨ, ਪਰ ਉਕਤ ਗਰੰਥਾਂ ਦੀ ਹੋਂਦ ਵਿੱਚ ਕਥਿਤ ਗਲ ਨਿਰਮੂਲ ਸਾਬਤ ਹੁੰਦੀ ਹੈ।

'ਗੁਰਬਾਣੀ ਪਾਠ ਦਰਸ਼ਨ' ਵਿੱਚ ਦਮਦਮੀ ਟਕਸਾਲ ਦੇ ਮੁਖੀ ਗਿ. ਮੋਹਣ ਸਿੰਘ ਜੀ ਨੇ ਆਪਣੇ ਵਿਚਾਰ ਇਉਂ ਪ੍ਰਗਟਾਏ ਹਨ:- 'ਸ੍ਰੀ ਗੁਰੂ ਗਰੰਥ ਸਾਹਿਬ ਜੀ' ਵਿੱਚ ਸਭ ਤੋਂ ਪਹਿਲਾਂ ਮਹਲਾ ਦੂਜਾ, ਤੀਜਾ, ਚੌਥਾ, ਪੰਜਵਾਂ, ਨਾਵਾਂ ਸ਼ਬਦ ਆਇਆ ਹੈ। ਸਾਰੀ ਗੁਰਬਾਣੀ ਵਿੱਚ ਜਿਥੇ ਵੀ ਆਵੇ, ਮਹੱਲਾ ਉਚਾਰਣ ਕਰਨਾ ਚਾਹੀਦਾ ਹੈ 'ਮਹਿਲਾ' ਨਹੀਂ ਕਿਉਂਕਿ 'ਮਹੱਲਾ' ਪੁਲਿੰਗ ਸ਼ਬਦ ਹੈ ਅਤੇ ਉਚਾਰਣ ਵਿੱਚ ਮਹੱਲਾ ਪਹਿਲਾ ਪੁਲਿੰਗ ਸ਼ਬਦ ਹੈ। 'ਮਹੱਲਾ' ਦਾ ਅਰਥ ਸੰਸਕ੍ਰਿਤ ਵਿੱਚ ਸਰੂਪ ਹੈ ਅਤੇ ਅਰਬੀ ਵਿਚ ਬਾਦਸ਼ਾਹ ਹੈ। ਸਰੂਪ ਜਾਂ ਬਾਦਸ਼ਾਹ ਦਾ ਭਾਵ ਪਹਿਲਾ ਸਰੂਪ ਜਾਂ ਦੂਜਾ ਤੀਜਾ ਸਰੂਪ ਆਦਿ ਸਤਿਗੁਰਾਂ ਦਾ ਵਾਚਕ ਹੈ ਜੇ ਕੋਈ ਪ੍ਰੇਮੀ ਸ਼ੰਕਾ ਕਰੇ ਕਿ 'ਮਹਲਾ' ਅੱਖਰ ਨੂੰ ਅਧਕ ਨਹੀਂ ਲੱਗੀ ਹੋਈ, ਤਾਂ ਸਨਿਮਰ ਬੇਨਤੀ ਹੈ ਕਿ ਹਜ਼ੂਰ ਨੇ ਗੁਰਬਾਣੀ ਵਿਚ ਕਿਤੇ ਵੀ ਅੱਧਕ ਨਹੀਂ ਲਾਈ। ਭਾਈ ਗੁਰਦਾਸ ਜੀ ਦੇ ਬੇਨਤੀ ਕਰਨ ਤੇ ਕਿ ਅਧਕਾਂ ਤੇ ਬਿੰਦੇ ਲਾ ਦੇਵਾਂ ਜੀ, ਹਜ਼ੂਰ ਨੇ ਕਿਹਾ

ਕਿ ਜੋ ਲਿਖਿਆ ਗਿਆ ਹੈ ਸਭ ਸ਼ੁੱਧ ਹੈ। ਸਿਆਣੇ ਸਿੱਖ ਪੜ੍ਹਨ ਲਗਿਆਂ ਉਚਾਰ ਲਿਆ ਕਰਨਗੇ, ਲਿਖਣਾ ਨਹੀਂ।

(ਵਾ) ਜਿਵੇਂ ਸ਼ਹਿਰ ਵਿੱਚ ਵੱਖ ਵੱਖ ਮਹੱਲੇ ਹੁੰਦੇ ਹਨ ਤਿਵੇਂ ਹੀ ''ਸ੍ਰੀ ਗੁਰੂ ਗ੍ਰੰਥ ਸਾਹਿਬ'' ਸੰਪੂਰਨ ਸ਼ਹਿਰ ਵਾਂਗ ਹਨ। ਤਿੰਨਾਂ ਵਿੱਚ ਪਹਿਲੇ ਪਾਤਸ਼ਾਹ ਜੀ ਦਾ ਮਹੱਲਾ ਹੈ, ਏਸੇ ਤਰ੍ਹਾਂ ਸਾਰੇ ਜਾਨਣੇ ਜੀ।''

*1-2 ਭਾਈ ਸਾਹਿਬ ਵੀਰ ਸਿੰਘ ਜੀ ਨੇ ਦੋਹਾਂ ਉਚਾਰਨਾਂ ਬਾਰੇ ਬਹੁਤ ਵਿਆਖਿਆ ਕੀਤੀ ਹੈ ਪਰੰਤੂ ਪਾਠਕਾਂ ਨੂੰ ਕੋਈ ਅੰਤਿਮ ਨਿਰਣਾ ਪ੍ਰਾਪਤ ਨਹੀਂ ਹੁੰਦਾ। ਆਪ ਲਿਖਦੇ ਹਨ- ਮਹਲ, ਮਹਲਾ-ਜਿਸ ਵਜੂਦ ਵਿੱਚ ਵਾਹਿਗੁਰੂ ਦੀ 'ਗੁਰ ਜਯੋਤਿ' ਉਤਰੀ, ਅਰਥਾਤ ਗੁਰੂ ਨਾਨਕ ਸਾਹਿਬ ਜੀ ਉਨ੍ਹਾਂ ਤੋਂ ਫਿਰ ਜਿਨ੍ਹਾਂ ਵਿੱਚ ਉਤਰੀ ਅਰਥਾਤ ਅਗਲੇ ਗੁਰੂ ਸਾਹਿਬ। ਗੁਰੂ ਸਾਹਿਬਾਂ ਦੇ ਸਮੇਂ ਇਕ ਫ਼ਾਰਸੀ ਲੇਖਕ ਮਹਲ ਦਾ ਇਹੋ ਅਰਥ ਲਿਖ ਗਿਆ ਹੈ:-

ਇਕ ਗੁਰੂ ਦੂਜੇ ਵਿਚ ਹਲੂਲ ਕਰਦਾ ਉਤਰਦਾ ਹੈ, ਏਸ ਕਰਕੇ ਮਹਲ ਕਹਾਉਂਦਾ ਹੈ। (ਦਾਬਿਸਤਾਨੇ ਮਜ਼ਾਹਬ ਸਫਾ-225)। ਮਹਲਾ-ਇਹ ਪਦ ਅਰਬੀ ਮੂਲਕ ਹੈ, ਪਰ ਸੰਸਕ੍ਰਿਤ ਵਿੱਚ ਵੀ ਹੈ (ਮਹਿਲਾ) ਜਿਸਦਾ ਅਰਥ ਇਸਤਰੀ ਹੈ। ਅਰਬੀ ਵਿੱਚ ''ਮਹੱਲਾ'' ਨਾਮ ਉਤਰਨੇ ਦੀ ਜਗ੍ਹਾ ਦਾ ਹੈ ਘਰ, ਮਕਾਨ, ਧੌਲਰ, ਇਸੀ ਤਰ੍ਹਾਂ ਮਹੱਲੇ ਪਦ ਦਾ ਅਰਥ ਹੈ- ਉਤਰਨੇ ਦੇ ਬਹੁਤ ਥਾਉਂ ਅਤੇ ਫ਼ੌਜਾਂ ਦਾ ਅਭਿਆਸ ਨਮਿਤ ਹੱਲਾ ਕਰਨਾ। ਇਸ ਪਦ ਦਾ ਅਰਥ ਧਾਤੂ ਹੈ ਹੱਲ-ਉਤਰਨਾ। ਇਸ ਤੋਂ ਬਣੇ ਪਦ ਮਹਲ ਤੇ ਮਹਲਾ ਦਾ ਉਚਾਰਣ ਹੈ ਅਧਕ ਵਾਲਾ, ਅਰਥਾਤ ਮਹੱਲ ਤੇ ਮਹੱਲਾ।

ਪਰ ਪੰਜਾਬੀ ਲਹਿਜੇ ਵਿਚ ਪਦ ''ਮਹੱਲ'' ਅਕਸਰ ਅਧਕ ਤੋਂ ਬਿਨਾ ''ਮਹਲ'' ਉਚਾਰਣ ਹੁੰਦਾ ਹੈ। ਯਥਾ ਰਾਜੇ ਦਾ ਮਹਲ ਜੇ ਬਹੁ ਵਚਨ ਹੋਵੇ ਤਾਂ ਵੀ ਅਧਕ ਤੋਂ ਬਿਨਾ ਯਥਾ-ਰਾਜਾ ਮਹਲਾਂ ਵਿੱਚ ਹੈ। ਗੁਰਬਾਣੀ ਵਿੱਚ ਵੀ ਇਸੇ ਤਰ੍ਹਾਂ ਦਾ ਉਚਾਰਣ ਹੈ। ਯਥਾ (ਇਕ ਬਚਨ) ''ਖੋਲਿ ਕਿਵਾਰਾ ਮਹਲਿ ਬੁਲਾਇਆ'' (ਰਾਮ: ਮਾ: ੫) ਬਹੁ ਵਚਨ- ਮਹਲਾ ਮੰਝਿ ਨਿਵਾਸ (ਵਾ: ਮਾਝ ਮ: ੧) ਮਹਿਲਾਂ ਵਿੱਚ ਨਿਵਾਸ ਹੈ। ਉਂਝ ਗੁਰਬਾਣੀ ਵਿੱਚ ਅੱਧਕ ਸਮੇਤ ਮਹੱਲ-ਉਚਾਰਣ ਵੀ ਆਇਆ ਹੈ। ਯਥਾ- ਤਾ ਸੁਖਿ ਲਹਹਿ ਮਹਲੁ। (ਸੋਰਠ ਮ: ੧)।

---

*1 ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਸੰਥਯਾ ਪੋਥੀ ਪਹਿਲੀ ਪੰ 811-12

2 ਪੰਜ ਗਰੰਥੀ ਸਟੀਕ ਪੰਨਾ 61, ਛਾਪ ਅਗਸਤ, 1945

ਅਰਬੀ ਵਿੱਚ ਪਦ ਮਹਲ ਪੁਲਿੰਗ ਹੈ ਤੇ ''ਮਹੱਲਾ'' ਪਦ ਇਸਤ੍ਰੀ ਲਿੰਗ ਹੈ। ਪਰ ਗੁਰਬਾਣੀ ਵਿੱਚ ਇਹ ਪਦ ਜਦ ਸਿਰਲੇਖਾਂ ਵਿੱਚ ਆਇਆ ਹੈ ਤਾਂ ਪੁਲਿੰਗ ਹੈ। ਯਥਾ ਰਾਗੁ, ਸਿਰੀ ਰਾਗੁ ਮਹਲਾ ਪਹਿਲਾ ੧। ਅਰਬੀ ਵਿੱਚ ਇਕ ਹੋਰ ਪਦ ਹੈ 'ਮਹਲਾ' ਜਿਸ ਦਾ ਅਰਥ ਹੈ ਸਲਾਹਿਆ ਗਿਆ। ਭਾਵ (ਸਰਬ) ਉਪਮਾ ਜੋਗ ਹੋ ਸਕਦਾ ਹੈ ਕਿ ਇਹ ਪਦ ਗੁਰਬਾਣੀ ਦੇ 'ਮਹਲਾ' ਪਦ ਦਾ ਮੂਲ ਹੋਵੇ। ਅਰਥਾਤ ਸਲਾਹਿਆ ਗਿਆ 'ਗੁਰੂ'।

·ਇਸ ਤੋਂ ਇਲਾਵਾ ਸ. ਸ਼ਮਸ਼ੇਰ ਸਿੰਘ ਅਸ਼ੋਕ, ਜੋ ਕਿ ਆਪ ਸੰਪਰਦਾਈ ਸ਼੍ਰੇਣੀ ਵਿੱਚੋਂ ਨਹੀਂ ਪਰ ਸੰਗਤੀ ਪ੍ਰਭਾਵ ਹੇਠ 'ਮਹੱਲਾ' ਉਚਾਰਣ ਦੀ ਪੁਸ਼ਟੀ ਵਿੱਚ ਆਪਣਾ ਪੱਖ ਇਉਂ ਦਰਸਾਇਆ ਹੈ :-

1. ਸ੍ਰੀ ਆਦਿ ਗਰੰਥ ਜੀ ਦੀ ਸਭ ਤੋਂ ਪਹਿਲੀ ਕਰਤਾਰਪੁਰੀ ਬੀੜ ਪਤਰਾ (931/1) ਪਰ ਫ਼ਾਰਸੀ ਅੱਖਰਾਂ ਵਿੱਚ ਪ੍ਰਾਣ ਸੰਗਲੀ ਮਹਲਾ ੧ ਲਿਖਿਆ ਹੋਇਆ ਇਸ ਗੱਲ ਦੀ ਸਾਖ ਭਰਦਾ ਹੈ ਕਿ ਇਹ ਸ਼ਬਦ 'ਮਹੱਲਾ' ਹੈ, 'ਮਹਿਲਾ' ਜਾਂ 'ਮੈਹਲਾ' ਨਹੀਂ। ਫ਼ਾਰਸੀ ਦੇ ਲੇਖਕ, ਮੁਹਸਿਨ ਫ਼ਾਨੀ ਨੇ ਆਪਣੀ ਫ਼ਾਰਸੀ ਕਿਤਾਬ ਦਾਬਸਤਾਨਿ 'ਮਜ਼ਾਹਿਬ' ਪਰ 'ਮਹੱਲਾ' ਸ਼ਬਦ ਦੀ ਵਿਆਖਿਆ ਕੀਤੀ ਹੈ।
2. ਦੂਜਾ ਸਬੂਤ ਹੈ 'ਮਹਲਾ' ਸ਼ਬਦ ਬਾਰੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਗਿਆਨ ਰਤਨਾਵਲੀ ਜਿਸ ਵਿੱਚ 'ਮਹਲਾ' ਸ਼ਬਦ ਹੀ ਸਹੀ ਮੰਨਿਆ ਹੈ- 'ਮਹੱਲਾ' ਕਿਤੇ ਨਹੀਂ ਲਿਖਿਆ ਜਿਵੇਂ ਕਿ:-

   ''ਪੁਛਨਿ ਸਿਖਿ ਅਰ ਅਰਦਾਸਿ ਕਰ,
   ਛਿਅ ਮਹਲਾ ਤਕਿ ਦਰਸ ਨਿਹਾਰੀ''

3. ਇਹ ਕਹਿਣਾ ਕਿ 'ਮਹਲਾ' ਜਾਂ 'ਮਹੱਲਾ' ਦਾ ਉੱਚਾਰਣ ਪਹਲ ਜਾਂ ਪਹਲਾ, ਰਹਤ, ਬਹਰ, ਬਹਲੇ, ਸਹਜੇ, ਗਹਲਾ, ਟਹਲਾ, ਮਹਰੇਰ ਆਦਿ ਵਾਂਗੂੰ ਹੁੰਦਾ ਹੈ ਜਾਂ ਹੋਣਾ ਚਾਹੀਏ, ਇਹ ਰਾਇ ਸਾਧਾਰਨ ਪਾਠਕਾਂ ਲਈ ਬੜੀ ਗੁਮਰਾਹਕੁਨ ਹੈ ਕਿਉਂਕਿ 'ਮਹਲ' ਤੇ 'ਮਹਲਾ' ਅਰਬੀ ਸ਼ਬਦ ਹਨ ਤੇ ਇਨ੍ਹਾਂ ਦੇ ਮੁਕਾਬਲੇ ਤੇ ਸਾਰੇ ਦੇ ਸਾਰੇ ਸ਼ਬਦ ਵੱਖੋ ਵੱਖ ਦੇਸੀ ਜ਼ਬਾਨਾਂ ਦੇ ਹਨ।
4. ਕਈ ਉਦਾਸੀ ਤੇ ਨਿਰਮਲੇ ਵਿਦਵਾਨ ਸੰਸਕ੍ਰਿਤ ਦੇ ਪਿੱਠ ਠੋਕੂ ਹੋਣ ਕਰਕੇ ਅਰਬੀ ਨੂੰ ਯਵਨੀ ਭਾਸ਼ਾ ਆਖ ਕੇ ਨੱਕ ਵੱਟਦੇ ਰਹੇ ਹਨ, ਇਸ ਲਈ ਉਨ੍ਹਾਂ ਨੇ ਅਰਬੀ ਦੇ

ਇਸ ਮਹਲਾ ਸ਼ਬਦ ਨੂੰ ਮਹਿਲਾ ਜਾਂ ਮੈਹਲਾ ਦਾ ਪ੍ਰਤੀ ਰੂਪ ਦਸ ਕੇ ਸੰਸਕ੍ਰਿਤ ਰੂਪ ਦੇਣਾ ਸ਼ੁਰੂ ਕਰ ਦਿੱਤਾ ਜਿਸ ਕਰਕੇ ਮਹਲਾ ਸ਼ਬਦ ਦੇ ਗਲਤ ਉਚਾਰਣ ਦਾ ਰਿਵਾਜ਼ ਵਧਦਾ ਚਲਾ ਗਿਆ ਜੋ ਅਜੇ ਤੱਕ ਬੰਦ ਨਹੀਂ ਹੋਇਆ।

ਸੰਪ੍ਰਦਾਈ ਵਿਦਵਾਨਾਂ ਦੇ ਉਲਟ ਨਵੀਨ ਅਥਵਾ ਪ੍ਰੋਫੈਸਰ ਸ਼੍ਰੇਣੀ 'ਮਹਲਾ' (ਮਹਿਲਾ) ਉਚਾਰਨ ਦੇ ਪੱਖ ਨੂੰ ਪਾਠਕਾਂ ਸਾਹਮਣੇ ਇਉਂ ਪੇਸ਼ ਕਰਦੀ ਹੈ:-

1- ਸ੍ਰੀ ਗੁਰੂ ਗ੍ਰੰਥ ਕੋਸ਼ (ਫਰਵਰੀ 1899 ਈਸਵੀ) ਛਾਪਕ ਖ਼ਾਲਸਾ ਟ੍ਰੈਕਟ ਸੋਸਾਇਟੀ, ਅੰਮ੍ਰਿਤਸਰ ਦੇ ਪੰਨਾ 978 ਅਤੇ ਗੁਰੁ ਸ਼ਬਦ ਰਤਨਾਕਰ• ਮਹਾਨ ਕੋਸ਼ (ਕ੍ਰਿਤ ਭਾਈ ਕਾਨ੍ਹ ਸਿੰਘ ਜੀ ਨਾਭਾ) ਛਾਪ 1960 ਈਸਵੀ ਦੇ ਪੰਨਾ 699 ਉਤੇ ''ਮਹੱਲਾ'' ਤੇ ''ਮਹਲ'' ਦੋਵੇਂ ਪਦ ਦਿਤੇ ਹੋਏ ਹਨ। ਪਰ ਗੁਰ ਵਿਅਕਤੀਆਂ ਦਾ ਸੰਕੇਤਕ ''ਮਹਲਾ'' ਪਦ ਅੱਧਕ ਤੋਂ ਬਿਨਾ ਹੀ ਦਿੱਤਾ ਹੈ।

2- ਪ੍ਰਿੰ. ਤੇਜਾ ਸਿੰਘ ਜੀ ਜਿਨ੍ਹਾਂ ਦੀ ਅਣਥਕ ਘਾਲ ਦੇ ਫਲਸਰੂਪ ''ਸ਼ਬਦਾਰਥ''* ਹੋਂਦ ਵਿਚ ਆਇਆ ਵਿਚ ਵੀ 'ਮਹਲਾ' ਅਧਕ ਰਹਿਤ ਉਚਾਰਨ ਦੀ ਪੁਸ਼ਟੀ ਕੀਤੀ ਗਈ ਹੈ ਭਾਵ 'ਮਹਿਲਾ' ਉਚਾਰਨ ਦੀ ਸੇਧ ਦਿਤੀ ਹੈ।

3- ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਦੇ ਲੇਖਕ ਪ੍ਰੋ. ਸਾਹਿਬ ਸਿੰਘ ਜੀ ਨੇ ਇਸ ਬਾਰੇ ਚੋਣਵੇਂ ਤੱਥ ਇਹ ਦਿੱਤੇ ਹਨ:-

(ੳ) ਲਫ਼ਜ਼ 'ਮਹਲਾ' ਦਾ ਜੋ 'ਮਹੱਲਾ' ਉਚਾਰਨ ਚਲ ਪਿਆ ਹੈ, ਇਸ ਦਾ ਅਸਲ ਕਾਰਨ ਇਹ ਜਾਪਦਾ ਹੈ ਕਿ ਸਿਰਲੇਖ ਦੇ ਲਫ਼ਜ਼ 'ਮਹਲਾ' ਨਾਲ ਆਮ ਤੌਰ ਤੇ ਲਫ਼ਜ਼ 'ਘਰੁ' ਭੀ ਲਿਖਿਆ ਹੈ, ਤੇ ਘਰਾਂ, ਮਹੱਲਿਆਂ ਦੇ ਸੰਬੰਧ ਨੂੰ ਹਰ ਕੋਈ ਜਾਣਦਾ ਹੈ।

(ਅ) ਲਫ਼ਜ਼ ਮਹਲ ਜਾਂ 'ਮਹਲਾ' ਨੂੰ ਉਸੇ ਤਰ੍ਹਾਂ ਪੜ੍ਹਨਾ ਹੈ ਜਿਵੇਂ ਲਫ਼ਜ਼ 'ਗਹਲ' ਨੂੰ ''ਗਹਲਾ ਰੂਹੁ ਨਾ ਜਾਣਈ, ਸਿਰੁ ਭੀ ਮਿਟੀ ਖਾਇ।।'' ਅੱਖਰ 'ਹ' ਅਤੇ 'ਲ' ਦੇ ਉਪਰ ( ੱ ) ਅੱਧਕ ਵਰਤਣ ਦੀ ਲੋੜ ਨਹੀਂ ਪੈਂਦੀ ਤੇ ਇਸੇ ਤਰ੍ਹਾਂ ਸਿਰਲੇਖ ਦੇ 'ਲਫ਼ਜ਼' ਮਹਲਾ ਨੂੰ ਪੜ੍ਹਨਾ ਹੈ।

---

*ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੋਥੀ ਪਹਿਲੀ ਪੰਨਾ 163

(ੲ) ''ਦਾਬਸਤਾਨੇ ਮਜ਼ਾਹਿਬ'' ਕ੍ਰਿਤ ਮੁਹਸਨ ਫ਼ਾਨੀ ਦੀ ਨਵਲ ਕਿਸ਼ੋਰ ਪ੍ਰੈਸ, ਕਾਹਨਪੁਰ ਵਲੋਂ 1321 ਹਿ: ਵਿਚ ਪਰਕਾਸ਼ਿਤ ਛਾਪ ਵਿੱਚ ਸਿੱਖ ਧਰਮ ਸੰਬੰਧੀ ਅੰਕਿਤ ਭਾਗ ਨੂੰ ਜਿਸ ਰੂਪ ਵਿਚ ਪ੍ਰੋ. ਗੰਡਾ ਸਿੰਘ ਨੇ ''ਨਾਨਕ ਪੰਥੀਆਂ'' ਦੇ ਸਿਰਲੇਖ ਹੇਠ 1940 ਈ: ਵਿੱਚ ਅੰਮ੍ਰਿਤਸਰੋਂ ਪ੍ਰਕਾਸ਼ਤ ਕੀਤਾ ਸੀ, ਉਸ ਵਿੱਚ ਦਿੱਤਾ ਹੋਇਆ ਰੂਪ ''ਮਹੱਲਾ' ਹੈ ਜਿਸ ਦੇ ਅਰਥ ਹਨ-ਮੰਜ਼ਲ।

(ਸ) ''ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ'' ਕ੍ਰਿਤ ਭਾਈ ਜੋਧ ਸਿੰਘ, ਜੋ 1968 ਈ: ਵਿੱਚ ਪਟਿਆਲੇ ਤੋਂ ਪਰਕਾਸ਼ਤ ਹੋਈ, ਦੇ ਪੰਨਾ 120 ਉਤੇ ਇਹ ਸੂਚਨਾ ਦਰਜ ਹੈ ਕਿ ਸ੍ਰੀ ਕਰਤਾਰਪੁਰੀ ਬੀੜ ਦਾ ''ਪਤਰਾ 963/1 ਸਾਰਾ ਖਾਲੀ। ਉਪਰ ਸਿਰੇ ਤੇ ਵਿਚਕਾਰ ਕਰਕੇ ਉਰਦੂ ਵਿੱਚ ਇਹ ਲਫ਼ਜ਼ ਲਿਖੇ ਹਨ:-

ਜੇ ਲਾਂ ਤੇ ਸ਼ੱਦ ਵਰਤੀ ਗਈ ਹੁੰਦੀ ਤਾਂ ਵੀ ਉਚਾਰਨ ਮਹੱਲ ਜਾਂ ਮਹੱਲਾ ਬਣਨਾ ਸੀ। ਸੋ ਪਿੱਛੇ ਦਿਤੇ ਵੀਚਾਰ 'ਮਹੱਲਾ' ਦੀ ਪੁਸ਼ਟੀ ਨਹੀਂ ਕਰਦੇ।

(ਹ) ਸਿਰਲੇਖ ਵਾਲਾ ਲਫ਼ਜ਼ 'ਮਹਲਾ' ਸੰਸਕ੍ਰਿਤ ਦਾ ਲਫ਼ਜ਼ ਨਹੀਂ ਹੈ। ਸੰਸਕ੍ਰਿਤ ਵਿੱਚ 'ਮਹਿਲਾ' ਦਾ ਅਰਥ ਇਸਤ੍ਰੀ ਹੈ 'ਮਹੱਲਾ' ਨਹੀਂ ਹੈ।

ਭਾਵੇਂ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਸ਼ਤਾਬਦੀ ਕਮੇਟੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ-ਬੋਧ ਸਮਾਗਮ ਕਰਕੇ ਸ਼ੁੱਧ ਉਚਾਰਨ ਦੀ ਪਰਪਾਟੀ ਨੂੰ ਚਲਾਉਣ ਦਾ ਸਫਲ ਉਦਮ ਕੀਤਾ ਸੀ ਪਰ ਉਹ ਬਿਜਲੀ ਦੇ ਲਿਸ਼ਕਾਰੇ ਵਾਂਗ ਅਲੋਪ ਹੋ ਗਿਆ। ਉਨ੍ਹਾਂ ਸਮਾਗਮਾਂ ਵਿਚ ਸੰਗ੍ਰਹਿ ਕੀਤੀ ਵੱਖ ਵੱਖ ਪਾਠ-ਸਮੱਗਰੀ ਸਿੰਘ ਸਭਾ ਪਤ੍ਰਿਕਾ ਰਾਹੀਂ ਸਿੱਖ ਸੰਗਤਾਂ ਤੱਕ ਪਹੁੰਚਾਈ ਗਈ ਪਰ ਅਗੋਂ ਹੋਰ ਖੋਜ ਨਾ ਹੋਣ ਕਾਰਨ ਮਿਲਗੋਭਾ ਉਚਾਰਨਾਂ ਦਾ ਏਕੀਕਰਨ ਵਿਚ-ਵਿਚਾਲੇ ਹੀ ਰਹਿ ਗਿਆ। ਜਦੋਂ ਰੇਡੀਓ ਤੋਂ ਸ੍ਰੀ ਹਰਿਮੰਦਰ ਸਾਹਿਬ ਵਿਚੋਂ ਪਵਿਤਰ ਹੁਕਮਨਾਮਾ ਸੁਣਾਇਆ ਜਾਂਦਾ ਸੀ ਤਾਂ ਗਿ. ਸਾਹਿਬ ਸਿੰਘ ਜੀ ਅਤੇ ਹੈਡ ਗ੍ਰੰਥੀ ਭਾਈ ਸਾਹਿਬ ਜਸਵੰਤ ਸਿੰਘ ਜੀ ਪ੍ਰਵਾਨਾ 'ਮਹਿਲਾ' ਉਚਾਰਦੇ ਸਨ ਤੇ ਦਮਦਮੀ

ਟਕਸਾਲ ਵਾਲੇ 'ਮਹੱਲਾ'। ਪ੍ਰੇਮੀ ਸਰੋਤਿਆਂ ਦੀ ਇਹ ਮੰਗ ਸੀ ਕਿ ਇਸ ਬਾਰੇ ਇਕ ਨਿਰਣਾ ਕੀਤਾ ਜਾਵੇ।

ਪਾਠਕ ਜਾਣਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿਤਰ ਬਾਣੀ ਵਿੱਚ ਸੰਸਕ੍ਰਿਤ, ਪ੍ਰਾਕ੍ਰਿਤ, ਅਰਬੀ, ਫ਼ਾਰਸੀ, ਹਿੰਦੀ, ਸਿੰਧੀ, ਪੰਜਾਬੀ ਆਦਿ ਕਈ ਭਾਸ਼ਾਵਾਂ ਦੀ ਵਰਤੋਂ ਕੀਤੀ ਹੋਈ ਮਿਲਦੀ ਹੈ। ਇਸ ਦੇ ਨਾਲ ਹੀ ਇਹ ਤੱਥ ਵੀ ਪ੍ਰਮਾਣੀਕ ਹੈ ਕਿ ਗੁਰਬਾਣੀ ਵਿਚ ਹਰ ਥਾਂ ਤੇ ਹਰੇਕ ਬੋਲੀ ਜਾਂ ਸ਼ਬਦ ਦਾ ਤੱਤਸਮ (ਮੂਲ) ਰੂਪ ਮੌਜੂਦ ਨਹੀਂ ਹੈ। ਇਸ ਲਈ ਗੁਰਬਾਣੀ ਵਿਚ ਵਰਤੀ ਹੋਈ ਸ਼ਬਦਾਵਲੀ ਦੇ ਉਚਾਰਨਾਂ ਦਾ ਦੂਜੀਆਂ ਭਾਸ਼ਾਵਾਂ ਦੀ ਸ਼ਬਦਾਵਲੀ ਦੇ ਉਚਾਰਨਾਂ ਨਾਲ ਸੰਤੁਲਨ ਕਰਕੇ ਕੋਈ ਨਿਰਣਾ ਕਰਨਾ ਅਨੁਚਿਤ ਨਹੀਂ ਹੋਵੇਗਾ। ਇਹ ਠੀਕ ਹੈ ਕਿ ਖੋਜ-ਖੇਤਰ ਵਿਚ ਦੂਜੀਆਂ ਬੋਲੀਆਂ ਦੇ ਸ਼ਬਦਾਂ ਨੂੰ ਵੀ ਵਾਚਣਾ ਪੈਂਦਾ ਹੈ ਅਤੇ ਖੋਜ ਦ੍ਰਿਸ਼ਟੀ ਤੋਂ ਇਹ ਚੰਗੀ ਗੱਲ ਹੈ, ਪਰ ਗੁਰਮੰਤ ਟਕਸਾਲ ਵਿਚ ਘੜੇ ਹੋਏ ਸ਼ਬਦਾਂ ਦਾ ਵਿਲਖਣ ਅਸਥਾਨ ਹੈ। ਜੇ ਸੂਝ ਬੂਝ ਦੇ ਨਾਲ ਸ਼ਰਧਾ ਤੇ ਸਿਦਕ ਨੂੰ ਸਮਿਲਤ ਕਰੀਏ ਤਾਂ ਇਕ ਨਿਰਣਾ ਉਘੜ ਕੇ ਸਾਡੇ ਸਾਹਮਣੇ ਆਵੇਗਾ ਕਿ ਸਤਿਗੁਰਾਂ ਦੇ ਉਪਦੇਸ਼ ਦਾ ਪ੍ਰਚਾਰਕ ਬਣਿਆ ਕੋਈ ਸ਼ਬਦ ਵੀ ਅਸ਼ੁੱਧ ਜਾਂ ਅਧੂਰਾ ਨਹੀਂ ਅਤੇ ਨਾ ਹੀ ਉਸਦਾ ਉਚਾਰਨ ਤੇ ਅਰਥ ਉਤਮ ਜਾਂ ਮੱਧਮ ਹੈ, ਕਿਉਂਕਿ ਗੁਰਬਾਣੀ ਦਾ ਹਰੇਕ ਸ਼ਬਦ 'ਹੁਕਮਾਉ' ਰੂਪ ਦਾ ਪ੍ਰਤੀਕ ਹੈ:-

ੳ) ਹਉ ਆਪਹੁ ਬੋਲਿ ਨ ਜਾਣਦਾ,
ਮੈ ਕਹਿਆ ਸਭੁ ਹੁਕਮਾਉ ਜੀਉ ॥ |ਪੰਨਾ 763

ਅ) ਪੂਰੇ ਕਾ ਕੀਆ ਸਭ ਕਿਛੁ ਪੂਰਾ,
ਘਟਿ ਵਧਿ ਕਿਛੁ ਨਾਹੀ ॥ |ਪੰਨਾ 1412

ਇਸ ਵਿਚ ਸੰਦੇਹ ਨਹੀਂ ਕਿ ਸਿਆਣੇ ਪੁਰਸ਼ ਸ਼ਬਦ-ਅਰਥ ਨੂੰ ਮੁਖ ਰਖਦੇ ਹੋਏ ਉਚਾਰਨ ਸਮੇਂ ਲੋੜ ਅਨੁਸਾਰ ਅੱਧਕ ਦੀ ਵਰਤੋਂ ਕਰ ਲੈਂਦੇ ਹਨ ਪਰ ਜਿਥੇ ਬਿਨਾਂ ਅੱਧਕ ਤੋਂ ਹੀ ਠੀਕ ਅਰਥ ਸਮਝ ਵਿਚ ਆਉਂਦੇ ਹੋਣ ਉਥੇ ਵਾਧੂ ਜ਼ੋਰ ਲਾ ਕੇ ਆਪਣੇ ਵਿਚਾਰਾਂ ਦੀ ਪੁਸ਼ਟੀ ਕਰਨ ਦੀ ਕੀ ਲੋੜ ਪਈ ਹੈ? ਜਿਥੋਂ ਤੱਕ ''ਮਹਲਾ'' ਦੇ 'ਹ' ਅੱਖਰ ਨੂੰ ਸਿਹਾਰੀ ਸਹਿਤ ਬੋਲਣ ਦਾ ਸੰਬੰਧ ਹੈ, ਗੁਰਬਾਣੀ ਵਿਚ ਏਦਾਂ ਉਚਾਰੇ ਜਾਣ ਵਾਲੇ ਹੇਠ ਲਿਖੇ ਸ਼ਬਦ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤੇ ਜਾਂਦੇ ਹਨ, ਜਿਨ੍ਹਾਂ ਦੇ ''ਹ' ਅੱਖਰ ਨੂੰ ਸਿਹਾਰੀ ਨਹੀਂ ਲਗੀ ਹੋਈ ਪਰ ਬੋਲੇ

ਸਿਹਾਰੀ ਸਹਿਤ ਹੀ ਜਾਂਦੇ ਹਨ। ਫਿਰ ਸੰਪ੍ਰਦਾਈ ਵਿਦਵਾਨ ਆਪ ਵੀ ਇਨ੍ਹਾਂ ਦਾ ਉਚਾਰਨ ਇਸੇ ਤਰ੍ਹਾਂ ਹੀ ਕਰਦੇ ਹਨ:- ਅਹਕਰਣ, ਅਹਵਾਲ, ਅਹਰਣਿ, ਅਗਹ, ਸਹਸ, ਸਹਸਾਕਿਰਤਾ, ਸਹਘੋ, ਸਹਜ, ਸਹਣ, ਸਹਤ, ਸਹਰ, ਸਹਲੀ, ਕਹਣ, ਕਹਤ, ਕਹਤੇ, ਕਹਨ, ਕਹਰ, ਖਹਦੀ, ਖਹੜਾ, ਗਹ, ਗਹਗਹਾ, ਗਹਡੜੜਾ, ਗਹਣਾ, ਗਹਤ, ਗਹਬਰ, ਛਹਬਰ, ਜਹਰ, ਟਹਲ, ਟਹਕੇਵ, ਟਹਲਾਵਾ, ਠਹਕਿ, ਡਹਕਹਿ, ਢਹਦੀ, ਤਹ, ਤਹਕੀਕ, ਤਤਹ, ਤਨਹ, ਦਹ, ਦਹਣ, ਦਹਤ, ਦਹਦਿਸ, ਦਹਸਿਰ, ਨਹ, ਮਹਰ, ਬਹਤੀ, ਬਹਲ, ਬਹਨਿ, ਬਹਰਾ, ਮਹ, ਮਹਸਾਈ, ਮਹਕੰਦਾ, ਮਹਗੀ, ਮਹਘਾ, ਮਹਘੋ, ਮਹਕਾਰੁ, ਮਹਜਦਿ, ਮਹਤ, ਮਹਤਾ, ਮਹਤਾਰੀ, ਮਹਰਮ, ਮਹਦੂਦ, ਮਹਰ, ਮਹਰਾਜਰੋ, ਮਹਲ, ਮਹਲਾ, ਮਹਲਿ, ਮਹਲੁ, ਮਹਲੇ, ਮਹਲੀ। ਜੇ ਅਜਿਹੇ ਸ਼ਬਦਾਂ ਦੇ ਉਚਾਰਨ ਵਿਚ ਸੰਪਰਦਾਈ ਸਜਣਾਂ ਦੀ ਸੰਮਤੀ ਹੈ ਤਾਂ ਕੇਵਲ ਸਿਰਲੇਖ ਵਿੱਚ ਆਏ 'ਮਹਲਾ' ਪਦ ਨੂੰ 'ਮਹੱਲਾ' ਉਚਾਰ ਕੇ ਵਾਦ-ਵਿਵਾਦ ਖੜ੍ਹਾ ਕਰਨ ਤੋਂ ਸਿਵਾ ਹੋਰ ਕੁਝ ਨਹੀਂ।

ਜੇ 'ਮਹਲੁ' ਤੇ 'ਮਹਲਾ' ਨੂੰ ਮਹੱਲ ਤੇ ਮਹੱਲਾ ਹੀ ਉਚਾਰਨਾ ਸ਼ੁੱਧ ਮੰਨਿਆ ਜਾਵੇ ਤਾਂ ਸੰਪ੍ਰਦਾਈ ਭਾਈਆਂ ਨੂੰ ਸਾਰੀ ਗੁਰਬਾਣੀ ਵਿਚ ਜਿਥੇ ਵੀ ਇਹ ਪਦ ਅੰਕਿਤ ਹਨ, ਅੱਧਕ ਸਹਿਤ ਹੀ ਬੋਲਣੇ ਚਾਹੀਦੇ ਹਨ, ਪਰ ਓਹ ਬੋਲਦੇ ਨਹੀਂ। ਉਚਾਰਨ ਵਿਧੀ ਵਿਚ ਇਕਸਾਰਤਾ ਹੋਣੀ ਚਾਹੀਦੀ ਹੈ। ਇਹ ਨਹੀਂ ਕਿ ਜਿਹੋ ਜਿਹੀ ਮਨ-ਮਰਜ਼ੀ ਹੋਈ ਉਹੋ ਜਿਹਾ ਉਚਾਰਨ ਕਰ ਲਿਆ। ਹਾਂ, ਕਾਵਿ ਵਿੱਚ ਸ਼ਬਦ ਤੋਲ ਅਥਵਾ ਚਾਲ ਨੂੰ ਪੂਰਾ ਕਰਨ ਲਈ ਜਿਥੇ ਪੰਗਤੀ ''ਤਾ ਸੁਖਿ ਲਹਹਿ ਮਹਲੁ'' ਹੈ ਉਥੇ ਅੱਧਕ ਸਹਿਤ ''ਮਹੱਲ'' ਪੜ੍ਹਨਾ ਹੀ ਉਚਿਤ ਹੋਵੇਗਾ। ਪਰ ਜਿਥੇ ਅੱਧਕ ਦੀ ਵਰਤੋਂ ਨਾਲ ਪਾਠ ਦੀ ਚਾਲ ਹੀ ਟੁਟਦੀ ਹੋਵੇ ਉਥੇ ਅੱਧਕ ਦੀ ਕੁਵਰਤੋਂ ਕਰਨੀ ਠੀਕ ਨਹੀਂ। ''ਮਹਲ ਕੁਮਹਲੁ ਨ ਜਾਣਨੀ'' (ਪੰਨਾ 649) ''ਮਹਲਿ ਬੁਲਾਇੜੀਏ . . .'' (ਪੰਨਾ 844) ''ਨਾਨਕ ਮਹਲੀ ਮਹਲੁ ਪਛਾਣੈ'' (ਪੰਨਾ 770) ਆਦਿ ਪੰਗਤੀਆਂ ਵਿਚ ਸ਼ਾਇਦ ਹੀ ਕੋਈ ਪਾਠੀ ''ਮਹੱਲ, ਕੁਮਹੱਲ, ਜਾਂ ਮਹੱਲਿ, ਬੁਲਾਇੜ.ਇਏ ਅਤੇ ਮਹਲੀ ਨੂੰ ਮਹੱਲੀ ਉਚਾਰਦਾ ਹੋਵੇ। ਸਿਰਲੇਖ ਤੋਂ ਬਿਨਾ ਜਿਥੇ 'ਮਹਲਿ' ਪਦ ਅੰਕਿਤ ਹੈ, ਉਥੇ ਲਗਪਗ ਸਾਰੇ ਸੰਪ੍ਰਦਾਈ ਅੱਧਕ ਰਹਿਤ ਹੀ ''ਮਹਿਲ' ਪਾਠ ਕਰਦੇ ਸੁਣੀਦੇ ਹਨ, ''ਮਹੱਲ'' ਨਹੀਂ ਕਰਦੇ। ਜੇ ਇਸ ਗਲ ਦਾ

ਉਤਰ ਪੁਛੀਏ ਤਾਂ ਆਖਦੇ ਹਨ ਸਾਨੂੰ ਟਕਸਾਲ ਵਿਚ ਸੰਤਾਂ ਨੇ ਏਦਾਂ ਹੀ ਪਾਠ ਕਰਨਾ ਸਿਖਾਇਆ ਹੈ।

ਅਰਬੀ ਤੇ ਫ਼ਾਰਸੀ ਦੇ ਵਿਦਵਾਨਾਂ ਨਾਲ 'ਮਹੱਲਾ' ਪਦ ਦੇ ਉਚਾਰਨ ਬਾਰੇ ਵਿਚਾਰ ਕਰਨ ਤੇ ਇਹ ਪ੍ਰਗਟ ਹੁੰਦਾ ਹੈ ਕਿ ਅਰਬੀ ਤੇ ਫ਼ਾਰਸੀ ਦੇ ਕਾਇਦੇ (ਜੋੜ-ਨੇਮਾਂ) ਅਨੁਸਾਰ ਇਹ ਸ਼ਬਦ ਅਰਬੀ ਦਾ ਨਹੀਂ ਹੈ,

ਸ੍ਰ. ਸ਼ਮਸ਼ੇਰ ਸਿੰਘ ਅਸ਼ੋਕ ਜੀ ਦੇ ਇਹ ਵਿਚਾਰ ਕਿ ਵਿਚਾਰਸ਼ੀਲ ਗੁਰਮਤਿ ਪ੍ਰੇਮੀਆਂ ਲਈ ਜਰੂਰੀ ਹੈ ਕਿ ਉਹ ''ਮਹਲਾ'' ਸ਼ਬਦ ਦਾ ਸਹੀ ਅਰਥ ਗੁਰ ਅਵਤਾਰ ਸਮਝ ਕੇ ਇਸ ਦਾ ਉਚਾਰਣ ਪੁਲਿੰਗ ਰੂਪ ਵਿਚ ਪ੍ਰਚਲਿਤ ਰੱਖਣ ਤੇ ਇਸ ਦੇ ''ਮਹਲਾ'' (ਇਸਤਰੀ ਲਿੰਗ) ਰੂਪ ਗਲਤ ਉਚਾਰਣ ਉਤੇ ਅਮਲੀ ਵਰਤੋਂ ਕਰਨ, ਠੀਕ ਨਹੀਂ ਹਨ। ਕਿਉਂਕਿ ਸਮਗਰ ਗੁਰਬਾਣੀ ਵਿਚ ''ਮਹਲਾ'' ਪਦ ਇਸਤਰੀ ਦੇ ਅਰਥਾਂ ਵਿਚ ਕਿਤੇ ਵੀ ਨਹੀਂ ਵਰਤਿਆ ਗਿਆ ਹੈ ਅਤੇ ਨਾ ਹੀ ''ਮਹਲਾ ੧'' ਨੂੰ ਕੋਈ ਪਹਿਲੀ ਇਸਤਰੀ ਸਮਝਦਾ ਹੈ। ਇਹ ਲੇਖਕ ਅਸ਼ੋਕ ਜੀ ਦੇ ਆਪਣੇ ਮਨੋਕਲਪਿਤ ਵਿਚਾਰ ਹਨ।

ਮਹੱਲਾ ਉਹ ਹੁੰਦਾ ਹੈ ਜਿਸ ਵਿਚ ਕਈ ਮਕਾਨ, ਮਹਲ ਮਾੜੀਆਂ ਹੋਣ, ਭਾਵ ਇਕੱਠ ਵਾਚਕ ਨਾਂਵ (Collective Noun) ਹੈ ਪਰ ਗੁਰਬਾਣੀ ਵਿਚ ''ਮਹਲਾ'' ਇਕ ਗੁਰਵਿਅਕਤੀ ਦਾ ਸੂਚਕ ਹੈ ਕਿਉਂਕਿ ਇਸ ਦੇ ਅਗੇ ਲੱਗਾ ਗਿਣਤੀ ਅੰਗ ਅੰਕਿਤ ਹੁੰਦਾ ਹੈ।

ਮਹਲਾ (ਮਹੱਲਾ) ਦੇ ਅਰਥ ਬਾਦਸ਼ਾਹ ਕਿਸੇ ਕੋਸ਼ ਵਿਚੋਂ ਨਹੀਂ ਮਿਲਦੇ ਅਤੇ ਇਹ ਅਰਥ ਕੇਵਲ ਸੰਪ੍ਰਦਾਈ ਸੱਜਣ ਹੀ ਕਰਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸ਼ਹਿਰ ਬਣਾ ਕੇ ਇਸ ਵਿਚ ਵੱਖ ਵੱਖ ਗੁਰੂਆਂ ਦੇ ਮਹੱਲੇ ਦਰਸਾਉਣੇ ਮਨਘੜਤ ਅਰਥ ਹਨ। ਇਉਂ ਜਾਪਦਾ ਹੈ ਕਿ ਅਜਿਹੇ ਅਰਥਾਂ ਤੋਂ ਖਿਝ ਕੇ ਹੀ ਪੰ ਤਾਰਾ ਸਿੰਘ ਨਰੋਤਮ ਨੇ ਲਿਖਿਆ ਹੈ:-

> ਨਾਹ ਮਹੱਲਾ ਸਮਝੀਯੋ ਗੁਰੂ ਨਗਰ ਥਪ ਗ੍ਰੰਥ ॥
> ਯਤੋਂ ਗ੍ਰੰਥ ਮੇ ਨਗ੍ਰਤਾ ਗਲੀ ਘਰੋ ਨਹ ਸੰਥ ॥
> ਔ ਮਹਲਾ ਸਾਮਗ੍ਰੀ ਸ੍ਰੀ ਗੁਰ ਭਾਖੀ ਪੁੰਜ ॥
> ਯਾ ਤੇ ਮਹਲਾ ਲਖੋ ਚਿਤ ਛੋਡ ਆਨ ਕੀ ਗੁੰਜ ॥39॥

[ਸ੍ਰੀ ਗੁਰਮਤ ਨਿਰਣਯ ਸਾਗਰ, ਪੰਨਾ 216

ਪ੍ਰੋ. ਪਿਆਰ ਸਿੰਘ ਜੀ ਅਨੁਸਾਰ ''ਮੁੱਢ ਵਿੱਚ ਵਰਤੇ

ਜਾਂਦੇ 'ਮਹਲੁ' ਪਦ ਦੀ 'ਮਹੱਲਾ' ਵਿੱਚ ਤਬਦੀਲੀ ਕਦੋਂ ਤੇ ਕਿਵੇਂ ਹੋਈ? ਇਸ ਬਾਰੇ ਕੋਈ ਠੋਸ ਤੱਥ ਪੇਸ਼ ਕਰ ਸਕਣਾ ਸੰਭਵ ਨਹੀਂ; ਪਰੰਤੂ ਕਿਆਸ ਹੈ ਕਿ ਇਹ ਤਬਦੀਲੀ ਕਿਸੇ ਗੂਹੜੇ ਅਰਬੀ-ਦਾਨ ਹਥੋਂ ਹੋਈ।

''ਨਾਨਕ ਪ੍ਰਕਾਸ਼ ਪਤ੍ਰਿਕਾ'' ਦਸੰਬਰ 1991 ਵਿਚ ਪ੍ਰੋ. ਪਿਆਰ ਸਿੰਘ ਨੇ 'ਮਹੱਲ' ਦਾ ਠੀਕ ਅਰਥ 'ਮੌਕਾ' ਬੜੀ ਆਸਾਨੀ ਨਾਲ ਅੱਖਾਂ ਸਾਹਮਣੇ ਆ ਜਾਂਦਾ ਹੈ, ਕੀਤੇ ਹਨ। ਅੰਤ ਵਿੱਚ ਆਪ ਜੀ ਨੇ ਇਹ ਨਿਰਣਾ ਕੀਤਾ ਕਿ 'ਮਹੱਲਤ' ਤੋਂ ਬਣੇ ਹੋਣ ਤੇ ਇਸ ਦਾ ਅਰਥ 'ਸਲਾਹਿਆ ਹੋਇਆ' ਪਾਕ ਕੀਤਾ ਗਿਆ 'ਮੁਸਤਫਾ' ਅਥਵਾ ਪੈਗ਼ੰਬਰ ਆਦਿ ਵਲ ਰੁਚਿਤ ਹੋਣ ਦੀ ਪ੍ਰੇਰਨਾ ਕਰਦਾ ਹੈ। ਨਾਲ ਹੀ ਇਹ ਗਲ ਵੀ ਲਿਖੀ ਹੈ ਕਿ ਪ੍ਰੋ ਸਾਹਿਬ ਸਿੰਘ ਦਾ ਅਰਬੀ ਫ਼ਾਰਸੀ ਦਾ ਅਲਪ ਗਿਆਨ ਉਨ੍ਹਾਂ ਨੂੰ ਆਪਣੀਆਂ ਮੁਸ਼ਕਲਾਂ ਉਪਰ ਕਾਬੂ ਪਾਣ ਦੀ ਸਮਰਥਾ ਨਹੀਂ ਦੇ ਰਹਿਆ।''

ਭਾਸ਼ਾ ਅਨੁਸਾਰ ਇਕ ਪਦ ਦੇ ਕਈ ਅਰਥ ਹੁੰਦੇ ਹਨ ਪਰ ਸਹੀ ਅਰਥ ਓਹੀ ਮੰਨਿਆ ਜਾਂਦਾ ਹੈ ਜੋ ਪ੍ਰਕਰਣ ਅਨੁਸਾਰ ਢੁਕਵਾਂ ਹੋਵੇ। ਫਿਰ ਗੁਰਬਾਣੀ ਵਿਚ ਵਰਤੇ ਹੋਏ ਅਜਿਹੇ ਸਰੂਪਾਂ ਦੀ ਅਗਵਾਈ ਸਹੀ ਕਿਵੇਂ ਮੰਨੀ ਜਾਵੇਗੀ? ਕੀ ਅਸੀਂ ਸਹਲਾ, ਗਹਲਾ, ਕਹਨ, ਦਹਨ, ਲਹਨ, ਆਦਿ ਸ਼ਬਦਾਂ ਨੂੰ ਅੱਧਕ ਸਹਿਤ ਸਹੱਲਾ, ਗਹੱਲਾ, ਕਹੱਨਾ, ਦਹੱਨਾ, ਲਹੱਨਾ ਉਚਾਰ ਸਕਦੇ ਹਾਂ? ਬਿਲਕੁਲ ਨਹੀਂ।

''ਅਹੀਆਪੁਰ ਵਾਲੀ ਪੋਥੀ'' (ਭਾਗ ਪਹਿਲਾ) ਸੰਪਾਦਕ ਪ੍ਰੋ ਪ੍ਰੀਤਮ ਸਿੰਘ ਵਿਚ ਵੀ ਦੋ ਥਾਵਾਂ ਤੇ ''ਮਹਿਲਾ'' ਸਰੂਪ'' ਦੇ ਦਰਸ਼ਨ ਹੁੰਦੇ ਹਨ। ਇਸ ਤੋਂ ਸਿੱਧ ਹੈ ਕਿ ਪੁਰਾਤਨ ਸਮੇਂ ਵਿੱਚ ਵੀ ''ਮਹਿਲਾ'' ਉਚਾਰਨ ਕੀਤਾ ਜਾਂਦਾ ਸੀ ਤਾਂ ਹੀ ਉਸ ਪੋਥੀ ਵਿੱਚ ਲਿਖਤੀ ਸਰੂਪ ''ਮਹਿਲਾ'' ਉਪਲਬਧ ਹੈ।

ਪ੍ਰੋ. ਪਿਆਰ ਸਿੰਘ ਦਾ ਇਹ ਲਿਖਣਾ ਵੀ ਦਰੁਸਤ ਨਹੀਂ ਕਿ ਮਹਲ ਤੇ ਮਹਲਾ ਅਰਬੀ ਸ਼ਬਦ ਹਨ ਅਤੇ ਇਨ੍ਹਾਂ ਦੇ ਮੁਕਾਬਲੇ ਤੇ ''ਮਹਲ, ਟਹਲ'' ਆਦਿ ਸ਼ਬਦ ਜੋ ਕਿ ਦੇਸੀ ਭਾਸ਼ਾ ਦੇ ਹਨ, ਨਾਲ ਉਚਾਰਨ ਦਾ ਸੰਤੁਲਨ ਕਰਨਾ ਪਾਠਕਾਂ ਨੂੰ ਗੁੰਮਰਾਹ ਕਰਨਾ ਹੈ। ਇਹ ਠੀਕ ਹੈ ਕਿ ''ਮਹਦੂਦ, ਮਹਜਰ'' ਆਦਿ ਕਈ ਸ਼ਬਦ ਅਰਬੀ ਅਤੇ ਮਹ, ਮਹਤਰੀਆ ਆਦਿ ਦੇਵ ਨਾਗਰੀ, ਭਾਸ਼ਾ ਦੇ ਹਨ ਪਰ ਇਸ ਤਰ੍ਹਾਂ ਗੁਰੂ ਸਾਹਿਬ ਦੇ ਅਪਣਾਏ ਹੋਏ ਗੁਰਮੁਖੀ ਸ਼ਬਦ ਵੀ ਹਨ। ਗੁਰਬਾਣੀ ਵਿਚ ਵਰਤੇ

ਅਜਿਹੇ ਸਾਰੇ ਸ਼ਬਦਾਂ ਦੀ ਉਚਾਰਣ ਬਿਧੀ ਇਕਸਾਰ ਹੈ। ਵੇਖੋ ਗੁਰੂ ਸਾਹਿਬ ਨੇ ਸਲੋਕ ਉਚਾਰਣ ਕੀਤਾ ਹੈ ''ਲਾਹੋਰ ਸਹਰ ਜਹਰ ਕਹਰ ਸਵਾ ਪਹਰ'' ਇਸ ਵਿਚ ''ਕਹਰ' ਅਰਬੀ ਦਾ ਪਦ ਹੈ। ਉਚਾਰਨ ਇਕਸਾਰ ਹੈ। 'ਕਹਰ' ਨੂੰ ਕੋਈ 'ਕਹੱਰ' ਤਾਂ ਨਹੀਂ ਉਚਾਰਦਾ। ਸੋ, ਕੇਵਲ ਆਪਣੇ ਪੱਖ ਦੀ ਪੁਸ਼ਟੀ ਲਈ 'ਮਹਲਾ' ਦਾ ਉਚਾਰਨ 'ਮਹੱਲਾ' ਸਿਧ ਕਰਨ ਲਈ ਉਕਤ ਦਲੀਲ ਠੀਕ ਨਹੀਂ ਹੈ। ਕਈ ਭਾਸ਼ਾਈ ਵਿਦਵਾਨ 'ਮਹਲਾ' ਸਰੂਪ ਦੇਵਨਾਗਰੀ ਦੀ ਸ਼ੈਲੀ ਨਾਲ ਮਿਲਦਾ ਜੁਲਦਾ ਦਸਦੇ ਹਨ। ਪੰਡਿਤ ਤਾਰਾ ਸਿੰਘ ਨਰੋਤਮ ਨਿਰਮਲ ਅਖਾੜੇ ਵਿਚ ਮੰਨੇ-ਪ੍ਰਮੰਨੇ ਪ੍ਰਸਿਧ ਵਿਦਵਾਨ ਹੋਏ ਹਨ। ਆਪ ਜੀ ਨੇ 'ਮਹਿਲਾ' ਉਚਾਰਨ ਹੀ ਠੀਕ ਦਸਿਆ ਪਰ ਇਸ ਪਦ ਦੇ ਅਰਥ ਇਸਤ੍ਰੀ ਲਿੰਗ ਵਾਲੇ ਕੀਤੇ ਹਨ, ਜਿਨ੍ਹਾਂ ਨਾਲ ਲੇਖਕ ਸਹਿਮਤ ਨਹੀਂ ਹੈ।

ਗੁਰਬਾਣੀ ਵਾਲੇ ''ਮਹਲ'' ਪਦ ਦੇ ਸ਼ਬਦ ਜੋੜ ਪੁਰਾਤਨ ਜਨਮ ਸਾਖੀਆਂ ਤੇ ਹੋਰ ਗ੍ਰੰਥਾਂ ਵਿਚੋਂ ਵੀ ਮਿਲਦੇ ਹਨ ਜਿਥੇ ''ਹ'' ਸਿਹਾਰੀ ਸਹਿਤ ਨਹੀਂ ਪਰ ਉਚਾਰਨ ਸਿਹਾਰੀ ਸਹਿਤ ਹੀ ਕੀਤਾ ਜਾਂਦਾ ਹੈ। ਜਿਵੇਂ ਕਿ :-

(ੳ) ਤਬ ਬਾਬਾ ਬਿਸਮਾਦ ਘਰ ਵਿਚਿ ਆਇ ਗਇਆ।
ਤਿਤ ਮਹਲਿ ਸਲੋਕ ਕੀਤਾ।

(ਅ) ਤਿਤ ਮਹਲਿ ਪ੍ਰਾਨ ਸੰਗਲੀ ਹੋਈ

(ੲ) ਤਿਤ ਮਹਿਲ ਸਬਦ ਹੋਆ।

''ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਦਾ'' ਰਚਿਤ ਭਾ. ਕੇਸਰ ਸਿੰਘ ਛਿਬਰ ਵਿਚ ਵੀ ਇਹੋ ਰੂਪ ਮਿਲਦਾ ਹੈ:-

ਅਬ ਸੁਨੀਏ ਅਮਰਦਾਸ ਦੀ ਸਾਖੀ ਟਹਲ ਮਹਲ ਜਿਨ ਪਾਈ॥

ਸੋ, ਪੁਰਾਤਨ ਲਿਖਤੀ ਢੰਗ ਇਸ ਨਿਰਣੇ ਦਾ ਪ੍ਰਤੀਕ ਹੈ ਕਿ ''ਮਹਲ'' ਜਾਂ ''ਮਹਲਾ'' ਲਿਖਣ ਵੇਲੇ ''ਹ'' ਨੂੰ ਸਿਹਾਰੀ ਨਹੀਂ ਸੀ ਲਾਈ ਜਾਂਦੀ। ਜੇ ਸਹਿਨਸ਼ੀਲਤਾ ਅਤੇ ਵਾਦ-ਵਿਵਾਦ ਵਾਲੀ ਬਿਰਤੀ ਤੋਂ ਉਪਰ ਉਠ ਕੇ ਨਿਰਣਾ ਕਰੀਏ ਤਾਂ ''ਮਹਲਾ'' ਪਦ ਦੇ ਉਚਾਰਨ ਨੂੰ ਚਰਚਾ ਦਾ ਵਿਸ਼ਾ ਨਹੀਂ ਬਣਾਉਣਾ ਚਾਹੀਦਾ ਕਿਉਂਕਿ ''ਮਹਲਾ'' ਜਦੋਂ ਸਿਰਲੇਖ ਰੂਪ ਵਿਚ ਪੜ੍ਹੀਦਾ ਹੈ ਤਾਂ ਇਸ ਦੇ ਅਰਥ ਜੋਤਿ ਰੂਪ ਗੁਰੂ ਪਹਿਲਾ, ਦੂਜਾ ਆਦਿ ਹੀ ਸਮਝੇ ਤੇ ਕੀਤੇ ਜਾਂਦੇ ਹਨ। ਵਿਸ਼ੇਸ਼ ਤੌਰ ਤੇ ਇਹ ਗੱਲ ਚੇਤੇ ਰਖਣ ਵਾਲੀ ਹੈ ਕਿ ''ਮਹੱਲਾ'' ਪਦ ਕਿਸੇ ਵੇਦ ਪੁਰਾਨ ਕੁਰਾਨ ਵਿਚ ਪੀਰ ਪੈਗ਼ੰਬਰ ਜਾਂ ਅਵਤਾਰ ਦਾ ਸੰਕੇਤਕ ਨਹੀਂ ਹੈ। ਸਿਵਾਏ ਗੁਰਬਾਣੀ ਦੇ ਹੋਰ ਕਿਸੇ ਗ੍ਰੰਥ ਵਿਚ ਇਸ ਦਾ ਪ੍ਰਯੋਗ

''ਗੁਰ ਸਰੂਪ'' ਦੇ ਅਰਥਾਂ ਦਾ ਲਖਾਇਕ ਸਮਝ ਕੇ ਨਹੀਂ ਕੀਤਾ ਗਿਆ। ਇਸ ਲਈ ਇਸ ਦੀ ਹੋਰਨਾਂ ਭਾਸ਼ਾਵਾਂ ਨਾਲ ਤੁਲਨਾ ਕਰਨੀ ਹਾਸੋ ਹੀਣੀ ਹੈ। ਕੁਝ ਸਾਲ ਹੋਏ, ਗੁਰੂ ਕੇ ਫਾਰਮ (ਨਾਲਾਗੜ੍ਹ) ਜ਼ਿਲਾ ਸੋਲਨ (ਹਿਮਾਚਲ ਪ੍ਰਦੇਸ਼) ਵਿੱਚ ਸੰਪ੍ਰਦਾਈ ਤੇ ਵਿਆਕਰਨੀ ਵਿਦਵਾਨਾਂ ਦਾ ਇਕੱਠਾ ਹੋਇਆ ਤੇ ''ਮਹਲਾ'' ਅਖਰ ਦੇ ਉਚਾਰਨ ਤੇ ਵਿਚਾਰ ਚਰਚਾ ਹੋਈ। ਸ੍ਵਰਗਵਾਸੀ ਗਿ. ਕਿਰਪਾਲ ਸਿੰਘ ਜੀ, ਸਾਬਕਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ, ਵੀ ਹਾਜ਼ਰ ਸਨ। ਉਨ੍ਹਾਂ ਨੇ ਸੰਪ੍ਰਦਾਈਆਂ ਦੇ ਪੱਖ ਦੀ ਗਲ ਕਰਦੇ ਹੋਏ ਇੱਕ ਨੁਕਤਾ ਉਠਾਇਆ ਕਿ ''محل'' ਧਾਤੂ ਤੋਂ ਹੀ ''ਮਹਲਾ'' ਬਣਦਾ ਹੈ ਅਤੇ ''محل'' ਦੇ ਅਰਬੀ ਸਰੂਪ ਨੂੰ ਬਦਲੇ ਬਿਨਾ ਜੇ ਕੋਈ ਹੋਰ ਅਰਬੀ ਦਾ ਅਖਰ ਐਸਾ ਹੋਵੇ ਜੋ ''ਸ਼ਦ'' ( ّ ) ਉਚਾਰਨ ਬਿਨਾ ਠੀਕ ਬਣਦਾ ਹੋਵੇ ਤਾਂ ''ਮਹਲਾ'' ਅਖਰ ਦੇ ਉਚਾਰਨ ਨੂੰ ਵੀ ਸ਼ਦ '' ّ '' ਰਹਿਤ ਮੰਨ ਲੈਣਗੇ। ਇਸ ਸੰਬੰਧੀ ਖੋਜ ਕਰਨ ਤੋਂ ਐਸਾ ਅਖਰ ''[illegible]'' ਮਿਲ ਗਿਆ ਜੋ ਅਰਬੀ ਮੂਲ ਦਾ ਅਤੇ ਸ਼ਦ ( ّ ) ਤੋਂ ਬਿਨਾ ਹੈ। ਇਸ ਤੋਂ ਵੀ ਸਿੱਧ ਹੋਇਆ ਕਿ ਮਹਲਾ ਦਾ ਉਚਾਰਨ ਸ਼ਦ ਅਥਵਾ (ਅੱਧਕ) ਰਹਿਤ ਹੀ ਸਾਰਥਕ ਹੈ। ਵੇਖੋ- ''ਕਰਤਾਰਪੁਰੀ ਬੀੜ ਦੇ ਦਰਸ਼ਨ'' (ਸੰਪਾਦਕ ਡਾ. ਜੋਧ ਸਿੰਘ, ਛਾਪਕ- ਪੰਜਾਬੀ ਯੂਨੀਵਰਸਿਟੀ, ਪਟਿਆਲਾ)। ਅਜਿਹੀ ਬਣਤਰ ਵਾਲੇ ਟਹਲ, ਸਹਲਾ, ਗਹਲਾ ਆਦਿ ਕਈ ਸ਼ਬਦ 'ਮਹਲਾ' ਦੀ ਪੁਸ਼ਟੀ ਲਈ ਪ੍ਰਮਾਣ ਵਜੋਂ ਇਸ ਲੇਖ ਵਿਚ ਦਰਜ ਹਨ।

ਜਿਹੜੇ ਬੁਧੀਜੀਵੀ 'ਮਹਲਾ' ਨੂੰ 'ਮਹਿਲਾ' (ਇਸਤ੍ਰੀ-ਵਾਚਕ) ਸਮਝਦੇ ਹਨ, ਓਹ ਭੁਲੇਖੇ ਵਿਚ ਹਨ ਕਿਉਂਕਿ ਹਿੰਦੀ ਵਿਚ 'ਮਹਿਲਾ' ਸ਼ਬਦ ਹਾਹੇ ਨੂੰ ਸਿਹਾਰੀ ਸਹਿਤ ਲਿਖਿਆ ਜਾਂਦਾ ਹੈ ਜੋ ਇਸਤ੍ਰੀਵਾਚਕ ਅਰਥ ਦਾ ਸੂਚਕ ਹੈ ਪਰ ਗੁਰਬਾਣੀ ਵਿਚ ਇਸ ਦੇ ਉਲਟ 'ਮਹਲੁ', 'ਮਹਲਾ' ਹਾਹੇ ਦੀ ਸਿਹਾਰੀ ਤੋਂ ਰਹਿਤ ਹੋਣ ਕਰਕੇ ਪੁਲਿੰਗ ਰੂਪ ਦਾ ਲਖਾਇਕ ਹਨ।

ਅੰਤ ਵਿੱਚ ਯਥਾਰਥ ਨੁਕਤਾ ਪਾਠਕਾਂ ਦੇ ਸਾਹਮਣੇ ਰਖਿਆ ਜਾਂਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਭਾਈ ਗੁਰਦਾਸ ਜੀ ਦੀ ਰਚਨਾ ਵਿਚ ਜਿਥੇ 'ਮਹਲ' ਸ਼ਬਦ ਆਇਆ ਉਥੇ 'ਮਹਲਾ' ਨੂੰ 'ਮਹੱਲਾ' ਕੋਈ ਨਹੀਂ ਉਚਾਰਦਾ। ਜੇ ਹਠ ਕਰਕੇ ਕੋਈ 'ਮਹੱਲਾ' ਉਚਾਰਨ ਦਾ ਜਤਨ ਕਰੇ ਤਾਂ ਉਹ ਪਾਠ-ਚਾਲ ਤੋਂ ਥਿੜਕ ਜਾਏਗਾ। ਹੇਠ ਲਿਖੀਆਂ ਪੰਕਤੀਆਂ ਵਿਚ ਅੰਕਿਤ 'ਮਹਲਾ' ਸ਼ਬਦ

ਨੂੰ ਹਰੇਕ ਪਾਠ ਅਧਕ ਰਹਿਤ ਹੀ ਉਚਾਰਦਾ ਹੈ ਭਾਵੇਂ ਉਹ ਟਕਸਾਲੀ ਹੈ ਜਾਂ ਸਿੰਘ ਸਭੀਆ।

1) ਮਹਲੁ ਸਾਹ ਕਾ ਕਿਨ ਬਿਧਿ ਪਾਵੈ ॥ [ਪੰਨਾ 181

2) ਮਹਲੁ ਕੁਮਹਲੁ ਨ ਜਾਣਨੀ, ਮੂਰਖ ਅਪਣੈ ਸੁਆਇ॥ [ਪੰ. 49

3) ਮਹਲਾ ਅੰਦਰਿ ਗੈਰ ਮਹਲੁ ਪਾਏ,
ਭਾਣਾ ਬੁਝਿ ਸਮਾਹਾ ਹੇ ॥ [ਪੰਨਾ 1058

4) ਪੁਛਨਿ ਸਿਖ ਅਰਦਾਸਿ ਕਰ
ਛਿਅ ਮਹਲਾ ਤਕ ਦਰਸ ਨਿਹਾਰੀ ॥ [ਵਾਰ ਭਾ. ਗੁਰਦਾਸ ਜੀ

ਕੀ ਉਪਰੋਕਤ ਪੰਕਤੀਆਂ ਵਿਚ ਕਦੇ ਕਿਸੇ ਸ੍ਰੋਤੇ ਨੇ 'ਮਹਲਾ' ਸ਼ਬਦ ਦਾ ਉਚਾਰਨ 'ਮਹੱਲਾ' ਸੁਣਿਆ ਹੈ?।



# ''ਹ'' ਦੀ ਉਚਾਰਨ ਸਥਿਤੀ

ਜਿਸ ਰਚਨਾ ਵਿੱਚ ਸਤਿਅੰ, ਸ਼ਿਵੰ, ਸੁੰਦਰਮ, ਤਿੰਨ ਗੁਣ ਅਥਵਾ ਸਤਿ ਚਿਤੁ ਅਨੰਦੁ ਵਾਲੀ ਪਰਵਿਰਤੀ ਹੋਵੇ, ਉਹ ਰਚਨਾ ਮਨੁਖਤਾ ਲਈ ਪਿਆਰੀ ਤੇ ਕਲਿਆਣਕਾਰੀ ਹੋ ਸਕਦੀ ਹੈ। ਧੁਰੋਂ ਆਈ ਬਾਣੀ ਦਾ ਇਸ ਸੰਸਾਰ ਵਿੱਚ ਕੋਈ ਸਾਨੀ ਨਹੀਂ, ਜਿਵੇਂ ਕਿ ਗੁਰਵਾਕ ਹਨ:-

ਵਾਹ ਵਾਹ ਬਾਣੀ ਨਿਰੰਕਾਰ ਹੈ,
ਤਿਸੁ ਜੇਵਡੁ ਅਵਰੁ ਨ ਕੋਇ ॥ [ਪੰਨਾ 515

ਜਿਵੇਂ ਕਿਸੇ ਮਨੁੱਖ ਦੀ ਸ਼ਕਲ ਤੇ ਅਕਲ ਇਕ ਦੂਜੇ ਨਾਲ ਨਹੀਂ ਮਿਲਦੀ ਤਿਵੇਂ ਸੁਰਤਿ ਦਾ ਪਰਵਾਜ਼ ਤੇ ਗਲੇ ਦੀ ਆਵਾਜ਼ ਦਾ ਭਿੰਨ ਭਿੰਨ ਹੋਣਾ ਕੋਈ ਹੈਰਾਨੀ ਵਾਲੀ ਗਲ ਨਹੀਂ। ਭਾਸ਼ਾ ਵਿਗਿਆਨੀ ਭਲੀ ਭਾਂਤ ਸਮਝਦੇ ਹਨ ਕਿ ਹਰੇਕ ਅਖਰ ਦੀ 'ਧੁਨੀ' ਦਾ ਆਪੋ ਆਪਣਾ ਅਸਥਾਨ ਹੈ, ਉਸਦਾ ਆਪਣਾ ਉਚਾਰਨ-ਵਿਕਾਸ ਹੈ। ਹਾਂ, ਸਾਧਾਰਨ ਪਾਠਕਾਂ ਲਈ ਧੁਨੀ ਵਿਗਿਆਨ ਦੀ ਡੂੰਘਾਈ ਤੱਕ ਪਹੁੰਚਣਾ ਕਠਿਨ ਹੈ।

ਗੁਰਬਾਣੀ ਦਾ ਸ਼ੁੱਧ ਉਚਾਰਨ ਕਰਨ ਵਿੱਚ ਇਸ ਵੇਲੇ ਸਭ ਤੋਂ ਵੱਡੀ ਸਮੱਸਿਆ 'ਹ' ਉਚਾਰਨ ਦੀ ਹੈ। ਗੁਰਬਾਣੀ ਦੇ ਪੁਰਾਤਨ ਪਾਠੀ, ਕਥਾਵਾਚਕ, ਸੰਪ੍ਰਦਾਈ ਗਿਆਨੀ, ਵਰਤਮਾਨ ਪ੍ਰੋਫੈਸਰ ਸ੍ਰੇਣੀ ਦੇ ਪ੍ਰਸਿਧ ਵਿਦਵਾਨ ਪ੍ਰਿੰ. ਤੇਜਾ ਸਿੰਘ, ਪ੍ਰੋ. ਸਾਹਿਬ ਸਿੰਘ ਆਦਿ ਕਹਤ, ਰਹਤ, ਸਹਣਾ, ਲਹਣਾ, ਗਹਣਾ ਸ਼ਬਦਾਂ ਦਾ ਉਚਾਰਨ ਵਰਤਮਾਨ ਬੋਲੀ ਅਨੁਸਾਰ ਕਹਿਤ, ਰਹਿਤ, ਸਹਿਣਾ, ਲਹਿਣਾ, ਗਹਿਣਾ ਅਰਥਾਤ 'ਿ' ਸਹਿਤ ਕਰਦੇ ਰਹੇ ਤੇ ਸਿਖਿਆਰਥੀਆਂ ਨੂੰ ਵੀ ਅਜਿਹੀ ਉਚਾਰਨ ਸੇਧ ਦਿੰਦੇ ਰਹੇ ਜੋ ਹੁਣ ਤਕ ਜਾਰੀ ਹੈ।

ਪਰਮੇਸਰਹ, ਜਗਦੀਸਰਹ, ਉਦਮਹ, ਪ੍ਰੇਤਤਹ, ਦਹਦਿਸਹ, ਸਾਧਸੰਗਮਹ, ਪਵਿਤ੍ਰਤਹ, ਖੰਡਣਹ, ਗੋਪਾਲਹ, ਗਰਬਤਹ, ਮੰਡਲਹ, ਬਾਸਨਹ, ਪੂਰਨਹ, ਮਹੂਰਤਹ, ਕੀਰਤਨਹ, ਭਗਵਾਨਹ, ਨਾਰਾਇਣਹ, ਉਧਾਰਣਹ, ਨਰਹਰਹ, ਕਰਹ, ਆਦਿ ਸ਼ਬਦਾਂ ਦਾ ਉਚਾਰਨ ''ਹਿ' ਵਾਲਾ ਕੀਤਾ ਜਾਂਦਾ ਹੈ ਜਦੋਂ ਕਿ ਕੁਝ ਵਰ੍ਹਿਆਂ ਤੋਂ ਗੁਰਬਾਣੀ ਦੇ ਸ਼ੁੱਧ ਉਚਾਰਨ ਤੇ ਅਰਥ ਵੀਚਾਰ ਕਰਨ ਵਾਲੇ ਚੰਦ-ਇਕ ਗੁਰਮੁਖਾਂ ਦੀ ਇਹ ਧਾਰਨਾ ਹੈ ਕਿ 'ਿ' ਵਾਲੇ

ਉਚਾਰਨ ਠੀਕ ਨਹੀਂ, ਪਰ ਉਹ ਲਿਖ ਕੇ ਇਨ੍ਹਾਂ ਸ਼ਬਦਾਂ ਦਾ ਉਚਾਰਨ ਸਮਝਾਅ ਨਹੀਂ ਸਕਦੇ। ਉਨ੍ਹਾਂ ਦੀ ਬੁਧੀ ਅਨੁਸਾਰ ਅੰਤਲੇ 'ਹ' ਨੂੰ ਕੰਨਾ ਬਣਾ ਕੇ ਪਰਮੇਸਰਾ, ਜਗਦੀਸਰਾ, ਉਦਮਾ, ਕੀਰਤਨਾ ਉਚਾਰਨ ਕਰਨਾ ਠੀਕ ਹੈ ਪਰ ਆਮ ਪਾਠਕਾਂ ਦੀ ਅਜਿਹੇ ਉਚਾਰਨਾਂ ਨਾਲ ਅਸੰਮਤੀ ਹੈ।

ਇਸੇ ਤਰ੍ਹਾਂ ਸਹਸਕ੍ਰਿਤੀ ਸਲੋਕਾਂ ਵਿਚ 'ਹ' ਅੰਤ ਵਾਲੇ ਸੈਂਕੜੇ ਸ਼ਬਦ ਹਨ ਜਿਨ੍ਹਾਂ ਦਾ ਉਚਾਰਨ, ਨਵੀਂ ਕਾਢ ਵਾਲੇ ਉਚਾਰਨ ਨਾਲ ਮੇਲ ਨਹੀਂ ਖਾ ਸਕਦਾ। ਹੁਣ ਤਕ ਕੀ ਟਕਸਾਲੀ ਤੇ ਕੀ ਮਿਸ਼ਨਰੀ, ਕੀ ਕਾਲਜਾਂ ਤੇ ਯੂਨੀਵਰਸਿਟੀਆਂ ਦੇ ਪ੍ਰੋਫੈਸਰ ਸਾਰੇ ਹੀ ਦੁਲਾਵਾਂ ਅਥਵਾ ਸਿਹਾਰੀ ਦੇ ਉਲਾਰੇ ਵਾਲਾ ਉਲਾਰ ਉਚਾਰਨ ਹੀ ਕਰਦੇ ਹਨ। ਇਸ ਲਈ ਗੁਰਮੁਖ ਵੀਰਾਂ ਨੂੰ ਪ੍ਰਚਲਤ ਉਚਾਰਨਾਂ ਦੀ ਪਰਪਾਟੀ ਤੇ ਪਹਿਰਾ ਦੇਣਾ ਚਾਹੀਦਾ ਹੈ ਕਿਉਂਕਿ ''ਦੂਜੀ ਛੋਡਿ ਕੁਵਾਟੜੀ ਮੂਸਹੁਗੇ ਭਾਈ'' (ਪੰ. 419) ਵਾਲਾ ਆਦੇਸ਼ ਸਾਡੀ ਅਗਵਾਈ ਲਈ ਚਾਨਣ ਮੀਨਾਰ ਹੈ।

''ਹ' ਮੁਕਤਾ ਅੰਤ

ਪੁਲਿੰਗ ਨਾਵਾਂ ਪੜਨਾਵਾਂ ਨੂੰ ਲਗਾ ਔਂਕੜ ਉਚਾਰਨ ਵਿਚ ਨਹੀਂ ਆਉਂਦਾ। ਜਿਵੇਂ :

ਇਹੁ, ਗੋਵਿੰਦੁ, ਗੋਪਾਲੁ, ਕਰਤਾਪੁਰਖੁ, ਉਹੁ, ਆਦਿ। ਸੂਖਮ ਰੂਪ ਵਿੱਚ (ੁ) ਔਂਕੜ ਉਚਾਰਿਆ ਜਾਏ ਤਾਂ ਕੋਈ ਹਰਜ ਨਹੀਂ ਪਰ 'ਇਹੁ' ਨੂੰ 'ਇਹੋ' ਦੀਰਘ ਧੁਨੀ ਨਾਲ ਉਚਾਰਨਾ ਠੀਕ ਨਹੀਂ।

'ਹ' ਜਦੋਂ ਵਿਭਕਤੀ ਦੇ ਤੌਰ ਤੇ ਵਰਤਿਆ ਜਾਂਦਾ ਹੈ ਤਾਂ ਸਬੰਧਕੀ ਪਦ ਲਗਾਣ ਦੀ ਕੋਈ ਲੋੜ ਨਹੀਂ ਰਹਿੰਦੀ। ਜਿਵੇਂ :-

ਹਰਨਾਖਸੁ ਜਿਨਿ ਨਖਹ ਬਿਦਾਰਿਓ (ਨਹੁੰਆਂ ਨਾਲ)
ਨੀਚਹ ਊਚ ਕਰੈ ਮੇਰਾ ਗੋਬਿੰਦ ॥ (ਨੀਚਾਂ ਨੂੰ)
ਤਬ ਲੋਗਹ ਕਾਹੇ ਦੁਖ ਪਾਇਆ ॥ (ਲੋਗਾਂ ਨੇ)

ਨਵੀਂ ਸੇਧ ਦੇਣ ਵਾਲੇ ਵੀਰ ''ਹਿ ' ਦੀ ਥਾਂ (ਾ) ਕੰਨਾ ਉਚਾਰਦੇ ਹਨ। ਗੁਰਬਾਣੀ ਵਿੱਚ- ਸੰਤਹ, ਅਨਾਥਹ, ਭਗਤਹ ਆਦਿ ਸ਼ਬਦ ਹਨ, ਇਹਨਾਂ ਦਾ ਉਚਾਰਨ ਉਹ- ਨੀਚਾਂ, ਲੋਗਾਂ, ਸੰਤਾਂ, ਅਨਾਥਾਂ, ਭਗਤਾਂ ਕਰਦੇ ਹਨ।

ਜਿਥੇ *ਜਹ ਕਹ ਤਹ ਪੜਨਾਵ ਰੂਪ ਵਿੱਚ ਆਉਂਦੇ ਹਨ ਉਥੇ ਉਚਾਰਨ ਸਮੇਂ ਦੁਲਾਵਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ।

---

*ਜਹ, ਕਹ, ਤਹ ਨੂੰ ਜਿਹ ਕਿਹ ਤਿਹ ਪੜ੍ਹਨਾ ਅਸ਼ੁੱਧ ਹੈ ਦੁਲਾਵਾਂ ਵਾਲਾ ਉਚਾਰਨ ਹੀ ਠੀਕ ਰਹੇਗਾ।

ਜਦੋਂ 'ਹ' ਮੁਕਤਾ ਫ਼ਾਰਸੀ ਦੇ ਕਿਸੇ ਸ਼ਬਦ ਵਿਚ ਆਉਂਦਾ ਹੈ ਤਾਂ ਉਸ ਦਾ ਉਚਾਰਨ ਫ਼ਾਰਸੀ ਭਾਸ਼ਾ ਅਨੁਸਾਰ ਕਰਨਾ ਹੀ ਸ਼ੁੱਧ ਮੰਨਿਆ ਜਾਂਦਾ ਹੈ। 'ਹੇ' ਦੀ ਥਾਂ 'ਹ' ਦਾ ਪ੍ਰਯੋਗ ਕੀਤਾ ਗਿਆ ਹੈ। ਜਿਵੇ:- ਗੁਨਹ-ਗੁਨ੍ਹਾ। ਪਨਹ-ਪਨਾ੍ਹ। ਅਲਹ-ਅਲਾ੍ਹ। ਦਰਗਹ-ਦਰਗਾ੍ਹ, ਕੀਤਾ ਜਾਂਦਾ ਹੈ। ਅਰਥਾਤ ''ਹ'' ਕੰਨੇ (ਾ) ਦੀ ਆਵਾਜ਼ ਦੇਂਦਾ ਹੈ ਪਰ ਹਿੰਦੀ ਦੇ ਸ਼ਬਦਾਂ ਦੇ ਅੰਤ ਵਿੱਚ 'ਹ' ਦਾ ਉਚਾਰਨ ਹਿੰਦੀ ਭਾਸ਼ਾ ਅਨੁਸਾਰ ਹੁੰਦਾ ਹੈ।

''ਪੰਜਾਬੀ ਸ਼ਬਦ ਜੋੜਾਂ ਦੇ ਨੇਮ ਅਤੇ ਜੋੜ-ਭੇਦਾਵਲੀ'' (ਕਰਮ ਸਿੰਘ ਗੰਗਾਵਾਲਾ) ਵਿੱਚ 'ਹ' ਮੁਕਤੇ ਦੀ ਵਰਤੋਂ ਨੂੰ ਇਉਂ ਦਰਸਾਇਆ ਹੈ:-

58- ''ਮੁਕਤਾ ਲਗ' ਦੇ ਉਪਰੰਤ ਲਗ-ਰਹਿਤ 'ਹ੍' ਦੀ ਆਵਾਜ਼ ਇਸ ਤਰ੍ਹਾਂ ਨਿਕਲਦੀ ਹੈ, ਜਿਵੇਂ 'ਸਤਹ', 'ਫ਼ਤਹ' ਤੇ ''ਸੁਬਹ' ਵਿੱਚ।

59- ਠੇਠ ਪੰਜਾਬੀ ਦੇ ਇਲਾਕੇ ਵਿੱਚ 'ਪੈਹਲਾ', 'ਪੈਹਰ' ਤੇ 'ਰੈਹ' ਵਾਕਰ ਕੋਈ ਨਹੀਂ ਬੋਲਦਾ; ਸਗੋਂ ਸਾਰੇ 'ਪਹਿਲਾ', 'ਪਹਿਰ' ਤੇ 'ਰਹਿਣਾ' ਵਾਂਙੂ 'ਹੀ ਬੋਲਦੇ ਹਨ; ਇਸ ਲਈ ਹੇਠਾਂ ਲਿਖੇ ਜੋੜ ਸ਼ੁੱਧ ਹਨ-

ਪਹਿਲਾ ਪਹਿਰਾ ਰਹਿਣਾ ਕਹਿਣਾ ਆਦਿ।

## ਹ+ਕੰਨਾ- ਅੰਤ ਸ਼ਬਦ

*ਉਚਾਰਨ*

ਮਹਲਾ-ਮੈਹਲਾ (ਮਹਿਲਾ)
ਸਹਲਾ-ਸੈਹਲਾ (ਸਹਿਲਾ)
ਗਹਲਾ-ਗੈਹਲਾ (ਗਹਿਲਾ)
ਬਹਰਾ-ਬੈਹਰਾ (ਬਹਿਰਾ)
ਗਹਣਾ-ਗੈਹਣਾ (ਗਹਿਣਾ)
ਸਹਣਾ-ਸੈਹਣਾ (ਸਹਿਣਾ)
ਲਹਣਾ-ਲੈਹਣਾ (ਲਹਿਣਾ)

ਉਚਾਰਨ ਕਰਨਾ ਹੀ ਠੀਕ ਹੋਵੇਗਾ।

ਹਾਂ, ਜਿਥੇ ਇਕਵਚਨ ਨਾਂਵ/ਪੜਨਾਂਵ ਹੋਣ ਉਥੇ 'ਹ' ਨੂੰ ਲਗੇ ਔਂਕੜ ਦਾ ਉਚਾਰਨ ਨਹੀਂ ਹੁੰਦਾ:-

''ਇਹੁ ਅੰਤੁ ਨ ਜਾਣੈ ਕੋਇ'' ਇਸ ਨੂੰ 'ਏਹੋ' ਪੜ੍ਹਨਾ ਅਸ਼ੁੱਧ ਹੈ ਕਿਉਂਕਿ ਜਿਥੇ 'ਏਹੋ' ਅਖਰ ਆਉਂਦਾ ਹੈ ਉਹ ਬਕਾਇਦਾ ਹੋੜਾ ਲਿਖਿਆ ਹੁੰਦਾ ਹੈ ਜਿਵੇਂ ''ਧਰਮ ਖੰਡ ਕਾ ਏਹੋ ਧਰਮ'' ਜਾਂ ''ਗੁਣ ਏਹੋ ਹੋਰੁ ਨਾਹੀ ਕੋਇ''।

ਮਾਹੁ ਨੂੰ ਮਾਹੋ ਪੜ੍ਹਨਾ ਅਸ਼ੁੱਧ ਹੈ।

ਸਾਹੁ ਇਸ ਨੂੰ ਸਾਹੋ ਪੜ੍ਹਨਾ ਅਸ਼ੁੱਧ ਹੈ।

ਨੋਟ- ਹਿ- ਅੰਤ ਅਖਰਾਂ ਨੂੰ ਬਿੰਦੀ ਸਹਿਤ ਉਚਾਰਨ ਕੀਤਾ ਜਾਣਾ ਹੀ ਸ਼ੁੱਧ ਹੈ:-

1) ਪੁੰਨੀ ਪਾਪੀ ਆਖਣੁ ਨਾਹਿ ॥ [ਪੰਨਾ 4

(ਨਾਹਿ- ਨਾਹਿੰ)

2) ਆਖਹਿ ਪੜੇ ਕਰਹਿ ਵਖਿਆਣ ॥ [ਪੰਨਾ 5

(ਆਖਹਿ-ਆਖਹਿੰ, ਕਰਹਿ-ਕਰਹਿੰ)

ਜਿਥੇ 'ਹੁ' ਸੰਬੋਧਨ ਰੂਪ ਵਿੱਚ ਹੋਵੇ, ਉਥੇ ਹੋੜੇ ਦੀ ਸੁਤੰਤਰ ਆਵਾਜ਼ ਹੋਵੇਗੀ। ਜਿਵੇਂ:-

ਸੰਤਹੁ- (ਇਸ ਨੂੰ 'ਸੰਤੋਂ' ਉਚਾਰਨਾ ਠੀਕ ਨਹੀਂ। 'ਹੁ' ਦੀ ਥਾਂ ਕੇਵਲ (ੋ) ਦਾ ਪ੍ਰਯੋਗ ਕਰਨ ਨਾਲ ਇਕ ਮਾਤਰਾ ਦਾ ਫਰਕ ਪੈਂਦਾ ਹੈ)।

ਇਸੇ ਤਰ੍ਹਾਂ ਨੇਤ੍ਰਹੁ, ਸੁਣਹੁ, ਪੀਵਹੁ, ਸ੍ਰਵਣਹੁ ਆਦਿ ਸ਼ਬਦ ਹਨ। ਭਾਵ 'ਹ' ਭਾਰੇ ਬੋਲ ਦਾ ਪ੍ਰਤੀਕ ਹੈ।

ਕਈ ਸ਼ਬਦਾਂ ਵਿੱਚ 'ਹ' ਵਿਅੰਜਨ ਰੂਪ ਮਗਰੋਂ ਹੁ ਸ੍ਵਰ ਰੂਪ ਵਿੱਚ ਆਉਂਦਾ ਹੈ, ਉਥੇ ਵੀ ਇਸ ਦਾ ਉਚਾਰਨ ਸੁਤੰਤਰ ਰੂਪ ਵਿੱਚ ਹੀ ਕਰਨਾ ਠੀਕ ਹੋਵੇਗਾ ਕੇਵਲ 'ੋ' ਲਗਾ ਕੇ ਕੰਮ ਨਹੀਂ ਸਾਰਿਆ ਜਾ ਸਕਦਾ। ਜਿਵੇਂ:-

ਕਪਾਹਹੁ ਨੂੰ ਕਪਾਹੋ | (ਆਖਣਾ ਠੀਕ ਨਹੀਂ ਹੋਵੇਗਾ। ਸ਼ੁੱਧ ਉਚਾਰਨ<br>
ਕਹਹੁ ਨੂੰ ਕਹੋ | ਕਪਾਹਹੋਂ, ਕਹਹੋਂ, ਰਹਹੋਂ ਹੈ)<br>
ਰਹਹੁ ਨੂੰ ਰਹੋ |

ਇਸ ਉਚਾਰਨ ਦੀ ਪੁਸ਼ਟੀ ਹੇਠ ਲਿਖੀਆਂ ਪੰਕਤੀਆਂ ਤੋਂ ਹੋ ਜਾਂਦੀ ਹੈ:-

''ਹੋਹੁ'' ਹੋਹੁ ਕ੍ਰਿਪਾਲ ਸੁਆਮੀ ਮੇਰੇ ॥ [ਪੰਨਾ 961

ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥

[ਪੰਨਾ 1102

ਜਿਹੜੇ ਵਿਦਵਾਨ 'ਹੁ' ਨੂੰ 'ੋ' ਬਣਾਉਣ ਦੇ ਹੱਕ ਵਿੱਚ ਹਨ, ਉਹ ''ਹੋਹੁ' ਸ਼ਬਦ ਵਿੱਚ ਕਿਹੜਾ ਫਾਰਮੂਲਾ ਵਰਤਣਗੇ?

ਇਸੇ ਤਰ੍ਹਾਂ ਗਿਣਤੀ ਦੇ ਅਖਰਾਂ ਵਿਚ ਆਏ ਅੰਤਲੇ ''ਹ' ਦਾ ਉਚਾਰਨ ਹਿੰਦੀ-ਨੁਮਾ ਕਰਨਾ ਠੀਕ ਹੋਵੇਗਾ ਜਿਸ ਦਾ ਉਚਾਰਨ ਉਲਾਰ ਦੁਲਾਵਾਂ ਵਲ ਜਾਂਦਾ ਹੈ। ਯਥਾ:-

1) ਬਾਰਹ ਮਾਹਾ ਮਾਝ ਮ: ੫ [ਪੰਨਾ 136

2) ਤੇਰਸਿ ਤੇਰਹ ਅਗਮ ਬਖਾਣਿ ॥ [ਪੰਨਾ 344

3) ਚਉਦਸਿ ਚਉਦਹ ਲੋਕ ਮਝਾਰਿ ॥

4) ਪੰਦ੍ਹ ਥਿੰਤੀ ਸਾਤ ਵਾਰ [ਪੰਨਾ 343

5) ਸੋਲਹ ਅਸਟਪਦੀਆ ਗੁਆਰੇਰੀ ਗਉੜੀ ਕੀਆ [ਪੰਨਾ 228

ਇਨ੍ਹਾਂ ਵਿਚ ਬਾਰਹ, ਤੇਰਹ, ਚਉਦਹ, ਪੰਦ੍ਹ ਅਤੇ ਸੋਲਹ (ਹਿੰਦੀ ਨੁਮਾ) ਉਚਾਰਨ ਨੂੰ ਬਾਰਾਂ, ਤੇਰਾਂ, ਚਉਦਾ, ਪੰਦਰਾਂ, ਸੋਲ੍ਹਾਂ, ਉਚਾਰਨਾ, ਅਤੇ ਹੋਰ ਗਿਣਤੀ ਦੇ ਅਖਰਾਂ ਦਾ ਉਚਾਰਨਾ ਇਕ ਨਵੀਂ ਕਾਢ ਤੋਂ ਵਧ ਕੁਝ ਨਹੀਂ।

ਪੰਜਾਬੀ ਵਿੱਚ ਖੜੀ ਬੋਲੀ ਵਾਂਗ 'ਹ' ਦਾ ਉਚਾਰਨ ਨਹੀਂ ਹੁੰਦਾ, ਸੋ, ਨਵੀਂ ਪਿਰਤ ਪਾਉਣੀ ਠੀਕ ਨਹੀਂ ਹੋਵੇਗੀ। ਅਜਿਹੇ ਉਚਾਰਨ ਪਾਠ-ਚਾਲ ਵਿੱਚ ਵਿਘਨਕਾਰੀ ਹਨ। ਖੜੀ ਬੋਲੀ ਇਲਾਕਾਈ ਬੋਲੀ ਹੈ ਜਿਸ ਨੂੰ ਕੇਂਦਰੀ ਬੋਲੀ ਤੇ ਨਹੀਂ ਠੋਸਿਆ ਜਾ ਸਕਦਾ।



---

*ਫੁਟ ਨੋਟ :*

ਖ਼ਾਲਸੇ ਦੀ ਮੁਹਰ ਵਿੱਚ ਇਹ ਸਰੂਪ ਲਿਖਿਆ ਹੋਇਆ ਮਿਲਦਾ ਹੈ:-

ਦੇਗੋ ਤੇਗੋ ਫਤਿਹ ਓ ਨੁਸਰਤ ਬੇ-ਦਿਰੰਗ
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ ॥

[ਵੇਖੋ ਹੁਕਮਨਾਮਾ ਨੰ: 66 ਸੰਪਾਦਿਤ ਡਾ. ਗੰਡਾ ਸਿੰਘ

ਪਰ ਖੇਦ ਵਾਲੀ ਗਲ ਇਹ ਹੈ ਕਿ ਗੁਰਬਾਣੀ ਅਤੇ ਇਤਿਹਾਸਕ ਸਬੂਤ ਹੋਣ ਦੇ ਬਾਵਜੂਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਪ੍ਰਬੰਧ ਹੇਠ ਪ੍ਰਕਾਸ਼ਨਾਂ/ਲੈਟਰ ਪੈਡਾਂ ਵਿੱਚ ਇਸ ਦਾ ਅਸ਼ੁੱਧ ਰੂਪ ''ਫਤਹਿ'' ਛਪ ਰਿਹਾ ਹੈ ਜਦੋਂ ਕਿ ਗੁਰਬਾਣੀ ਵਿੱਚ ਇਸ ਦਾ ਸਪਸ਼ਟ ਉਚਾਰਨ ''ਫਤਿਹ'' ਹੈ:-

ਫਤਿਹ ਦਾ ਠੀਕ ਸਰੂਪ ਤਤੇ ਨੂੰ ਸਿਹਾਰੀ ਸਹਿਤ ਹੈ। ਯਥਾ

ਫਾਹੇ ਕਾਟੇ ਮਿਟੇ ਗਵਨ, ਫਤਿਹ ਭਈ ਮਨਿ ਜੀਤ॥
ਨਾਨਕ, ਗੁਰ ਤੇ ਥਿਤ ਪਾਈ, ਫਿਰਨ ਮਿਟੇ ਨਿਤ ਨੀਤ॥

[ਪੰਨਾ 258

# ''ਯ'' ਦਾ ਪ੍ਰਯੋਗ
## (ਉਚਾਰਨ ਬਿਧੀ)

ਗੁਰਬਾਣੀ ਵਿੱਚ 'ਯ' ਅਖਰ ਦੀ ਵਰਤੋਂ ਤਿੰਨ ਰੂਪਾਂ ਵਿੱਚ ਮਿਲਦੀ ਹੈ:-

1. ਯ ਪੂਰਾ ਰੂਪ
2. ਯ ਅੱਧਾ ਰੂਪ
3. ਯ ਪੈਰ ਚਿੰਨ੍ਹ ਵਾਲਾ ਰੂਪ

ਉਪਰੋਕਤ 1 ਤੇ 2 ਨੰਬਰ ਵਾਲੇ 'ਯ' ਦੇ ਰੂਪ ਸਪਸ਼ਟ ਹਨ ਪਰ 3 ਨੰਬਰ ਤੇ ਚਿੰਨ੍ਹ ਰੂਪ ਵਾਲੇ ਨੂੰ ਉਚਾਰਨ ਵਿਚ ਭੁਲੇਖਾ ਲਗਦਾ ਹੈ ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪਾਂ ਦੀ ਪ੍ਰਕਾਸ਼ਨਾ ਵੇਲੇ ਪ੍ਰੈਸ ਦੀ ਅਣਗਹਿਲੀ ਕਾਰਨ ਲੋੜੀਂਦੇ ਟਾਈਪ ਦੀ ਵਰਤੋਂ ਨਹੀਂ ਹੋਈ ਜਿਸ ਕਰਕੇ ਹਲੰਤ ( ੍ ) ਨੂੰ ਪੈਰੀ ਚਿੰਨ ਵਾਲੇ ਰੂਪ ਦਾ ਪ੍ਰਤੀਕ ਬਣਾ ਦਿਤਾ ਗਿਆ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੇ ਇਸ ਪਾਸੇ ਕੋਈ ਧਿਆਨ ਨਹੀਂ ਦਿੱਤਾ।

ਗੁਰਬਾਣੀ ਵਿੱਚ 'ਯ' ਅਖਰ ਦੀ ਉਚਾਰਨ ਬਿਧੀ 'ਹ' ਵਾਂਙੂ ਖੜੀ ਬੋਲੀ ਨਾਲ ਕੋਈ ਸੰਬੰਧ ਨਹੀਂ ਰਖਦੀ ਪਰ ਸੂਰ ਚਿੰਨ ਵਾਲੇ ੍ ਉਚਾਰਨ ਆਮ ਪਾਠੀ ਸ਼ੁੱਧ ਰੂਪ ਵਿਚ ਨਹੀਂ ਕਰਦੇ। ਵਿਅੰਜਨ ਰੂਪ 'ਯ' ਦੀ ਵਰਤੋਂ ਦੀ ਇਹ ਨਿਸ਼ਾਨੀ ਹੈ ਕਿ ਜਦੋਂ ਕਿਸੇ ਸ਼ਬਦ ਦੇ ਆਰੰਭ ਵਿਚ ਆਉਂਦਾ ਹੈ ਤਾਂ ਇਹ ਵਿਅੰਜਨ ਵਜੋਂ ਹੀ ਵਰਤਿਆ ਹੁੰਦਾ ਹੈ, ਜਿਵੇਂ:-

1) ਯਾਰ ਮੀਤ ਸੁਨਿ ਸਾਜਨਹੁ, ਬਿਨੁ ਹਰਿ ਛੂਟਨ ਨਾਹਿ ॥ [ਪੰਨਾ 259
2) ਯਯਾ ਜਤਨ ਕਰਤ ਬਹੁ ਬਿਧੀਆ ॥ [ਪੰਨਾ 259
3) ਸੁਣਿ ਯਾਰ ਹਮਾਰੇ ਸਜਣ, ਇਕ ਕਰਉ ਬੇਨੰਤੀਆ ॥ [ਪੰਨਾ 703
4) ਯਕ ਅਰਜ ਗੁਫਤਮ ਪੇਸਿ ਤੋ . . . [ਪੰਨਾ 721
5) ਯਾਨੜੀਏ ਕੈ ਘਰਿ ਗਾਵਣਾ ॥ [ਪੰਨਾ 802
6) ਕਾਇਆ ਕਿਰਦਾਰ ਅਉਰਤ ਯਕੀਨਾ ॥ [ਪੰਨਾ 1084
7) ਹੋਯੋ ਹੈ ਹੋਵੰਤੋ, ਹਰਣ ਭਰਣ ਸੰਪੂਰਣਹ ॥ [ਪੰਨਾ 1361
8) ਪਰ ਧਨ ਪਰ ਅਪਵਾਦ ਨਾਰਿ ਨਿੰਦਾ,

ਯਹ ਮੀਠੀ ਜੀਅ ਮਾਹਿ ਹਿਤਾਨੀ ॥ [ਪੰਨਾ 1387

9) ਤਤ ਬਿਚਾਰੁ ਯਹੈ ਮਥੁਰਾ,
ਜਗ ਤਾਰਨ ਕਉ ਅਵਤਾਰੁ ਬਨਾਯਉ॥ [ਪੰਨਾ 1409

10)ਯਾ ਜਗ ਮਹਿ ਏਕਹਿ ਕਉ ਆਇਆ ॥ [ਪੰਨਾ 251

ਇਸ ਬਾਰੇ ਵਿਸ਼ੇਸ਼ ਗਲ ਨੋਟ ਕਰਨ ਵਾਲੀ ਹੈ ਕਿ ਪੂਰਾ 'ਯ' ਜਦੋਂ ਕਿਸੇ ਸ਼ਬਦ ਦੇ ਅੰਤ ਵਿੱਚ ਆਉਂਦਾ ਹੈ ਤਾਂ ਆਮ ਤੌਰ ਤੇ ਇਹ ਦੁਲਾਵਾਂ ( ੈ ) ਦੀ ਆਵਾਜ਼ ਦਿੰਦਾ ਹੈ, ਜਿਵੇਂ:-

ੳ) ਜੈ ਜੈਕਾਰੁ ਕਰੈ ਸਭੁ ਕੋਈ ॥ [ਪੰਨਾ . 629

ਅ) ਕਬੀਰ, ਹੈ ਗੈ ਬਾਹਨ ਸਘਨ ਘਨ,
ਛਤ੍ਰ ਪਤੀ ਕੀ ਨਾਰਿ ॥ [ਪੰਨਾ 1372

ਭੱਟਾਂ ਦੇ ਸਵਈਆਂ ਵਿਚ ਭੈ ਤੇ ਜੈ ਦੀ ਥਾਂ ''ਭਯ' ਵਾਲੇ ਸਰੂਪ ਦੀ ਵਰਤੋਂ ਕੀਤੀ ਗਈ ਹੈ। ਜਦੋਂ 'ਯ' ਅਖਰ ਦੀ ਸ੍ਵਰ ਤੌਰ ਤੇ ਵਰਤੋਂ ਹੁੰਦੀ ਹੈ ਤਾਂ ਇਸ ਦੀ ਆਵਾਜ਼ ਨਿਸਚਿਤ ਆਵਾਜ਼ ਨਾਲੋਂ ਕੁਝ ਵਖਰੀ ਜਿਹੀ ਨਿਕਲਦੀ ਹੈ। 'ਯ' ਅਖਰ ਦੀਆਂ ਸ੍ਵਰੀ ਆਵਾਜ਼ਾਂ ਪ੍ਰਗਟਾਉਣ ਲਈ (ੳ, ਅ, ੲ) ਅਤੇ ਲਗਾਂ ਦੀ ਸਹਾਇਤਾ ਲੈਣੀ ਪੈਂਦੀ ਹੈ। ਗੁਰਬਾਣੀ ਵਿੱਚ ਅਜਿਹੇ ਸਰੂਪਾਂ ਦੀ ਵਿਲਖਣਤਾ ਨੂੰ ਇਉਂ ਰੂਪਮਾਨ ਕੀਤਾ ਗਿਆ ਹੈ:-

ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖ੍ ਆਵਧਹ ॥
ਅਹੋ ਜਸ੍ ਰਖੇਣ ਗੋਪਾਲਹ, ਨਾਨਕ ਰੋਮ ਨ ਛੇਦ੍ਤੇ ॥
[ਪੰਨਾ 1354

ਲਖ੍ ਤੇ ਜਸ੍ ਦੇ ਉਚਾਰਨ ਨਾਲ 'ਿ ' ਤੇ 'ਅ' ਦਾ ਪ੍ਰਯੋਗ ਕਰਨਾ ਪਵੇਗਾ:- ਲਖਿਅ, ਜਸਿਅ

ਇਸੇ ਤਰ੍ਹਾਂ ਅਜਿਹੇ ਹੋਰ ਸ਼ਬਦਾਂ ਵਿਚ 'ਅ' ਦੀ ਵਰਤੋਂ ਨਾਲ ਹੀ ਉਚਾਰਨ ਵਿਚ ਸਪਸ਼ਟਤਾ ਆਉਂਦੀ ਹੈ:-

ਆਪਿ ਨਰਾਇਣ ਕਲਾ ਧਾਰਿ ਜਗ ਮਹਿ ਪਰਵਰਿਯਉ॥
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲ ਕਰਿਯਉ॥
[ਪੰਨਾ 1385

ਸ਼ੁੱਧ ਉਚਾਰਨ 'ਪਰਵਰਿਅਉ' ਤੇ 'ਕਰਿਅਉ' ਹੈ। ਇਸੇ ਤਰ੍ਹਾਂ ਬਾਕੀ ਸ਼ਬਦਾਂ ਵਿਚ 'ਅ' ਦੀ ਵਰਤੋਂ ਕਰਨੀ ਹੈ:-

ਗਾਇਯਉ-ਗਾਇਅਉ
ਛਾਇਯਉ-ਛਾਇਅਉ
ਧਾਇਯਉ-ਧਿਆਇਅਉ
ਪਾਇਯਉ-ਪਾਇਅਉ
ਕਾਯਉ-ਕਾਇਅਉ

ਆਯਉ-ਆਇਅਉ

ਪੈਰ ਚਿੰਨ 'ਯ' ਨਾਲ 'ਅ' ਦਾ ਪ੍ਰਯੋਗ :-

ਆਗ੍ਰਿ-ਆਗਿਆ

ਤਿਆਗ੍ਰਿ-ਤਿਆਗਿਆ

ਉਜ੍ਯਾਰਾ-ਉਜਿਆਰਾ

ਅਵਲੋਕ੍ਯਾ-ਅਵਲੋਕਿਆ

ਸਿਖ੍ਯਾ-ਸਿਖਿਆ

ਕਲ੍ਯਾਨੁ-ਕਲਿਆਨੁ

ਗ੍ਯਾਨ-ਗਿਆਨ

ਗਿ੍ਯਾਨ-ਗਿਆਨ

ਗ੍ਯਾਨੀਅਹੁ-ਗਿਆਨੀਅਹੁ

ਛੁਟਕ੍ਯਾ-ਛੁਟਕਿਆ

ਜਾਗ੍ਯਾ-ਜਾਗਿਆ

ਧ੍ਯਾਈਐ-ਧਿਆਈਐ

ਧ੍ਯਾਇ-ਧਿਆਇ

ਧ੍ਯਾਨ-ਧਿਆਨ

ਧ੍ਯਾਵਹ-ਧਿਆਵਹ

ਧ੍ਯਾਵੈ-ਧਿਆਵੈ

ਪਰਕਾਸ੍ਯਾ-ਪਰਕਾਸਿਆ

ਪ੍ਰਗਾਸ੍ਯਾ-ਪਰਗਾਸਿਆ

ਬਖ੍ਯਾਣੀ-ਬਖਿਆਣੀ

ਬਖ੍ਯਾਨੁ-ਬਖਿਆਨੁ

ਬਿਖ੍ਯਾਤਾ-ਬਿਖਿਆਤਾ

ਬਿਖ੍ਯਾਦੰ-ਬਿਖਿਆਦੰ

ਬਿਗ੍ਯਾਪਤਿ-ਬਿਗਿਆਪਤਿ

ਬ੍ਯਾਕਰਣ-ਬਿਆਕਰਣ

ਬ੍ਯਾਧਿ-ਬਿਆਧਿ

ਬ੍ਯਾਪਤੁ-ਬਿਆਪਤ

ਬ੍ਯਾਪਿਤੰ-ਬਿਆਪਿਤੰ

ਮਿ੍ਯਾਨੇ-ਮਿਆਨੇ

ਰਖ੍ਯਾ-ਰਖਿਆ

ਲਖ੍ਯਾ-ਲਖਿਆ

ਵਖ੍ਯਾਨਾ-ਵਖਿਆਨਾ

ਅਵਤਰ੍ਯਿਉ, ਸਿਰਜ੍ਯਿਉ, ਡਰ੍ਯਿਉ, ਪਰਸ੍ਯਿਉ, ਬਾਸਦੇਵਸ੍ਯਿ, ਬਿਗਸੀਧ੍ਯਿ, ਮਿਲ੍ਯਿਉ ਆਦਿ ਕਿਤਨੇ ਹੀ ਸ਼ਬਦ ਹਨ ਜਿਨ੍ਹਾਂ ਨਾਲ 'ਅ' ਲਾ ਕੇ ਉਚਾਰਨ ਲੈਅ ਲੰਮਕਾਉਣੀ ਜਰੂਰੀ ਹੈ। ਇਸੇ ਤਰ੍ਹਾਂ ਸਰਬਗ੍ਯ, ਅਨਿਤ੍ਯ, ਸਿਮਰਤਯ੍ਯ, ਸੰਸਾਰਸ੍ਯ, ਪਰਤਖ੍ਯ ਆਦਿ ਸ਼ਬਦਾਂ ਦੇ ਅੰਤ ਵਿਚ 'ਅ' ਨਾਲ ਉਚਾਰਨ ਆਵਾਜ਼ ਲੰਮਕਾਉਣੀ ਹੈ।

ਯ ਿ ਅ : ਅਪ੍ਯਿਉ-ਅਪਿਅਉ ਸੰਚਰ੍ਯਿਉ-ਸੰਚਰਿਅਉ

ਲਖ੍ਯਾ-ਲਖਿਆ ਰਖ੍ਯਾ-ਰਖਿਆ

---

ਨੋਟ: ਕੁਝ ਥਾਵਾਂ ਤੇ ਅਖਰ ਪੈਰ ਵਿਚ ਪੈਰ-ਚਿੰਨ੍ਹ 'ਯ' ਅਤੇ ਨਾਲ ਹੀ ਅਖਰ ਨੂੰ ਸਿਹਾਰੀ ਵੀ ਲਗੀ ਹੋਈ ਹੈ, ਜਿਵੇਂ ਗਿ੍ਯਾਨ, ਗਿ੍ਯਾਨੇ। ਇਸ ਹਾਲਤ ਵਿਚ ਪੈਰ-ਚਿੰਨ੍ਹ ( ੍ਯ ) ਕੇਵਲ 'ਅ' ਦੀ ਅਵਾਜ਼ ਦਿੰਦਾ ਹੈ।

ਕਈ ਸ਼ਬਦਾਂ ਦੇ ਅੰਤ ਵਿੱਚ 'ਯ' ਹੈ- ਜਿਵੇਂ ਗੁਨੀਯ, ਰਮਣੀਯ, ਇਹ ਵੀ 'ਅ' ਦੀ ਧੁਨੀ ਵਾਂਗੂੰ ਹੀ ਲੰਮਕਾਉਣੀ ਹੈ। ਇਸ ਦੇ 'ਅ' ਨੂੰ 'ਆ' ਉਚਾਰਨਾ ਅਸ਼ੁੱਧ ਹੈ। ਅਜਿਹੀ ਰੂਪਾਵਲੀ ਦੇ ਗੁਰਬਾਣੀ ਵਿਚੋਂ ਦਰਸ਼ਨ ਕਰੋ:-

ਅਮਿਅ, ਸਸੀਅ, ਧੀਅ, ਸਵਾਰੀਅ, ਹੀਅ, ਕਛੂਅ, ਗਰੂਅ, ਗਇਅ, ਹੁਅ, ਘਿਅ, ਘਰੀਅ, ਜਾਣੀਅ, ਤਜੀਅ, ਤ੍ਰਿਅ, ਤਰੂਅ, ਨਾਮਦੇਅ, ਲੋਅ, ਪੀਅ, ਬਿਛੂਅ, ਬੀਚਾਰਿਅ, ਭਲੀਅ, ਭਇਅ, ਮਾਖਿਅ, ਆਦਿ।

ਯ. ਇ ਅ :

ਉਪਾਯਉ-ਉਪਾਇਅਉ, ਅਖੵਉ-ਅਖਇਉ, ਅਕਯਥ-ਅਕਇਅਥ, ਆਯਉ-ਆਇਅਉ, ਸਕਯਥ-ਸਕਇਅਥ, ਸਮਾਯਉ-ਸਮਾਇਅਉ, ਹੋਯਉ-ਹੋਇਅਉ, ਕਹਾਯਉ-ਕਹਾਇਅਉ, ਕਾਯਉ-ਕਾਇਅਉ, ਗਯਉ-ਗਇਅਉ, ਗਯੰਦ-ਗਇਅੰਦ, ਛਾਯਉ-ਛਾਇਅਉ, ਤਰਾਯਉ-ਤਰਾਇਅਉ, ਦਰਸਾਯਉ-ਦਰਸਾਇਅਉ।



# ਗੁਰਬਾਣੀ ਉਚਾਰਨਾਂ ਦਾ ਏਕੀਕਰਨ

ਗ੍ਰੰਥੀ ਸਿੰਘਾਂ, ਰਾਗੀ ਸਿੰਘਾਂ, ਅਖੰਡ ਪਾਠੀਆਂ ਅਤੇ ਕਥਾ ਵਾਚਕਾਂ ਪਾਸੋਂ ਜਦੋਂ ਪਾਵਨ ਗੁਰਬਾਣੀ ਸ੍ਰਵਣ ਕਰਨ ਦਾ ਅਵਸਰ ਮਿਲਦਾ ਹੈ ਤਾਂ ਸਮਾਪਤੀ ਮਗਰੋਂ ਗੁਰਬਾਣੀ ਦੇ ਪਾਠ ਉਚਾਰਨਾਂ ਬਾਰੇ ਕਈ ਪ੍ਰਕਾਰ ਦੀ ਚਰਚਾ ਛਿੜ ਪੈਂਦੀ ਹੈ। ਵਿਸ਼ੇਸ਼ ਕਰਕੇ ਮਿਸ਼ਨਰੀ ਅਤੇ ਟਕਸਾਲੀ ਵਿਦਵਾਨਾਂ ਦਾ ਪਰਸਪਰ ਉਚਾਰਨ ਵਿਰੋਧ ਤੂੰ ਤੂੰ ਮੈਂ ਮੈਂ ਵਾਲਾ ਵਾਤਾਵਰਨ ਪੈਦਾ ਕਰ ਦਿੰਦਾ ਹੈ। ਆਪਣੇ ਵਲੋਂ ਦੋਵੇਂ ਧਿਰਾਂ ਸ਼ੁੱਧ ਉਚਾਰਨ ਕਰਨ ਦਾ ਦਾਵਾ ਕਰਦੀਆਂ ਹਨ ਪਰ ਇਸ ਗੁਰਮਤਿ ਸਿਧਾਂਤ ਨੂੰ ਸਾਹਮਣੇ ਨਹੀਂ ਰਖਦੀਆਂ :-

> ਕਬੀਰ ਦਾਵੈ ਦਾਝਨੁ ਹੋਤੁ ਹੈ,
> ਨਿਰਦਾਵੈ ਰਹੈ ਨਿਸੰਕ ॥
> ਜੋ ਜਨੁ ਨਿਰਦਾਵੈ ਰਹੈ,
> ਸੋ ਗਨੈ ਇੰਦ੍ਰ ਸੋ ਰੰਕ ॥ [ਪੰਨਾ 1373

ਗੁਰਬਾਣੀ ਸ੍ਰੋਤ ਦਾ ਰਸ ਮਾਣਨ ਲਈ ਪੰਥਕ ਪੱਧਰ ਤੇ ਇਸ ਸਮਸਿਆ ਦਾ ਕੋਈ ਅੰਤਮ ਹੱਲ ਕਢਣਾ ਚਾਹੀਦਾ ਹੈ। ਜੇ ਅਜਿਹੀ ਦਸ਼ਾ ਰਹੀ ਤਾਂ ਦਿਨ ਬਦਿਨ ਕਈ ਹੋਰ ਉਲਝਣਾਂ ਪੈਦਾ ਹੋ ਜਾਣਗੀਆਂ।

ਸੰਪ੍ਰਦਾਈ ਵਿਦਵਾਨ ''ਮੇਰੇ ਸਾਹਿਬਾ ! ਹਉ ਆਪੇ ਭਰਮਿ ਭੁਲਾਣੀ॥ ਅਖਰ ਲਿਖੇ ਸੇਈ ਗਾਵਾ, ਅਵਰ ਨ ਜਾਣਾ ਬਾਣੀ॥'' (ਪੰਨਾ 1171) ਪੰਕਤੀ ਦੀ ਟੇਕ ਲੈ ਕੇ ਇਹ ਆਖਦੇ ਹਨ ਕਿ ਜਿਵੇਂ ਗੁਰਬਾਣੀ ਵਿਚ ਸ਼ਬਦਾਂ ਦਾ ਸਰੂਪ ਦਰਜ ਹੈ ਤਿਵੇਂ ਹੀ ਉਨ੍ਹਾਂ ਦਾ ਉਚਾਰਨ ਕਰਨਾ ਯੋਗ ਹੈ, ਭਾਵ ਆਪਣੇ ਕੋਲੋਂ ਕਿਸੇ ਲਗ ਮਾਤ੍ਰ ਦਾ ਪ੍ਰਯੋਗ ਨਾ ਕੀਤਾ ਜਾਵੇ, ਨਾਸਕੀ, ਅਨੁਨਾਸਕੀ ਅੱਧਕ ਸਹਿਤ ਤੇ ਅੱਧਕ ਰਹਿਤ ਉਚਾਰਨ ਕਰਨ ਦੀ ਲੋੜ ਨਹੀਂ।

ਸੁਣਨ ਵਿਚ ਉਪ੍ਰੋਕਤ ਪੰਕਤੀਆਂ ਪ੍ਰੇਮੀ ਪਾਠਕਾਂ ਨੂੰ ਭਾਵੇਂ ਬਹੁਤ ਸੁਖਾਂਦੀਆਂ ਹਨ ਪਰ ਜਦੋਂ ਵਿਦਵਾਨ ਗੁਰਬਾਣੀ ਤੇ ਅਧਾਰਤ ਗੁਰਮਤਿ ਪਖ ਉਜਾਗਰ ਕਰਦੇ ਹਨ ਓਦੋਂ ਸ੍ਰੋਤੇ ਹੈਰਾਨ ਹੋ ਜਾਂਦੇ ਹਨ।

ਸਚਾਈ ਇਹ ਹੈ ਕਿ ਹੁਣ ਤਕ ਇਸ ਪੰਕਤੀ ਦੇ ਅਰਥਾਂ ਬਾਰੇ ਵਾਦ-ਵਿਵਾਦ ਚਲ ਰਿਹਾ ਹੈ। ਸ਼ਬਦਾਵਲੀ ਵੀ ਕੋਈ ਔਖੀ

ਨਹੀਂ, ਪਰ ਆਪੋ ਆਪਣੇ ਹੱਠ ਨੂੰ ਛਡਣ ਲਈ ਕੋਈ ਤਿਆਰ ਨਹੀਂ। ਭਾਵੇਂ ਕੋਈ ਮਿਸ਼ਨਰੀ ਹੈ, ਸੰਪ੍ਰਦਾਈ ਹੈ ਜਾਂ ਸਾਧਾਰਨ ਪ੍ਰੇਮੀ ਪਾਠੀ ਹੈ, ਸਾਰੇ ਹੀ 'ਅਖਰ ਲਿਖੇ ਸੇਈ ਗਾਵਾ'' ਦਾ ਉਚਾਰਨ ''ਅਖਰ ਲਿਖੇ ਸੇਈ ਗਾਵਾਂ'' ਕਰਦੇ ਹਨ, ਫਿਰ ਗੁਰਬਾਣੀ ਜਿਵੇਂ ਲਿਖੀ ਹੋਈ ਹੈ, ਓਦਾਂ ਉਚਾਰਨ ਕਿਉਂ ਨਹੀਂ ਕਰਦੇ? ਸਚ ਪੁਛੋ ਤਾਂ ਇਹ ਮਜਬੂਰੀ ਹੈ ਜੇ ਬਿੰਦੀ ਰਹਿਤ ਪਾਠ ਕੀਤਾ ਜਾਵੇ ਤਾਂ ਇਹ ਭੂਤ ਕਾਲ ਦਾ ਲਖਾਇਕ ਹੋ ਜਾਂਦਾ ਹੈ, ਜਦੋਂ ਕਿ 'ਗਾਵਾ' ਵਰਤਮਾਨ ਕਾਲ ਨਾਲ ਸੰਬੰਧਤ ਹੈ। ਜਿਨ੍ਹਾਂ ਸ਼ਬਦਾਂ ਨੂੰ ਔਕੜ ਤੇ ਹੋੜਾ ਲਗਿਆ ਹੋਇਆ ਹੈ, ਉਨ੍ਹਾਂ ਦੇ ਉਚਾਰਨ ਲਿਖੇ ਅਨੁਸਾਰ ਕਿਹੜਾ ਪਾਠੀ ਕਰ ਸਕਦਾ ਹੈ? ਕੋਈ ਰਾਗੀ ਕਿਵੇਂ ਗਾਇਨ ਕਰ ਸਕਦਾ ਹੈ? ਇਨ੍ਹਾਂ ਪ੍ਰਸ਼ਨਾਂ ਦਾ ਉਤਰ ਦੇਣ ਲਈ ਕੋਈ ਪਹਿਲਵਾਨ ਮੈਦਾਨ ਵਿਚ ਨਹੀਂ ਨਿਤਰਦਾ।

ਆਓ ਇਸੇ ਵਿਸ਼ੇ ਦੀ ਡੂੰਘਾਈ ਨੂੰ ਸਮਝਣ ਦਾ ਜਤਨ ਕਰੀਏ। ਗੁਰਵਾਕ ਹਨ:-

ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ ॥
ਕੋਇ ਨ ਕਿਸਹੀ ਜੇਹਾ ਉਪਾਇਆ ॥
ਆਪੇ ਫਰਕੁ ਕਰੇ ਵੇਖਿ ਵਿਗਸੈ,
ਸਭਿ ਰਸ ਦੇਹੀ ਮਾਹਾ ਹੇ ॥ [ਪੰਨਾ 1056

ਸਿਰਜਨਹਾਰ ਕਰਤਾਰ ਨੇ ਜਿਤਨਾ ਸੰਸਾਰ ਪੈਦਾ ਕੀਤਾ ਹੈ ਕਿਸੇ ਜੀਵ ਦੀ ਸ਼ਕਲ ਤੇ ਅਕਲ ਇਕ ਦੂਜੇ ਨਾਲ ਨਹੀਂ ਮਿਲਦੀ। ਸਰੀਰਕ ਅੰਗਾਂ ਵਿਚ ਭਿੰਨਤਾ ਹੁੰਦੀ ਹੈ। ਫਿਰ ਉਚਾਰਨ, ਲੈਅ ਤੇ ਸੁਰ ਦਾ ਸੁਮੇਲ ਕਿਵੇਂ ਬਣ ਸਕਦਾ ਹੈ? ਲੇਖਕ ਨੂੰ ਆਪਣੇ ਜੀਵਨ ਵਿਚ ਪੁਰਾਤਨ ਪਾਠੀ ਸਿੰਘਾਂ ਪਾਸੋਂ ਪਾਠ ਸ੍ਰਵਣ ਕਰਨ ਤੇ ਸਿਖਣ ਦਾ ਸ਼ੁੱਭ ਅਵਸਰ ਪ੍ਰਾਪਤ ਹੁੰਦਾ ਰਹਿਆ, ਓਹ ਵੀ ਪਾਠ ਕਰਨ ਸਮੇਂ ਪਾਵਨ ਪੰਕਤੀਆਂ ਵਿਚ ਲੋੜੀਂਦੀਆਂ ਥਾਵਾਂ ਤੇ ਬਿਸਰਾਮਾਂ, ਬਿੰਦੀਆਂ, ਅੱਧਕਾਂ ਦਾ ਪ੍ਰਯੋਗ ਕਰਦੇ ਸਨ, ਅਜਿਹੀ ਰੁਚੀ ਅਜ ਵੀ ਜਾਰੀ ਹੈ ਪਰ ਅਜਿਹੇ ਹੱਠੀ ਪਾਠੀ ਸਿੰਘ ਮੌਜੂਦ ਹਨ ਜੋ ਇਹ ਆਖਦੇ ਹਨ ਕਿ ਸੰਤ ਮਹਾਂ ਪੁਰਸ਼ਾਂ ਨੇ ਜਿਵੇਂ ਉਨ੍ਹਾਂ ਨੂੰ ਪਾਠ ਪੜ੍ਹਾਇਆ, ਉਹ ਤਾਂ ਉਸੇ ਤਰ੍ਹਾਂ ਹੀ ਕਰਦੇ ਹਨ ਤੇ ਕਰਦੇ ਰਹਿਣਗੇ। ਗੁਰਬਾਣੀ ਵਿਚ ਬਹੁਤੀ ਥਾਵਾਂ ''ਮੈ, ਤੂ'' ਨੂੰ ਕੋਈ ਬਿੰਦੀ ਨਹੀਂ ਪਰ ਸੁਭਾਵਿਕ ਹੀ ਨਾਸਕੀ ਰੂਪ ਵਿੱਚ ਬੋਲਿਆ ਜਾਂਦਾ ਹੈ। ਜੇ ਕੋਈ ਇਸ ਸਚਾਈ ਨੂੰ ਨਾ ਮੰਨੇ ਤਾਂ ਉਸ ਦੀ ਮਰਜ਼ੀ।

ਹਜ਼ਾਰਾਂ ਸ਼ੁੱਧ ਤੇ ਅਸ਼ੁੱਧ ਪਾਠ ਭੇਦਾਂ ਦੀ ਸੂਚੀ ਜੋ ਸ਼੍ਰੋ.ਗੁ.ਪ੍ਰ. ਕਮੇਟੀ, ਅੰਮ੍ਰਿਤਸਰ ਨੇ ਪ੍ਰਕਾਸ਼ਤ ਕਰਵਾਈ ਸੀ, ਉਸ ਵਿਚ ਦਰਜ ਪਾਠਾਂ ਤੇ ਵਿਦਵਾਨਾਂ ਵਲੋਂ ਹੋਈ ਵਿਰੋਧਤਾ ਕਾਰਨ ਹਜ਼ਾਰਾਂ ਕਾਪੀਆਂ ਸ਼੍ਰੋਮਣੀ ਕਮੇਟੀ ਨੂੰ ਅਗਨਿ-ਭੇਟ ਕਰਨੀਆਂ ਪਈਆਂ।

21 ਮਈ 1999 ਸ਼ੁਕਰਵਾਰ ਅਜੀਤ ਅਖ਼ਬਾਰ ਵਿਚ ਸਿੰਘ ਸਾਹਿਬ ਗਿ. ਪੂਰਨ ਸਿੰਘ ਜੀ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਦਾ ਹੇਠ ਲਿਖਿਆ ਬਿਆਨ ਪ੍ਰਕਾਸ਼ਤ ਹੋਇਆ:

''ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਗੁਰਬਾਣੀ ਦੇ ਸਬੰਧ ਵਿਚ ਕੋਈ ਵੀ ਧਾਰਮਿਕ ਸੰਸਥਾ ਜਾਂ ਕੋਈ ਵੀ ਵਿਸ਼ੇਸ਼ ਵਿਅਕਤੀ ਇਹ ਸਮਰਥਾ ਨਹੀਂ ਰਖਦਾ ਕਿ ਆਪਣੀ ਮਰਜ਼ੀ ਨਾਲ ਕਿਸੇ ਤੁਕ ਨੂੰ ਬਦਲ ਸਕੇ ਜਾਂ ਕੋਈ ਸਿਹਾਰੀ ਬਿਹਾਰੀ ਅਧਕ ਟਿੱਪੀ, ਬਿੰਦੀ, ਕੰਨਾ ਜਾਂ ਔਂਕੜ ਜਾਂ ਕਿਸੇ ਤਰ੍ਹਾਂ ਦੀ ਵੀ ਕੋਈ ਤਬਦੀਲੀ ਕਰਨ ਦਾ ਅਧਿਕਾਰ ਨਹੀਂ ਰਖਦਾ''

ਇਹ ਬਿਆਨ ਤਾਂ ਬਹੁਤ ਸੁੰਦਰ ਹੈ, ਕੀ ਜਥੇਦਾਰ ਸਾਹਿਬ ਨੂੰ ਹੁਣ ਤਕ ਹੋਈਆਂ ਤਬਦੀਲੀਆਂ ਬਾਰੇ ਗਿਆਨ ਹੈ? ਕੀ ਓਹ ਆਪ ਗੁਰਬਾਣੀ ਦੀ ਸ਼ਬਦਾਵਲੀ ਦਾ ਹੂ-ਬ-ਹੂ ਉਚਾਰਨ ਕਰਦੇ ਹਨ? ਅੱਧਕ, ਬਿੰਦੀ ਦਾ ਪ੍ਰਯੋਗ ਨਹੀਂ ਕਰਦੇ? ਸ਼੍ਰੋ.ਗੁ.ਪ੍ਰ ਕਮੇਟੀ, ਅੰਮ੍ਰਿਤਸਰ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜੂਰੀ ਵਿਚ ਹਜ਼ਾਰਾਂ ਸੰਗਤਾਂ ਦੀ ਹਾਜ਼ਰੀ ਵਿਚ ਅਸ਼ੁੱਧ ਪਾਠਾਂ ਨੂੰ ਸੋਧਣ ਲਈ ਦੋ ਕਮੇਟੀਆਂ ਸਥਾਪਤ ਕਰ ਚੁੱਕੀ ਹੈ। ਸੋਧਕ ਕਮੇਟੀ ਦੀ ਪਹਿਲੀ ਇਕਤਰਤਾ ਮਿਤੀ 28-6-96 ਨੂੰ ਸਿੰਘ ਸਾਹਿਬ ਪ੍ਰੋ.ਮਨਜੀਤ ਸਿੰਘ ਜੀ ਵਲੋਂ ਬੁਲਾਈ ਗਈ ਸੀ ਪਰ ਕਿਸੇ ਜਰੂਰੀ ਕੰਮ ਕਾਰਨ ਆਪ ਹਾਜ਼ਰ ਨਹੀਂ ਸਨ ਹੋਏ। ਬਾਅਦ ਵਿਚ ਜਥੇਦਾਰਾਂ ਦੀ ਪਰਸਪਰ ਨਾ-ਮਿਲਵਰਤਣ ਕਾਰਨ ਇਸ ਪਾਸੇ ਕਮੇਟੀ ਦੇ ਅਧਿਕਾਰੀਆਂ ਨੇ ਕੋਈ ਧਿਆਨ ਹੀ ਨਹੀਂ ਦਿੱਤਾ, ਕੰਮ ਉਥੇ ਦਾ ਉਥੇ ਹੀ ਪਿਆ ਹੈ।

ਪਾਠ ਉਚਾਰਨਾਂ ਦੀਆਂ ਕਈ ਸਮੱਸਿਆਵਾਂ ਹਨ। ਇਥੋਂ ਤੱਕ ਕਿ ''ਮੂਲ ਮੰਤਰ'' ਦੇ ਉਚਾਰਨ ਵਿਚ ਵੀ ਏਕੀਕਰਨ ਦੀ ਲੋੜ ਹੈ। ਇਸ ਬਾਰੇ ਵਿਸਥਾਰ ਸਹਿਤ ਪੜ੍ਹੋ, 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ (ਤੁਲਨਾਤਮਿਕ ਅਧਿਐਨ) ਪੋਥੀ ਪਹਿਲੀ।

ਸਿੰਘ ਸਭਾ ਸ਼ਤਾਬਦੀ ਵਲੋਂ ਕਈ ਪਾਠ-ਬੋਧ ਸਮਾਗਮ ਹੋਏ, ਜਿਨ੍ਹਾਂ ਨੇ ਮਨ ਬਚਨ ਕਰਮ ਕਰਕੇ ਗੁਰਬਾਣੀ ਵਿਚ ਅੰਕਿਤ ਗੂਹੜ ਆਤਮਿਕ ਉਪਦੇਸ਼ਾਂ ਨੂੰ ਅਪਨਾਇਆ, ਉਨ੍ਹਾਂ ਦੇ

ਪਾਠ-ਉਚਾਰਨਾਂ ਅਤੇ ਹੋਰ ਰਹਿਤ-ਬਹਤਿ ਵਿਚ ਬੜਾ ਪਰਿਵਰਤਨ ਆਇਆ। ਜਿਨ੍ਹਾਂ ਪਾਠ-ਉਚਾਰਨਾਂ ਬਾਰੇ ਅਜੇ ਵਿਦਵਾਨਾਂ ਵਿਚ ਅਸੰਮਤੀ ਹੈ, ਉਨ੍ਹਾਂ ਬਾਰੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪਾਵਨ ਅਸਥਾਨ ਤੇ ਬੈਠ ਕੇ ਏਕੀਕਰਨ ਤੇ ਬਲ ਦੇਣਾ ਚਾਹੀਦਾ ਹੈ।

ਮੁਸਲਮਾਨਾਂ ਵਿਚ ਕੁਰਾਨ ਸ਼ਰੀਫ਼ ਦੀ ਅਜਿਹੀ ਦਸ਼ਾ ਸੀ ਪਰ ਜ਼ਿਆਉਲ ਹੱਕ ਨੇ ਕਾਜ਼ੀਆਂ ਤੇ ਮੌਲਾਣਿਆਂ ਨੂੰ ਇਕੱਠਾ ਕਰਕੇ ਕੁਰਾਨ ਸ਼ਰੀਫ਼ ਦੀ ਸੁਧਾਈ ਕਰਾ ਲਈ। ਨਾਲ ਹੀ ਇਹ ਕਾਨੂੰਨ ਬਣਾ ਦਿਤਾ ਕਿ ਇਸ ਤੋਂ ਬਾਅਦ ਜਿਹੜਾ ਮੁਸਲਮਾਨ ਕੁਰਾਨ ਸਰੀਫ ਤੇ ਕਿੰਤੂ ਪ੍ਰੰਤੂ ਕਰੇਗਾ, ਉਹ ਪਾਕਿਸਤਾਨ ਸਰਕਾਰ ਦੀ ਡੰਡਾਵਲੀ ਅਨੁਸਾਰ ਸਜ਼ਾ ਭੁਗਤਣ ਦਾ ਭਾਗੀ ਹੋਵੇਗਾ।

ਸੋ, ਗੁ.ਪ੍ਰ. ਕਮੇਟੀ, ਅੰਮ੍ਰਿਤਸਰ ਨੇ ਗੁਰਦੁਆਰਾ ਐਕਟ ਬਣਵਾਇਆ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਕਾਸ਼ਨਾ ਬਾਰੇ ਕੋਈ ਮਦ ਨਹੀਂ ਰਖੀ ਤੇ ਨਾ ਹੀ ਮਗਰੋਂ ਉਸ ਵਿਚ ਕੋਈ ਲੋੜੀਂਦੀ ਤਰਮੀਮ ਕਰਵਾ ਸਕੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪਾਂ ਦੀ ਛਪਾਈ ਦਾ ਕਿਸੇ ਪ੍ਰਾਈਵੇਟ ਅਦਾਰੇ ਜਾਂ ਪਬਲਿਸ਼ਰ ਨੂੰ ਕੋਈ ਅਧਿਕਾਰ ਨਹੀਂ ਹੋਣਾ ਚਾਹੀਦਾ। ਪਾਵਨ ਸਰੂਪਾਂ ਦਾ ਮੇਲਾਨ ਕਰਕੇ, ਇਕ ਸ਼ੁੱਧ ਸਰੂਪ ਸ਼੍ਰੋਮਣੀ ਕਮੇਟੀ ਨੂੰ ਛਾਪਣਾ ਚਾਹੀਦਾ ਹੈ। ਇਸੇ ਤਰ੍ਹਾਂ ਨਿਤਨੇਮ ਬਾਣੀਆਂ ਦੇ ਗੁਟਕੇ ਆਦਿ ਵੀ ਸੋਧ ਕੇ ਛਾਪਣੇ ਚਾਹੀਦੇ ਹਨ। ਨਵੇਂ ਸੰਸਕਰਣਾਂ ਦੇ ਪਾਠ ਸਰੂਪਾਂ ਵਿਚ ਕਿਸੇ ਪ੍ਰਕਾਰ ਦਾ ਅੰਤਰ ਨਹੀਂ ਹੋਣਾ ਚਾਹੀਦਾ।

ਪਾਵਨ ਸਰੂਪਾਂ ਦੀ ਇਕਸੁਰਤਾ ਤੇ ਇਕਸਾਰਤਾ ਨੂੰ ਧਿਆਨ ਵਿਚ ਰਖਣਾ ਚਾਹੀਦਾ ਹੈ। ਗੁਰਦੁਆਰਿਆਂ ਵਿਚ ਵਖ-ਵਖ ਪ੍ਰੈਸਾਂ ਰਾਹੀਂ ਪ੍ਰਕਾਸ਼ਤ ਹੋਏ ਸਰੂਪ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੂੰ ਇਕੱਤਰ ਕਰਕੇ ਆਪਣੇ ਪਾਸ ਅਦਬ ਨਾਲ ਰਖਣੇ ਚਾਹੀਦੇ ਹਨ।

ਗੁਰਬਾਣੀ ਵਿਚ ਤ ਤੇ ਤਾ, ਨ ਤੇ ਨਾ ਦੋਹਾਂ ਸਰੂਪਾਂ ਦੀ ਵਰਤੋਂ ਕੀਤੀ ਗਈ ਹੈ ਪਰ ਇਨ੍ਹਾਂ ਦਾ ਉਚਾਰਨ ਇਕੋ ਜਿਹਾ ਕਰਨਾ ਅਯੋਗ ਹੈ।

ਸਹਸਕ੍ਰਿਤੀ ਸਲੋਕਾਂ ਵਿਚ ਦ੍ਰਿੜਤਣ : ਲਿਖਣ : ਸੰਪੂਰਣ: ਹੈ, ਇਹ ਦੋ ਬਿੰਦੀਆਂ ਵਾਲਾ ਚਿੰਨ ਵਿਸਰਗ ਦਾ ਪ੍ਰਤੀਕ ਹੈ ਜੋ ਕਾਵਿ ਦੀ ਚਾਲ ਅਨੁਸਾਰ ਉਚਾਰਿਆ ਜਾਂਦਾ ਹੈ। ਅਰਥ ਕਰਨ ਵੇਲੇ ਵਿਸਰਗਾਂ ਨੂੰ ਮੁਖ ਰਖਣ ਦੀ ਕੋਈ ਲੋੜ ਨਹੀਂ। ਕਾਵਿ ਜਾਂ ਸੰਗੀਤ ਪਖੋਂ ਇਨ੍ਹਾਂ ਦੀ ਮਹੱਤਤਾ ਹੋਵੇਗੀ ਪਰ ਅਰਥ ਇਨ੍ਹਾਂ ਤੋਂ

ਬਿਨਾ ਭੀ ਸਹੀ ਰੂਪ ਵਿਚ ਹੁੰਦੇ ਹਨ।

ਗੁਰਬਾਣੀ ਦੇ ਦੋ ਮਾਤਰੇ ਸ਼ਬਦ- ਲੋਭਾਨੁ, ਸੋਹਾਗਣਿ, ਗੋਬਿੰਦ ਆਦਿ ਇਕ ਮਾਤਰਾ ਨਾਲ ਬੋਲੇ ਜਾਂਦੇ ਹਨ। ਇਥੇ ''ਅਖਰ ਲਿਖੇ ਸੇਈ ਗਾਵਾ'' ਵਾਲਾ, ਨਿਯਮ ਲਾਗੂ ਨਹੀਂ ਹੋ ਸਕਦਾ। ਗੁਰੂ ਕਾਲ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਦਾ ਸਰੂਪ ਸੰਜੋਗਾਤਮਿਕ (ਜੁੜਵਾਂ) ਸੀ ਜਦੋਂ ਕਿ ਵਰਤਮਾਨ ਸਰੂਪ ਪਦ-ਛੇਦ ਹਨ, ਇਨ੍ਹਾਂ ਵਿੱਚ ਏਕਤਾ ਨਹੀਂ, ਸੁਧਾਈ ਦੀ ਲੋੜ ਹੈ।

ਸ੍ਰੀ ਦਰਬਾਰ ਸਾਹਿਬ ਅੰਮ੍ਰਿਤ ਵੇਲੇ ਜੋ ਹੁਕਮਨਾਮਾ ਲਿਆ ਜਾਂਦਾ ਹੈ, ਉਸ ਦੀ ਲੈਅ ਬਹੁਤ ਲੰਮੀ ਹੁੰਦੀ ਹੈ। ਨਿਯਮ ਅਨੁਸਾਰ ਲਘੂ ਸ੍ਵਰ ਨੂੰ ਲਮਕਾਇਆਂ ਦੀਰਘ ਬਣ ਜਾਂਦੀ ਹੈ। ਹਰਸ੍ਵ ਸ੍ਵਰ, ਔਕੜ ਸਿਹਾਰੀ ਦਾ ਉਚਾਰਨ ਸੂਖਮ ਰੂਪ ਵਿਚ ਕਰਨਾ ਹੀ ਯੋਗ ਹੈ। ਕੀ ਨਾਮੁ ਨੂੰ ਨਾਮੋ, ਕੰਤ ਨੂੰ ਕੰਤੋ, ਮਲੁ ਨੂੰ ਮਲੋ, ਸੰਤੁ ਪਦ ਨੂੰ ਸੰਤੋ ਪੜ੍ਹਨਾ ਯੋਗ ਹੈ? ਇਤਾਦਿ ਅਨੇਕਾਂ ਸ਼ਬਦ ਦੇ ਉਚਾਰਨ ਬੇਲੋੜੇ ਹਨ, ਜਦੋਂ ਕਿ ਨਾਵ ਨੂੰ ਲੱਗਾ ਔਕੜ ਇਕਵਚਨ ਪੁਲਿੰਗ ਦਾ ਸੰਕੇਤਕ ਹੈ। ਬਹੁਵਚਨੀ ਸ਼ਬਦਾਂ ਦਾ ਉਚਾਰਨ ਨਾਸਕੀ ਕਰਨਾ ਹੀ ਸੋਭਾ ਦਿੰਦਾ ਹੈ। ਉਤਮਪੁਰਖ ਵਿੱਚ 'ਆਖਾ' ਨੂੰ 'ਆਖਾਂ' ਤੇ 'ਜੀਵਾ' ਨੂੰ 'ਜੀਵਾਂ' ਉਚਾਰਨਾ ਹੀ ਸ਼ੁੱਧ ਹੈ।

ਬਹੁਤ ਗ੍ਰੰਥੀ, ਪਾਠੀ ਤੇ ਰਾਗੀ ਸਿੰਘ 'ਤਾ' ਤੇ 'ਜਾ' ਦਾ ਉਚਾਰਨ ਅਸ਼ੁੱਧ ਕਰਦੇ ਹਨ। ਓਹ ਨਾਸਕੀ ਤੇ ਅਨੁਨਾਸਕੀ ਉਚਾਰਨ ਨੂੰ ਧਿਆਨ ਵਿਚ ਹੀ ਨਹੀਂ ਰਖਦੇ। ਓਹ ਆਮ ਤੌਰ ਤੇ ਬਿੰਦੀ ਦਾ ਪ੍ਰਯੋਗ ਕਰਦੇ ਹਨ ਜੋ ਕਿ ਠੀਕ ਨਹੀਂ। ਪ੍ਰਮਾਣ:-

ੳ) ਤਾ ਕੀ ਉਪਮਾ ਕਹੀ ਨ ਜਾਇ ॥ [ਪੰਨਾ 290

(ਤਾ ਕੀ ਪੜ੍ਹਨਾ ਅਸ਼ੁੱਧ ਹੈ)

ਅ) ਤਾ ਕਉ ਬਿਘਨ ਨ ਕੋਊ ਲਾਗੇ
ਜਾ ਕੀ ਪ੍ਰਭ ਆਗੈ ਅਰਦਾਸਿ ॥ [ਪੰਨਾ 714

('ਤਾ ਕਉ' ਅਤੇ 'ਜਾ ਕੀ' ਸ਼ਬਦਾਂ ਦਾ ਉਚਾਰਨ ਬਿੰਦੀ ਸਹਿਤ ਕਰਨਾ ਅਸ਼ੁੱਧ ਹੈ)। ਇਸੇ ਤਰ੍ਹਾਂ - (ਜਾ)

ੳ) ਜਾ ਕੋ ਠਾਕੁਰੁ ਊਚਾ ਹੋਈ ॥ . . . [ਪੰਨਾ 330

ਅ) ਜਾ ਕਾਰਨਿ ਹਮ ਤੁਮ ਆਰਾਧੇ,
ਸੋ ਦੂਖੁ ਅਜਹੂ ਸਹੀਐ ॥ [ਪੰਨਾ 658

ੲ) ਜਾ ਕਾਰਨਿ ਤੂੰ ਬਾਂਗ ਦੇਹਿ
ਦਿਲ ਹੀ ਭਤਰਿ ਜੋਇ ॥ [ਪੰਨਾ 1374

ਉਪ੍ਰੋਕਤ ਪੰਕਤੀਆਂ ਵਿਚ 'ਜਾ' ਦਾ ਉਚਾਰਨ ਬਿੰਦੀ ਰਹਿਤ ਹੀ

ਕਰਨਾ ਠੀਕ ਹੈ।

ਨੋਟ: ਜਿਥੇ ਅਰਥ 'ਜਦੋਂ' ਦੇ ਹੋਣਗੇ ਉਥੇ 'ਜਾਂ' ਉਚਾਰਨਾ ਹੈ।

ੳ) ਜਾ ਰਹਣਾ ਨਾਹੀ ਐਤੁ ਜਗਿ
ਤਾ ਕਾਇਤੁ ਗਾਰਬਿ ਹੰਢੀਐ ॥ [ਪੰਨਾ 473

ਅ) ਜਾ ਸਿਕਦਾਰੈ ਪਵੈ ਜੰਜੀਰੀ,
ਤਾ ਚਾਕਰ ਹਥਹੁ ਮਰਣਾ ॥੪॥ [ਪੰਨਾ 903

ਅੰਗਰੇਜ਼ੀ ਵਿਚ ਜਿਵੇਂ If ਨਾਲ then ਦਾ ਮੇਲ ਕੀਤਾ ਗਿਆ ਹੈ, ਗੁਰਬਾਣੀ ਵਿੱਚ ਬੇਸ਼ੁਮਾਰ ਸ਼ਬਦ ਹਨ।

ਸ਼ਬਦਾਂ ਦੇ ਅੰਤ ਵਿਚ ''ਹ'' ਮੁਕਤੇ ਦਾ ਉਚਾਰਨ ਜੋ ਪ੍ਰਾਚੀਨ ਕਾਲ ਤੋਂ ਆ ਰਿਹਾ ਹੈ, ਉਸ ਨਾਲ ਵਿਦਵਾਨ ਸਹਿਮਤ ਹਨ। ਸਹਸਾ, ਕਹਣਾ, ਲਹਣਾ, ਪਹਰ, ਕਹਨ, ਰਹਣਾ, ਰਹਤ, ਕਹਤੇ, ਲਹਦਾ ਆਦਿ ਸ਼ਬਦਾਂ ਵਿੱਚ 'ਹ' ਨਾਲ ਸਿਹਾਰੀ ਲਾਏ ਬਿਨਾ ਉਚਾਰਨ ਵਿੱਚ ਇਕਸਾਰਤਾ ਨਹੀਂ ਆ ਸਕਦੀ। ਹਾਂ, ਅਰਬੀ ਤੇ ਫ਼ਾਰਸੀ ਦੇ ਸ਼ਬਦਾਂ ਦਾ ਉਚਾਰਨ ਕਰਨ ਸਮੇਂ ਇਨ੍ਹਾਂ ਦੇ ਪਿਛੋਕੜ ਤੋਂ ਅਗਵਾਈ ਲੈਣੀ ਹੀ ਯੋਗ ਹੈ। 'ਹ' ਦਾ ਖੜਾ-ਤੜਾ ਰੂਪ ਬੋਲਣ ਵਾਲੇ ਪ੍ਰੇਮੀਆਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ''ਦੋਸੁ ਦੇਤ ਆਗਹ ਕਉ ਅੰਧਾ'' ਵਿੱਚ 'ਆਗਹ' ਵਿੱਚ 'ਹ' ਦਾ ਉਚਾਰਨ ਖੜੀ ਬੋਲੀ ਵਿਚ ਕਿਵੇਂ ਕਰਨਗੇ? ਖੜੀ ਬੋਲੀ ਵਾਂਙ 'ਹ' ਦਾ ਉਚਾਰਨ ਹਰੇਕ ਸ਼ਬਦ ਨਾਲ ਨਹੀਂ ਨਿਭ੍ਹਦਾ ਕਿਉਂਕਿ ਇਹ ਇਲਾਕਾਈ ਬੋਲੀ ਹੈ।

ਕੀ 'ਸਹਣਾ ਗਹਣਾ ਲਹਣਾ' ਨੂੰ 'ਸਾਹਣਾ ਗਾਹਣਾ ਲਾਹਣਾ' ਉਚਾਰਨਾ ਬਹੁਤ ਮਿਠਾਸ ਵਾਲਾ ਹੈ? ਕਹਦੇ ਨੂੰ ਕੀ ਪੜ੍ਹੋਗੇ? ਅਕਾਰ ਵੱਧਣ ਦੇ ਭੈ ਤੋਂ ਹੋਰ ਸ਼ਬਦ ਪਾਠਕਾਂ ਦੀ ਦ੍ਰਿਸ਼ਟੀਗੋਚਰ ਕਰਨ ਤੋਂ ਸੰਕੋਚ ਕੀਤਾ ਹੈ। ਬਹੁਤੇ ਵਿਦਵਾਨ ਨਾਵ ਨਾਲ ਲੱਗਾ ਔਕੜ ਤੇ ਕਾਰਕ ਰੂਪ ਵਿਚ ਵਰਤੀ ਸਿਹਾਰੀ ਦਾ ਉਚਾਰਨ ਕਰਨ ਦੇ ਹਕ ਵਿਚ ਨਹੀਂ। ਪੜ੍ਹੋ ਪ੍ਰਿੰ. ਤੇਜਾ ਸਿੰਘ ਜੀ ਦੀ ਰਚਿਤ ਪੁਸਤਕ ''ਗੁਰਬਾਣੀ ਵਿੱਚ ਸ਼ਬਦਾਂਤਿਕ ਲਗਾਂ ਮਾਤਰਾਂ ਦੇ ਗੁਝੇ ਭੇਦ''। ''ਗੁਰਬਾਣੀ ਦਾ ਸ਼ੁੱਧ ਉਚਾਰਨ'' (ਸ. ਧੰਨਾ ਸਿੰਘ ਪਟਿਆਲਾ)। (ਪ੍ਰੋ. ਨਰੈਣ ਸਿੰਘ, ਗੁਰੂ ਨਾਨਕ ਮਿਸ਼ਨ, ਸਨੌਰ), ''ਗੁਰਬਾਣੀ ਸ਼ੁੱਧ ਉਚਾਰਨ'' ਭਾ. ਸ. ਜੋਗਿੰਦਰ ਸਿੰਘ ਜੀ ਤਲਵਾੜਾ ਦਾ ਅਧਿਐਨ ਕੀਤਿਆਂ ਪਤਾ ਲਗਦਾ ਹੈ ਕਿ ਉਹ ਸਾਰੀਆਂ ਲਗਾਂ-ਮਾਤ੍ਰਾਂ ਦੇ ਪੱਖ ਵਿਚ ਹਨ ਪਰ ਅਖੰਡ ਪਾਠ ਸਮੇਂ ਇਹ ਵੀਚਾਰ ਥੋਥੇ ਸਾਬਤ ਹੁੰਦੇ ਹਨ। ਪੜ੍ਹੋ ''ਜਵਾਬਉਲ ਜਵਾਬ'' (ਪ੍ਰਿੰ. ਹਰਿਭਜਨ ਸਿੰਘ, ਸਿੱਖ ਮਿਸ਼ਨਰੀ

ਕਾਲਜ, ਅੰਮ੍ਰਿਤਸਰ), ''ਗੁਰਬਾਣੀ ਦਾ ਸ਼ੁੱਧ ਉਚਾਰਨ'' (ਗਿ. ਜੀਤ ਸਿੰਘ ਜੀ ਬੰਬਈ ਵਾਲੇ)। ਜਿਥੋਂ ਤੱਕ ਸ਼ਰਧਾ ਦਾ ਸੁਆਲ ਹੈ, ਉਸਦਾ ਆਪਣਾ ਅਸਥਾਨ ਹੈ ਪਰ ਭਾਸ਼ਾ ਦੇ ਆਧਾਰ ਤੇ ਜੋ ਉਚਾਰਨ ਸਰਲ ਤੇ ਸਪਸ਼ਟ ਹੋਣ, ਉਨ੍ਹਾਂ ਨੂੰ ਅਪਨਾਉਣਾ ਹੀ ਸਿਆਣਪ ਹੈ। ਸ਼ੁੱਧ ਅਹਾਰ, ਸ਼ੁੱਧ ਵੀਚਾਰ, ਸ਼ੁੱਧ ਆਚਾਰ ਅਤੇ ਇਕਾਗਰ ਚਿਤ ਹੋ ਕੇ ਸ਼ੁੱਧ ਹਿਰਦੇ ਨਾਲ ਹੀ ਇਸ ਮਸਲੇ ਦਾ ਹਲ ਕਢਿਆ ਜਾ ਸਕਦਾ ਹੈ ਆਪੋ ਆਪਣੀ ਤੂਤੀ ਵਜਾਉਣੀ ਠੀਕ ਨਹੀਂ।

ਮਨ ਦੀ ਮੈਲ ਗੁਰਬਾਣੀ ਦਾ ਉਪਦੇਸ਼ ਸੁਣਿਆਂ ਹੀ ਦੂਰ ਹੋਵੇਗੀ:-

ਗੁਰਬਾਣੀ ਸੁਣਿ ਮੈਲੁ ਗਵਾਏ ॥ [ਪੰਨਾ 665

ਮਨੁਖ ਬੇਸ਼ਕ ਤੀਰਥ ਯਾਤਰਾ ਲਈ ਪਾਣੀ ਦੀ ਗੰਗਾ ਵਿਚ ਪਿਆ ਨਹਾਏ, ਪਰ ਉਸ ਨਾਲ ਤਾਂ ਸਰੀਰ ਦੀ ਮੈਲ ਹੀ ਦੂਰ ਹੋਵੇਗੀ। ਜਿਹੜਾ ਜਗਿਆਸੂ ਗੁਰਬਾਣੀ ਦੀ ਗਿਆਨ-ਗੰਗਾ ਵਿਚ ਆਤਮਿਕ ਇਸ਼ਨਾਨ ਕਰੇਗਾ ਉਸ ਦਾ ਕਠੋਰ ਮਨ ਕੋਮਲ ਹੋ ਜਾਵੇਗਾ। ਸੰਤ ਜਨਾਂ ਦੀ ਸੰਗਤ ਕੀਤਿਆਂ ਜਦੋਂ ਪਾਪ-ਪੁੰਨ ਦੀ ਸਾਰ ਆ ਜਾਵੇਗੀ, ਅਹੰਕਾਰ ਮਿਟ ਜਾਵੇਗਾ, ਜੀਵਨ-ਸੁਧਾਰ ਦੀ ਲਹਿਰ ਨਾਲ ਪੂਰਬਲੇ ਕਰਮਾਂ ਦਾ ਲੇਖਾ-ਜੋਖਾ ਮੁਕ ਜਾਵੇਗਾ। ਫਿਰ ਜੀਵਨ ਮੁਕਤੀ ਪ੍ਰਾਪਤ ਕਰਨ ਲਈ ਗੁਰੂ ਚਰਨਾਂ ਵਿਚ ਇਉਂ ਬੇਨਤੀ ਕਰਨ ਲਗ ਜਾਏਗਾ:-

ਕਾਮ ਕ੍ਰੋਧੁ ਲੋਭੁ ਝੂਠੁ ਨਿੰਦਾ,
ਇਨ ਤੇ ਆਪਿ ਛਡਾਵਹੁ ॥
ਇਹ ਭੀਤਰ ਤੇ ਇਨ ਕਉ ਡਾਰਹੁ,
ਆਪਨ ਨਿਕਟਿ ਬੁਲਾਵਹੁ॥ [ਪੰਨਾ 617

'ਹ' ਅੱਧਾ 'ਯ' ਤੇ ਵ ਦੀ ਧੁਨੀ ਦਾ ਸਹੀ ਉਚਾਰਨ ਕਰਨ ਲਈ ਸਿਖਿਆ ਦੀ ਲੋੜ ਹੈ। ਅਭਿਆਸ ਤੋਂ ਬਿਨਾ ਇਨ੍ਹਾਂ ਦਾ ਸਹੀ ਉਚਾਰਨ ਕਰਨਾ ਕਠਿਨ ਹੈ।

ਪੰਜਾਬੀ ਵਿੱਚ 'ਹ', 'ਯ' ਤੇ 'ਵ' ਅੱਧੇ ਅਖਰ ਅਜਿਹੇ ਹਨ ਜੋ ਸੂਰ ਵੀ ਹਨ ਅਤੇ ਵਿਅੰਜਨ ਵੀ। ਅਰਥਾਤ ਇਹ ਲੱਗ ਦਾ ਕੰਮ ਵੀ ਕਰਦੇ ਹਨ ਅਤੇ ਅਖਰ ਦਾ ਵੀ। ਇਨ੍ਹਾਂ ਦੇ ਉਚਾਰਨਾਂ ਦਾ ਉਲਾਰ ਭਾਸ਼ਾਈਆਂ ਤੇ ਸੰਪ੍ਰਦਾਈਆਂ ਵਿੱਚ ਵਿਰੋਧਤਾ ਦਾ ਮੂਲ ਕਾਰਨ ਬਣਿਆ ਹੋਇਆ ਹੈ।

ਇਸ ਸਮੱਸਿਆ ਨੂੰ ਸੁਲਝਾਉਣ ਦਾ ਇਕੋ ਇਕ ਹਲ ਹੈ ਕਿ ਪੰਥਕ ਪੱਧਰ ਤੇ ਗੁਰਬਾਣੀ ਪਾਠ ਦੇ ਸ਼ੁੱਧ ਉਚਾਰਨ ਪ੍ਰਚਾਰਨ

ਹਿਤ ਇਕ ਨਵੀਂ ਸੋਧਕ ਕਮੇਟੀ ਥਾਪੀ ਜਾਵੇ, ਜੋ ਗੁਰੂ ਦੇ ਭੈ ਵਿਚ ਇਸ ਕਾਰਜ ਨੂੰ ਨੇਪਰੇ ਚੜ੍ਹਾਉਣ ਲਈ ਉਦਮਸ਼ੀਲ ਹੋਵੇ। ਫਿਰ ਵੱਡੇ ਵੱਡੇ ਸ਼ਹਿਰਾਂ ਤੇ ਪਿੰਡਾਂ ਵਿਚ ਸਿਖਿਆ ਕੇਂਦਰ ਖੋਲ੍ਹੇ ਜਾਣ ਤਾਂ ਜੋ ਨਿਸਚਿਤ ਉਚਾਰਨਾਂ ਨੂੰ ਆਮ ਸੰਗਤਾਂ ਵਿੱਚ ਪਰਚਾਰਿਆ ਜਾ ਸਕੇ।

ਸੋਧਕ ਕਮੇਟੀ ਦੀ ਅਗਵਾਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਵਿਚ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਅੰਮ੍ਰਿਤਸਰ ਦੇ ਸਹਯੋਗ ਨਾਲ ਹੋਣੀ ਚਾਹੀਦੀ ਹੈ। ਜੇ ਉਹ ਯੋਗ ਸਮਝਣ ਤਾਂ ਇਕ ਪੰਚਾਇਣ ਦੀ ਸਥਾਪਨਾ ਕਰ ਲੈਣ। ਇਸ ਕੰਮ ਵਿਚ ਖੜੋਤ ਪਾਉਣੀ, ਚੋਣਵੀਆਂ ਸੰਸਥਾਵਾਂ ਅਤੇ ਪਾਠ ਸਿਖਿਆਰਥੀਆਂ ਨਾਲ ਵੱਡਾ ਅਨਿਆਇ ਹੀ ਨਹੀਂ, ਸਾਰੇ ਪੰਥ ਨਾਲ ਧ੍ਰੋਹ ਹੋਵੇਗਾ। ਇਸ ਤੋਂ ਵਧ ਲਿਖਣਾ ਬੇ-ਲੋੜਾ ਤੇ ਕਉੜਾ ਹੋਵੇਗਾ।



# ਗੁਰਬਾਣੀ ਉਚਾਰਨ ਵਿੱਚ ਲਾ-ਪਰਵਾਹੀ

ਗੁਰਬਾਣੀ ਦੇ ਪ੍ਰੀਤਵਾਨੋ !

ਜ਼ਰਾ ਸੋਚੋ ਕਿ ਜਦੋਂ ਅਸੀਂ ''ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ'' (ਪੰਨਾ 488) ਜਾਂ ''ਫਰੀਦਾ ਕੰਨਿ ਮੁਸਲਾ ਸੂਫੁ ਗਲਿ, ਦਿਲਿ ਕਾਤੀ, ਗੁੜੁ ਵਾਤਿ'' (ਪੰਨਾ 1380) ਪਾਠ ਕਰਾਂਗੇ ਤਾਂ ਬਿੰਦੀ, ਅੱਧਕ ਦਾ ਪ੍ਰਯੋਗ ਹਰ ਹਾਲਤ ਹੋ ਜਾਵੇਗਾ। 'ਸਾਈ' ਤੇ 'ਸਾਂਈ' ਦੇ ਅਰਥ-ਭੇਦ ਨੂੰ ਮੁਖ ਰਖਦੇ ਹੋਏ ਬਿੰਦੀ ਦੀ ਵਰਤੋਂ ਤੋਂ ਬਿਨਾ ਹੋਰ ਕੋਈ ਚਾਰਾ ਨਹੀਂ। ਪਿੱਛਾਂ-ਖਿੱਚ ਵੀਚਾਰਾਂ ਵਾਲੇ ਜੋ ਪਾਠ ਕਰਨ ਵਿਚ ਆਪਣੇ ਆਪ ਨੂੰ ਬਹੁਤ ਨਿਪੁੰਨ ਸਮਝਦੇ ਹਨ, ਜੇ ਤੁਹਾਨੂੰ ਉਨ੍ਹਾਂ ਪਾਸੋਂ ਹੇਠ ਲਿਖੀਆਂ ਪੰਕਤੀਆਂ ਦਾ ਪਾਠ ਸੁਣਨ ਦਾ ਅਵਸਰ ਮਿਲੇ ਤਾਂ ਉਨ੍ਹਾਂ ਦੀ ਲਿਆਕਤ ਦਾ ਸਾਰਾ ਪਾਜ ਉਘੜ ਜਾਂਦਾ ਹੈ:-

| | ਸ਼ੁੱਧ | ਅਸ਼ੁੱਧ |
|---|---|---|
| 1) | ਸਗਲੀ ਫੂਲੀ ਨਿਫਲ ਨ ਕਾਈ ॥ | ਸਗਲੀ ਫੂਲੀ ਨਿੰ ਫਲ ਨ ਕਾਈ ॥ [ਪੰਨਾ 385 |
| 2) | ਕਉੜਾ ਹੋਇ ਪਤਿਸਟਿਆ ਪਿਆਰੇ, ਤਿਨਿ ਤਨਿ ਕੀਤਾ ਰੋਗੁ ॥ | ਕਉੜਾ ਹੋਇ ਪਤਿ ਸਟਿਆ ਪਿਆਰੇ, ਤਿਨਿ ਤਨਿ ਕੀਤਾ ਰੋਗੁ॥ [ਪੰਨਾ 641 |
| 3) | ਬਿਆਪਾਰੀ ਬਸੁਧਾ ਜਿਉ ਫਿਰਤਾ ॥ | ਬਿਆਪਾਰੀ ਬਸੁੱਧਾ ਜਿਉ ਫਿਰਤਾ ॥ [ਪੰਨਾ 255 |
| 4) | ਅਪਤੁ ਪਸੂ ਮਨਮੁਖੁ ਬੇਤਾਲਾ ॥ | ਅੱਪੱਤ ਪਸੂ ਮਨਮੁਖੁ ਬੇਤਾਲਾ॥ [ਪੰ. 1029 |

ਪਾਠਕ ਜਨ ਆਪ ਅੰਦਾਜ਼ਾ ਲਾਉਣ ਕੀ ਲਗਾਂ ਮਾਤ੍ਰਾਂ, ਬਿੰਦੀਆਂ ਅੱਧਕਾਂ ਤੇ ਬਿਸਰਾਮਾਂ ਬਿਨਾ ਸ਼ੁੱਧ ਪਾਠ ਕਰਨਾ ਸੰਭਵ ਹੈ? ਨਹੀਂ। ਭੈ-ਭਾਵਨੀ ਸਹਿਤ ਗੁਰਮਤਿ ਗਾਡੀ ਰਾਹ ਤੇ ਚਲਦਿਆਂ ਸ਼ਬਦ-ਸੁਰਤਿ ਦਾ ਸੰਗਮ ਬਣਦਾ ਹੈ ਅਤੇ ਜਿਸਦੇ ਫਲਸਰੂਪ ਜੀਵਨ ਯਾਤਰਾ ਸਫਲ ਹੁੰਦੀ ਹੈ:-

ਸਫਲ ਸਫਲ ਭਈ ਸਫਲ ਜਾਤ੍ਰਾ ॥
ਆਵਣ ਜਾਣ ਰਹੇ ਮਿਲੇ ਸਾਧਾ ॥ [ਪੰਨਾ 687

---

ਅਜੇਹੀਆਂ ਹੋਰ ਬਹੁਤ ਪੰਗਤੀਆਂ ਹਨ। ਪਰ ਪੁਸਤਕ ਦੇ ਆਕਾਰ ਨੂੰ ਸੀਮਤ ਰਖਣ ਲਈ ਉਨ੍ਹਾਂ ਬਾਰੇ ਪਾਠਕਾਂ ਨਾਲ ਵੀਚਾਰਾਂ ਦੀ ਸਾਂਝ ਨਹੀਂ ਕੀਤੀ। ਪਾਠਕ ਇਸ ਵਿਸ਼ੇ ਤੇ ਲੋੜੀਂਦੀ ਜਾਣਕਾਰੀ (ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ) ਤੋਂ ਪ੍ਰਾਪਤ ਕਰ ਸਕਦੇ ਹਨ।

ਡਾ. ਹਰਕੀਰਤ ਸਿੰਘ (ਪੰਜਾਬੀ ਯੂਨੀਵਰਸਿਟੀ, ਵਾਲੇ) ਜੋ ਪ੍ਰਸਿਧ ਭਾਸ਼ਾ ਵਿਗਿਆਨੀ ਹਨ ਨੇ ਗੁਰਬਾਣੀ ਦੀ ਭਾਸ਼ਾ ਤੇ ਵਿਆਕਰਨ (1997) ਪੁਸਤਕ ਲਿਖ ਕੇ ਲਗਮਾਤਰੀ ਨੇਮਾਂ ਦੀ ਵਿਆਖਿਆ ਵਿੱਚ ਭਾਵੇਂ ਕੁਝ ਵਾਧੇ ਕੀਤੇ ਹੋਣਗੇ ਪਰ ਪੁਸਤਕ ਦੀ ਭੂਮਿਕਾ ਵਿੱਚ ਇਹ ਲਿਖਿਆ ਹੈ:-

''ਮੈਂ ਜੋ ਕੁਝ ਲਿਖ ਸਕਿਆ ਹਾਂ, ਇਸ ਨਾਲ ਮੇਰੀ ਪੂਰੀ ਤਸੱਲੀ ਨਹੀਂ ਹੋਈ''।

ਉਨ੍ਹਾਂ ਭਾਵੇਂ ਇਹ ਸ਼ਬਦਾਵਲੀ ਨਿਮਰਤਾ ਵਜੋਂ ਵਰਤੀ ਹੋਵੇ ਪਰ ਪਾਠਕਾਂ ਲਈ ਇਹ ਉਤਸ਼ਾਹਜਨਕ ਨਹੀਂ।

ਇਸ ਵਿਸ਼ੇ ਨਾਲ ਸੰਬੰਧਤ ਪਾਠਕ ਜਾਣਦੇ ਹਨ ਕਿ ਡਾ. ਹਰਕੀਰਤ ਸਿੰਘ ਜੀ ਇਸ ਪੁਸਤਕ ਤੋਂ ਪਹਿਲਾਂ ''ਗੁਰਬਾਣੀ ਦਾ ਸ਼ੁੱਧ ਉਚਾਰਨ'' ਪੁਸਤਕ ਲਿਖੀ ਸੀ ਜਿਸ ਨੂੰ ਚੀਫ਼ ਖ਼ਾਲਸਾ ਦੀਵਾਨ, ਅੰਮ੍ਰਿਤਸਰ ਨੇ ਪ੍ਰਕਾਸ਼ਤ ਕਰਵਾਇਆ ਸੀ। ਉਸ ਬਾਰੇ ਕਾਫੀ ਕਸ਼ਮਕਸ਼ ਚਲਦੀ ਰਹੀ। ਆਖ਼ਰ ਪ੍ਰਿੰ. ਹਰਿਭਜਨ ਸਿੰਘ (ਭਾਈ ਸਾਹਿਬ) ਨੇ ''ਜਵਾਬਉਲ ਜਵਾਬ'' ਪੁਸਤਕ ਲਿਖ ਕੇ ਵਿਦਵਤਾ-ਭਰੇ ਵੀਚਾਰਾਂ ਦੀ ਚੰਗੀ ਛਾਪ ਲਾਈ।

ਡਾ. ਹਰਕੀਰਤ ਸਿੰਘ ਜੀ ਨੇ 'ਸ਼' ਤੇ 'ਜ਼' ਤੇ ਨਾਸਕੀ ਧੁਨੀਆਂ ਦੀ ਵਰਤੋਂ ਦਾ ਵਿਰੋਧ ਕੀਤਾ ਹੈ। ਆਪ ਲਿਖਦੇ ਹਨ:-

''ਗੁਰਬਾਣੀ ਵਿੱਚ ਜਿਥੇ ਨਾਸਿਕਤਾ ਨਹੀਂ ਅੰਕਿਤ ਕੀਤੀ ਗਈ ਉਥੇ ਉਚਾਰਨ ਨਾਸਿਕੀ ਕਰਨਾ ਬਿਲਕੁਲ ਗ਼ਲਤ ਹੈ ਅਤੇ ਇਹ ਭਾਸ਼ਾ ਸੰਬੰਧੀ ਘੋਰ ਅਗਿਆਨ ਦਾ ਲਖਾਇਕ ਹੈ।''

ਅਸਲ ਵਿੱਚ ਗੁਰਬਾਣੀ ਪਾਠ ਮਾਰਗ ਦੇ ਧਾਰਨੀ ਹੀ ਜਾਣਦੇ ਹਨ ਕਿ ਉਨ੍ਹਾਂ ਨੂੰ ਪਾਠ ਉਚਾਰਨਾਂ ਤੇ ਬਿਸਰਾਮਾਂ ਵਿਚ ਕਿਹੜੀਆਂ ਦਿਕਤਾਂ ਆਉਂਦੀਆਂ ਹਨ। ਇਸ ਸੰਦਰਭ ਵਿੱਚ ਭਾਸ਼ਾ ਵਿਗਿਆਨੀਆਂ ਅਤੇ ਗੁਰਬਾਣੀ ਦੇ ਪਾਠ ਅਭਿਆਸੀਆਂ ਦਾ ਪਰਸਪਰ ਮੇਲ ਹੋਣਾ ਸੰਭਵ ਨਹੀਂ। ਭਾਸ਼ਾ ਵਿਗਿਆਨੀ ਹੁਣ ਤਕ '੧' ਦਾ ਵਿਸ਼ਲੇਸ਼ਣ ਨਹੀਂ ਕਰ ਸਕੇ, ਬਾਕੀ ਦੀਆਂ ਗੱਲਾਂ ਛਡੋ।

ਉਚਾਰਨਾਂ ਬਾਰੇ ਵੇਖਾ-ਵੇਖੀ, ਸੁਣੀ-ਸੁਣਾਈ ਜੋ ਕਿਸੇ ਦੀ ਧਾਰਨਾ ਬਣ ਚੁੱਕੀ ਹੈ, ਉਸ ਨੂੰ ਸੁਧਾਰਨ ਦਾ ਕੋਈ ਘਟ ਹੀ ਉਪਰਾਲਾ ਕਰਦਾ ਹੈ। ਹਰ ਵਿਅਕਤੀ ਆਪਣੇ ਸੰਗਤੀ ਅਭਿਆਸ ਨੂੰ ਠੀਕ ਮੰਨਣ ਤੇ ਪ੍ਰਚਾਰਨ ਵਿਚ ਫ਼ਖ਼ਰ ਸਮਝਦਾ ਹੈ।

ਗੁਰੂ ਪਾਤਿਸ਼ਾਹ ਜੀ ਤੋਂ ਪ੍ਰਾਪਤ ਹੋਈ ਬਿਬੇਕ ਬੁਧੀ ਬਿਨਾ ਸ਼ੁੱਧ ਉਚਾਰਨ, ਅਰਥ ਭੇਦ ਅਤੇ ਅੰਮ੍ਰਿਤ ਬਾਣੀ ਦੇ ਅਨੁਭਵੀ ਅਰਥਾਂ ਦਾ ਗਿਆਨ ਹੋਣਾ ਸੰਭਵ ਨਹੀਂ। ਅੰਨ੍ਹੀ ਸ਼ਰਧਾ ਦੇ

ਅਧੀਨ ਸ਼ੁੱਧ ਪਾਠ ਹਿਤ ਹਰੇਕ ਲਗ-ਮਾਤਰ ਦਾ ਉਚਾਰਨ ਕਰਨ ਵਾਲੀ ਲਹਿਰ ਨੇ ਪਾਠ-ਬੋਧ ਵਿੱਚ ਉਨਤੀ ਦੀ ਥਾਂ ਨਿਘਾਰ ਲੈ ਆਂਦਾ ਹੈ। ਜੇ ਬੀਤੀਆਂ ਸਦੀਆਂ ਤੇ ਨਿਗਾਹ ਮਾਰੀਏ ਤਾਂ ਸਹਜੇ ਹੀ ਪਤਾ ਲਗਦਾ ਹੈ ਕਿ ਬੋਲੀ ਦੇ ਉਚਾਰਨਾਂ ਵਿੱਚ ਸਮੇਂ ਸਮੇਂ ਤਬਦੀਲੀ ਹੁੰਦੀ ਰਹੀ ਤੇ ਅਗੋਂ ਵੀ ਹੋਣੀ ਸੰਭਵ ਹੈ। ਜਦੋਂ ਸਚਖੰਡ ਹਰਿਮੰਦਰ ਸਾਹਿਬ ਵਿੱਚ ਅੰਮ੍ਰਿਤ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਸਮੇਂ ਭੱਟਾਂ ਦੇ ਸਵਈਏ ਉਚਾਰਨ ਹੁੰਦੇ ਹਨ, ਰਾਗੀ ਸਿੰਘ ਕੀਰਤਨ ਵਿਚ ਜੋ ਬਾਣੀ ਗਾਇਨ ਕਰਦੇ ਹਨ, ਜਿਵੇਂ ਉਨ੍ਹਾਂ ਵਿਚ ਉਚਾਰਨਾਂ ਦੀ ਏਕਤਾ ਨਹੀਂ ਹੁੰਦੀ, ਤਿਵੇਂ ਪਾਵਨ ਹੁਕਮਨਾਮਾ ਪ੍ਰਾਪਤ ਹੁੰਦਾ ਹੈ ਤਾਂ 'ਰਾਗੁ' ਨੂੰ ਰਾਗੋ, ਸਤਿਨਾਮੁ ਨੂੰ ਸਤਿਨਾਮੋ, ਪਾਤਿਸਾਹੁ ਨੂੰ ਪਾਤਿਸਾਹੋ ਰਾਹੁ ਨੂੰ ਰਾਹੋ ਆਦਿ ਉਚਾਰਨ ਸੁਣ ਕੇ ਮਨ ਨੂੰ ਸ਼ਾਂਤੀ ਪ੍ਰਾਪਤ ਹੋਣੀ ਤਾਂ ਕਿਤੇ ਰਹੀ, ਸਗੋਂ ਨਿਰਾਸਤਾ ਤੇ ਦੁਬਿਧਾ ਪਲੇ ਪੈਂਦੀ ਹੈ। 'ਸਾਇਰੁ' ਦੇ ਰਾਰੇ ਨੂੰ ਔਂਕੜ ਇਕ ਵਚਨ ਪੁਲਿੰਗ ਨਾਵ ਹੋਣ ਕਾਰਨ ਲਗਾ ਹੈ। ''ਸਾਇਰੋ' ਸ਼ਬਦ ਇਕ ਸਾਇਰ ਦਾ ਸੂਚਕ ਹੈ। ਔਂਕੜ ਪੁਲਿੰਗ ਨਾਵ ਵਜੋਂ ਅੰਕਿਤ ਹੈ। ਜੇ ਕੋਈ ਪ੍ਰੇਮੀ ਉਚਾਰਨ ਕਰਨਾ ਚਾਹੁੰਦਾ ਹੈ ਤਾਂ ਉਸ ਨੂੰ ਦੀਰਘ ਮਾਤ੍ਰਾ ਦਾ ਪ੍ਰਯੋਗ ਕਰਨ ਤੋਂ ਮੰਨ੍ਹਾਂ ਕਰਨਾ ਚਾਹੀਦਾ ਹੈ। ਇਸ ਤੋਂ ਇਲਾਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਪ੍ਰਕਾਸ਼ ਕਰਨ ਤੋਂ ਪਹਿਲਾਂ ਹਰ ਰੋਜ਼ ''ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ ।। ਦਰਸਨਿ ਪਰਸਿਐ ਗੁਰੂ ਕੈ, ਜਨਮ ਮਰਣ ਦੁਖੁ ਜਾਇ'' (ਪੰਨਾ 1392) ਵਾਲੀਆਂ ਪੰਗਤੀਆਂ ਪੜ੍ਹੀਆਂ ਜਾਂਦੀਆਂ ਹਨ। ਪਰ ਗ੍ਰੰਥੀ ਸਾਹਿਬਾਨ ਇਹ ਨਹੀਂ ਸੋਚਦੇ ਕਿ ਇਹਨਾਂ ਤੋਂ ਪਹਿਲੀਆਂ ਪੰਕਤੀਆਂ–

> ਅਮਿਅ ਦ੍ਰਿਸਟਿ ਸੁਭ ਕਰੈ, ਹਰੈ ਅਘ ਪਾਪ ਸਕਲ ਮਲ ॥
> ਕਾਮ ਕ੍ਰੋਧ ਅਰੁ ਲੋਭ ਮੋਹ, ਵਸਿ ਕਰੈ ਸਭੈ ਬਲ ॥
> ਸਦਾ ਸੁਖੁ ਮਨਿ ਵਸੈ, ਦੁਖੁ ਸੰਸਾਰਹ ਖੋਵੈ ॥
> ਗੁਰੁ ਨਵਨਿਧਿ ਦਰੀਆਉ, ਜਨਮ ਹਮ ਕਾਲਖ ਧੋਵੈ ॥

ਪੜ੍ਹੇ ਬਿਨਾ ਗੁਰੂ ਜੀ ਦੀ ਮਹਾਨ ਵਡਿਆਈ ਵਾਲਾ ਪਖ ਅਧੂਰਾ ਹੀ ਰਹਿ ਜਾਂਦਾ ਹੈ। ਗੁਰਦੇਵ ਪਿਤਾ ਆਪਣੇ ਬਚਿਆਂ ਨੂੰ ਸੁਮਤਿ ਬਖਸ਼ਣ। ਗੁਰੂ ਦੀ ਉਸਤਤਿ ਕਰਨ ਵਾਲੇ ਪ੍ਰੇਮੀਆਂ ਨੂੰ ਹਫਤਾਵਾਰੀ ਜਾਂ ਮਾਸਕ ਇਕਤਰਤਾ ਕਰਕੇ ਅਸ਼ੁੱਧ ਬਿਸਰਾਮ ਤੇ ਅਸ਼ੁੱਧ ਉਚਾਰਨ ਕਰਨ ਵਾਲੇ ਵੀਰਾਂ ਨੂੰ ਨਰੋਈ ਸੇਧ ਦੇ ਕੇ ਇਕਸੁਰਤਾ ਲਿਆਉਣੀ ਚਾਹੀਦੀ ਹੈ।

ਭਾ. ਸ. ਰਣਧੀਰ ਸਿੰਘ ਜੀ, ਭਾ. ਸ. ਵੀਰ ਸਿੰਘ ਜੀ, ਪ੍ਰਿੰ. ਤੇਜਾ ਸਿੰਘ ਜੀ, ਪ੍ਰੋ. ਸਾਹਿਬ ਸਿੰਘ ਜੀ, ਪ੍ਰੋ. ਨਰੈਣ ਸਿੰਘ ਜੀ, ਭਾ. ਸ. ਧੰਨਾ ਸਿੰਘ ਜੀ ਆਦਿ ਦਾਨਿਆਂ ਨੇ ਗੁਰਬਾਣੀ ਦਾ ਸ਼ੁੱਧ ਪਾਠ ਉਚਾਰਨ ਲਈ ਬੜੀਆਂ ਠੋਸ ਦਲੀਲਾਂ ਦਿੱਤੀਆਂ ਹਨ :–

| | | |
|---|---|---|
| ਇਕ | ਇਕੁ | ਇਕਿ |
| ਇਹ | ਇਹੁ | ਏਹਿ |
| ਸਭ | ਸਭੁ | ਸਭਿ |
| ਨਾਮ | ਨਾਮਿ | ਨਾਮੁ |
| ਕਰ | ਕਰੁ | ਕਰਿ |
| ਸੰਗ | ਸੰਗਿ | ਸੰਗੁ |
| ਜਪ | ਜਪੁ | ਜਪਿ |
| ਸਤ | ਸਤਿ | ਸਤੁ |
| ਮਤ | ਮਤੁ | ਮਤਿ |
| ਮਿਲ | ਮਿਲੁ | ਮਿਲਿ |
| ਮਧ | ਮਧੁ | ਮਧਿ |
| ਸਾਰ | ਸਾਰੁ | ਸਾਰਿ |
| ਸੋਚ | ਸੋਚੁ | ਸੋਚਿ |
| ਜਨ | ਜਨੁ | ਜਨਿ |

ਇਨ੍ਹਾਂ ਸਾਰਿਆਂ ਸ਼ਬਦਾਂ ਦਾ ਉਚਾਰਨ ਇਕਸਾਰ ਕਰਨਾ ਹੈ, ਭਾਵ ਜਨ, ਜਨੋ, ਜਨੇ, ਉਚਾਰਨ ਨਹੀਂ ਕਰਨਾ। ਕੀ ''ਸੁਰਤਿ'' ਨੂੰ ਸੁਰਤੇ, ਕੰਤਿ ਨੂੰ ਕੰਤੇ, ਆਦਿ ਪੜ੍ਹਨਾ ਯੋਗ ਹੈ? ਪਰਸਪਰ ਵੀਚਾਰ ਵੇਲੇ ਅਜਿਹੇ ਸਜਣ ਸ਼ੁੱਧ ਉਚਾਰਨ ਸੇਧਾਂ ਨਾਲ ਸਹਿਮਤ ਹੋ ਜਾਣਗੇ ਪਰ ਪਿਛੋਂ ਇਕੋ ਗਲ ਕਰਨਗੇ- ''ਜੀ ! ਸਾਨੂੰ ਜਿਵੇਂ ਉਚਾਰਨ-ਅਗਵਾਈ ਮਿਲਦੀ ਹੈ, ਉਹ ਕਿਵੇਂ ਛਡ ਸਕਦੇ ਹਾਂ?'' ਅਜਿਹੇ ਪ੍ਰੇਮੀਆਂ ਨੂੰ ਕੀ ਆਖੀਏ? ਨਾ-ਮਾਨੂੰ ਦੀ ਰਟ ਲਾਉਣ ਵਾਲਿਆਂ ਲਈ ਭਗਤ ਜੀ ਦੇ ਬਚਨ ਹਨ:-

ਅੰਧੇ ਏਕੁ ਨ ਲਾਗਈ, ਜਿਉ ਬਾਸ ਬਜਾਈਐ ਫੂਕ ॥

[ਪੰਨਾ 1372

ਜੇ ਮੇਰੇ ਵੀਰ ਗੁਰਬਾਣੀ ਵਿਆਕਰਣ ਦੇ ਨੇਮਾਂ ਦਾ ਪਠਨ-ਪਾਠਨ ਕਰਕੇ ਉਨ੍ਹਾਂ ਨੂੰ ਵਰਤੋਂ ਵਿਚ ਲਿਆਉਣ ਦਾ ਉਦਮ ਕਰਨ ਤਾਂ ਕਾਫ਼ੀ ਸੁਧਾਰ ਹੋ ਸਕਦਾ ਹੈ। ਹੇਠ ਦਿੱਤੀਆਂ ਸੇਧਾਂ ਨੂੰ ਚੇਤੇ ਰਖਣ ਦੀ ਲੋੜ ਹੈ।

1- ਨਾਵ ਨੂੰ ਲਗਾ ਔਕੜ ਇਕ ਵਚਨ ਪੁਲਿੰਗ ਦਾ ਸੂਚਕ ਹੈ, ਇਸਦਾ ਉਚਾਰਨ ਨਹੀਂ ਹੋਣਾ ਭਾਵ 'ਸੰਤੁ' ਨੂੰ 'ਸੰਤੋ' ਨਹੀਂ ਉਚਾਰਨਾ। 'ਸੰਤੁ' ਦੇ 'ਤੁ' ਨੂੰ ਲਗੇ ਔਕੜ ਦਾ

ਉਚਾਰਨ ਭਾਸ਼ਾ ਵਿਗਿਆਨੀਆਂ ਨੂੰ ਉਕਾ ਨਹੀਂ ਸੁਖਾਉਂਦਾ। ਜੇ ਔਕੜ ਉਚਾਰੇ ਬਿਨਾ ਨਹੀਂ ਰਹਿ ਸਕਦੇ ਤਾਂ ਲਘੂ ਮਾਤਰਾ ਦਾ ਉਚਾਰਨ ਕਰੋ।

ਸਾਹੁ ਤੇ ਪਾਤਿਸਾਹੁ ਦੇ ਹ ਨੂੰ ਲਗਾ ਔਕੜ ਵੀ ਇਕਵਚਨੀ ਨਾਵ ਦਾ ਲਖਾਇਕ ਹੈ। ਇਸ ਲਈ ਸਾਹੋ, ਪਾਤਿਸਾਹੋ, ਉਚਾਰਨਾ ਠੀਕ ਨਹੀਂ। ਇਸ ਤਰ੍ਹਾਂ ਦੇ ਕਿਤਨੇ ਹੀ ਸ਼ਬਦ ਹਨ- ਸਿਆਹੁ, ਮਾਹੁ, ਲਾਹੁ, ਵਿਆਹੁ, ਆਦਿ।

2- ਜੇ ਨਾਵ ਦਾ ਔਕੜ ਨਹੀਂ ਬੋਲਦਾ ਤਾਂ ਪੜਨਾਵ ਦਾ ਔਕੜ ਵੀ ਨਹੀਂ ਬੋਲਦਾ। 'ਇਹੁ' ਨੂੰ 'ਇਹੋ', ਜਿਸੁ ਤੇ ਤਿਸੁ ਦਾ ਉਚਾਰਨ ਜਿਸੋ, ਤਿਸੋ ਕਰਨਾ ਠੀਕ ਨਹੀਂ ਹੋਵੇਗਾ।

3- ਸਬੰਧਕੀ ਸਿਹਾਰੀ ਅਤੇ ਕਾਰਕ ਰੂਪੀ ਸਿਹਾਰੀ ਦਾ ਉਚਾਰਨ ਨਹੀਂ ਕਰਨਾ ਚਾਹੀਦਾ, ਅਰਥ-ਬੋਧ ਲਈ ਇਹਨਾਂ ਬਾਰੇ ਗਿਆਨ ਹੋਣਾ ਅਤਿ ਜਰੂਰੀ ਹੈ।

4- ਸੰਬੋਧਨ ਸ਼ਬਦ ਦਾ ਅੰਤਲਾ ਅਖਰ ਸਦਾ ਮੁਕਤਾ ਹੁੰਦਾ ਹੈ, ਉਸ ਨੂੰ ਉਸੇ ਰੂਪ ਵਿਚ ਉਚਾਰਨਾ ਚਾਹੀਦਾ ਹੈ।

5- ਹਰੇਕ ਪਾਠਕ ਨੂੰ ਮੁਕਤੇ, ਸਿਹਾਰੀ, ਔਕੜ ਵਾਲੇ ਸਰੂਪ ਦਾ ਅਖਰੀ ਗਿਆਨ ਹੋਣਾ ਚਾਹੀਦਾ ਹੈ। ਜਿਵੇਂ: ਧਨ, ਧਨੁ, ਪਤ, ਪਤਿ, ਸਤ ਸਤਿ ਤੇ ਸਤੁ ਆਦਿ।

6- ਉਚਾਰਨ ਕਰਨ ਸਮੇਂ ਸ਼ਬਦ ਦੇ ਪ੍ਰਕਰਣ ਨੂੰ ਮੁਖ ਰਖਣਾ ਚਾਹੀਦਾ ਹੈ।

7- ਵਾਧੂ ਬਿੰਦੀਆਂ ਲਾਉਣ ਜਾਂ ਜਿਥੇ ਲੋੜ ਹੋਵੇ ਉਥੇ ਨਾਹ ਲਾਉਣ ਵਾਲੀ ਆਦਤ ਤੋਂ ਛੁਟਕਾਰਾ ਪਾਉਣਾ ਚਾਹੀਦਾ ਹੈ।

8- ਕ੍ਰਿਆਵਾਚੀ ਸ਼ਬਦਾਂ ਦੇ ਅੰਤ ਵਿਚ ਲਗੀਆਂ ਮਾਤਰਾ ਨੂੰ ਉਚਾਰਨਾ ਜਰੂਰੀ ਹੈ।

9- ਸ਼ਬਦ ਦੇ ਮਧ ਵਿਚ ਲਗੇ ਔਕੜ ਨੂੰ ਉਚਾਰਨਾ ਜ਼ਰੂਰੀ ਹੈ। ਜਿਵੇਂ: ਠਾਕੁਰ, ਬਾਬੁਲ, ਆਦਿ। ਇਸ ਤਰ੍ਹਾਂ ਮੂਲਿਕ ਸ਼ਬਦਾਂ ਦੀ ਵਿਲਖਣਤਾ ਕਾਇਮ ਰਹਿੰਦੀ ਹੈ . . .

10- ਸ਼ਬਦ-ਉਚਾਰਨ ਸਮੇਂ ਉਤਮ ਪੁਰਖ, ਮਧਮ ਪੁਰਖ ਅਤੇ ਅਨਪੁਰਖ ਭੂਤ, ਭਵਿਖਤ, ਵਰਤਮਾਨ ਕਾਲ ਵੀ ਅਖੋਂ ਓਹਲੇ ਨਹੀਂ ਕਰਨੇ ਚਾਹੀਦੇ।

11- ਹੇਠ ਲਿਖੇ ਸੰਬੰਧਕੀ ਪਦ ਲਗਣ ਨਾਲ ਔਕੜ ਉਤਰ ਜਾਂਦਾ ਹੈ:- ਉਪਰਿ, ਅੰਦਰਿ, ਬਾਹਰਿ, ਸੰਗਿ, ਮਹਿ, ਤੁਲਿ, ਨਿਕਟਿ ਆਦਿ।

12- ਮੂਲਿਕ ਸਿਹਾਰੀ ਸਹਿਤ ਇਸਤ੍ਰੀਵਾਚਕ ਸ਼ਬਦਾਂ ਤੋਂ ਸੁਚੇਤ ਹੋਣ ਦੀ ਲੋੜ ਹੈ। ਜਿਵੇਂ:- ਧੁਨਿ, ਦ੍ਰਿਸਟਿ, ਮੇਦਨਿ, ਰੈਣਿ, ਸ੍ਰਿਸਟਿ, ਅਗਨਿ, ਰਿਧਿ ਸਿਧਿ, ਆਦਿ। ਇਹਨਾਂ ਦਾ ਉਚਾਰਨ ਹਿੰਦੀਨੁਮਾ ਧੁਨੀ, ਦ੍ਰਿਸਟੀ, ਮੇਦਨੀ ਆਦਿ ਨਹੀਂ ਕਰਨਾ ਚਾਹੀਦਾ।

13- ਜਦ ਉਤਮ ਪੁਰਖ ਬਹੁ-ਵਚਨ ਹੋਵੇ ਤਾਂ ਇਸ ਦੀ ਸਮਾਨ ਵਰਤਮਾਨ ਕਾਲ ਵਾਲੀ ਕਿਰਿਆ ਦਾ ''ਹ'' ਮੁਕਤਾ ਹੁੰਦਾ ਹੈ। ਜਿਵੇਂ:-

1. ਹਮ ਭੂਲ ਵਿਗਾੜਹ ਦਿਨਸੁ ਰਾਤਿ,<br>ਹਰਿ ਲਾਜ ਰਖਾਏ ॥ [ਪੰਨਾ 450
2. ਪ੍ਰਭ ਕੀਜੈ ਕਿਰਪਾ ਨਿਧਾਨ<br>ਹਮ ਹਰਿ ਗੁਨ ਗਾਵਹਗੇ ॥ [ਪੰਨਾ 1321
3. ਆਵਹੁ ਭੈਣੇ ਗਲਿ ਮਿਲਹ, ਅੰਕਿ ਸਹੇਲੜੀਆਹ ॥<br>[ਪੰਨਾ 17

(ਇਸੇ ਤਰ੍ਹਾਂ- ਪਾਵਹਗੇ, ਜਾਵਹਗੇ)

ਲੰਬੀਆਂ ਹੇਕਾਂ ਲਾ ਕੇ ਬਿਸਰਾਮ ਲਾਉਣ ਵਾਲੇ ਪ੍ਰੇਮੀ ਅਜਿਹੀ ਧਾਂਧਲੀ ਪਾਉਂਦੇ ਹਨ ਕਿ ਸੁਘੜ ਸ੍ਰੋਤਿਆਂ ਨੂੰ ਪਾਠ ਵਿਚ ਲਘੂ ਤੇ ਦੀਰਘ ਮਾਤਰਾ ਦੇ ਉਚਾਰਨ ਦਾ ਉਕਾ ਪਤਾ ਹੀ ਨਹੀਂ ਲਗਣ ਦੇਂਦੇ।

ਕਿਤਨਾ ਚੰਗਾ ਹੋਵੇ ਕਿ ਅੱਖਾਂ ਖੋਲ੍ਹ ਕੇ (ਭਾਵ ਚੇਤੰਨ ਹੋ ਕੇ) ਪਾਠ ਉਚਾਰਨ ਕੀਤੇ ਜਾਣ। ਕਈ ਗ੍ਰੰਥੀ ਸਿੰਘ ਹੁਕਮਨਾਮਾ ਲੈਣ ਸਮੇਂ ਥਿੜਕ ਜਾਂਦੇ ਹਨ ਭਾਵ ਉਨ੍ਹਾਂ ਦੀ ਬ੍ਰਿਤੀ ਇਕਾਗਰ ਨਹੀਂ ਹੁੰਦੀ, ਉਨ੍ਹਾਂ ਨੂੰ ਜਿਵੇਂ ਪਾਠ ਕੰਠਾਗਰ ਹੁੰਦਾ ਹੈ, ਓਦਾਂ ਹੀ ਉਹ ਪਹਿਲੀ ਵਾਰ ਅਸ਼ੁੱਧ ਤੇ ਦੂਜੀ ਵਾਰੀ ਸ਼ੁੱਧ ਕਰਦੇ ਹਨ। ਆਲਸ ਨਿੰਦਰਾ ਦੇ ਪ੍ਰਭਾਵ ਤੋਂ ਮੁਕਤ ਹੋ ਕੇ ਗੁਰੂ ਮਹਾਰਾਜ ਦੀ ਤਾਬਿਆ ਬੈਠਣਾ ਹੀ ਸੋਭਦਾ ਹੈ। ਫਿਰ ਡੋਲਨ ਵਾਲੀ ਸਥਿਤੀ ਬਦਲ ਜਾਵੇਗੀ:-

ਡੀਗਨ ਡੋਲਾ ਤਊ ਲਉ ਜਉ ਮਨ ਕੇ ਭਰਮਾ ॥<br>ਭ੍ਰਮ ਕਾਟੇ ਗੁਰਿ ਆਪਣੈ, ਪਾਏ ਬਿਸਰਾਮਾ ॥ [ਪੰਨਾ 400

'ਹ' ਜਿਨ੍ਹਾਂ ਦੇ ਵਿਚਕਾਰ ਜਾਂ ਅੰਤ ਵਿਚ ਆਉਂਦਾ ਹੈ, ਉਸ ਦਾ ਉਚਾਰਨ ਜੋ ਪ੍ਰਚਲਤ ਹੈ, ਉਸ ਨੂੰ ਛਡ ਕੇ ਇਕ ਨਵੀਂ ਪਿਰਤ ਪਾਉਣ ਤੇ ਚਲਾਉਣ ਦਾ ਪੂਰਾ ਜਤਨ ਜਾਰੀ ਹੈ।

ਉਹ 'ਕਹਤ' ਤੇ 'ਰਹਤ' ਨੂੰ 'ਕਹਿਤ, ਰਹਿਤ' ਨਹੀਂ ਉਚਾਰਦੇ। 'ਸਹਜ' ਦਾ ਉਚਾਰਨ ਵੀ 'ਸਹਿਜ' ਨਹੀਂ ਕਰਦੇ, ਉਨ੍ਹਾਂ ਦੇ ਉਚਾਰਨ ਚੋਂ ਅੱਧੀ ਅੱਧਕ ਦੀ ਧੁਨੀ ਨਿਕਲਦੀ ਹੈ। ਅਜਿਹੇ ਵੀਰਾਂ ਨੂੰ ਗਿਆਨ ਨਹੀਂ, ਜਿਵੇਂ ਕੋਈ ਸਿਆਣਾ ਮਾਰਗ ਦਰਸ਼ਨ ਕਰਦਾ ਹੈ, ਓਦਾਂ ਹੀ ਉਨ੍ਹਾਂ ਦੇ ਪਿਛ-ਲੱਗ ਬਣ ਜਾਂਦੇ ਹਨ। ਲਹਣਾ, ਗਹਣਾ, ਕਹਨ, ਦਹਨ, ਭਗਤਹ, ਚਰਣਹ, ਜਨਹ, ਸਚਹ, ਆਦਿ ਸ਼ਬਦਾਂ ਦਾ ਉਚਾਰਨ ਉਹ ਅਧੀ ਅੱਧਕ ਦੀ ਮਾਤ੍ਰਾ ਵਰਤ ਕੇ ਲੱਹਣਾ, ਗੱਹਣਾ, ਭਗਤਾ, ਚਰਣਾ, ਆਦਿ ਕਰਦੇ ਹਨ। ਜੇ ਉਨ੍ਹਾਂ ਨੂੰ ਕਹੀਏ ਕਿ ਉਨ੍ਹਾਂ ਦੇ ਉਚਾਰਨਾਂ ਚੋਂ ਕੰਨੇ ਦੀ ਧੁਨੀ ਨਿਕਲਦੀ ਹੈ। ਪਰ ਉਹ ਨਹੀਂ ਮੰਨਦੇ। ਉਹ ਇਕੋ ਦਲੀਲ ਦਿੰਦੇ ਹਨ ਕਿ ਜਦੋਂ ਇਕ ਸ਼ਬਦ ਦੇ ਦੋ ਸਰੂਪ ਹੋਣ ਤਾਂ ਉਨ੍ਹਾਂ ਦੇ ਉਚਾਰਨ ਦੋ ਹੋਣੇ ਚਾਹੀਦੇ ਹਨ ਪਰ ਇਹ ਦਲੀਲ ਕੱਚੀ ਹੈ। ਕੀ ਨਾਨਕ, ਨਾਨਕੁ, ਨਾਨਕਿ ਤਿੰਨੇ ਸਰੂਪ ਵਖਰੇ ਨਹੀਂ? ਕੀ ਕੋਈ ਪਾਠਕ ਇਨ੍ਹਾਂ ਦਾ ਵਖਰਾ ਉਚਾਰਨ ਕਰਦਾ ਹੈ? ਇਹ ਤਾਂ ਹਠ ਹੈ।

ਗੁਰਬਾਣੀ ਦੀ ਪਾਵਨ ਪੰਕਤੀ ''ਖੋਲਿ ਕਪਟ ਗੁਰਿ ਮੇਲੀਆ, ਨਾਨਕ ਹਰਿ ਸੰਗਿ ਮੀਤ'' (ਪੰਨਾ 703) ਵਿੱਚ 'ਕਪਟ' ਪਦ ਦਾ ਉਚਾਰਨ 'ਕਪੱਟ' ਕਰਨਾ ਠੀਕ ਨਹੀਂ ਕਿਉਂਕਿ ਇਹ ਨਿਤ ਪਾਠ ਕਰਨ ਤੇ ਸੁਣਨ ਵਾਲੇ ਪ੍ਰੇਮੀਆਂ ਨੂੰ ਓਪਰਾ ਜਿਹਾ ਲਗਦਾ ਹੈ। ਇਹ ਪਦ ਜਿਥੇ ਛਲ, ਧੋਖਾ, ਫ਼ਰੇਬ ਦੇ ਅਰਥ ਦਿੰਦਾ ਹੈ ਉਥੇ 'ਕਪਾਟ'-ਪੜਦੇ, ਦਰਵਾਜ਼ੇ ਦੇ ਅਰਥ ਵੀ ਦਿੰਦਾ ਹੈ। ਕੋਸ਼ਾਂ ਅਨੁਸਾਰ ਇਕ ਪਦ ਦੇ ਕਈ ਅਰਥ ਹੁੰਦੇ ਹਨ। ਇਹ ਜ਼ਰੂਰੀ ਨਹੀਂ ਹੁੰਦਾ ਕਿ ਅਰਥ ਅਨੁਸਾਰ ਹਰ ਥਾਂ ਉਚਾਰਨ ਹੀ ਬਦਲ ਦਿੱਤਾ ਜਾਏ। ਕੀ ਇਕ ਪਦ ਦੇ ਦਸ ਉਚਾਰਨ ਹੋ ਸਕਦੇ ਹਨ? 'ਕਪਟ' ਪਦ ਗੁਰਬਾਣੀ ਵਿੱਚ ਕਈ ਪੰਕਤੀਆਂ ਵਿੱਚ ਵਿਦਮਾਨ ਹੈ।

ਜਿਵੇਂ:-

1) ਕੁਚਿਲ ਕਠੋਰ ਕਪਟ ਕਾਮੀ ॥ [ਪੰਨਾ 1301

2) ਜਿਨਾ ਅੰਤਰਿ ਕਪਟੁ ਵਿਕਾਰੁ ਹੈ,
ਤਿਨਾ ਰੋਇ ਕਿਆ ਕੀਜੈ ॥ [ਪੰਨਾ 450

3) ਹਰਿ ਹਰਿ ਆਨਿ ਮਿਲਾਇਓ ਗੁਰੁ ਸਾਧੂ
ਮਿਲਿ ਸਾਧੂ ਕਪਟ ਖੁਲਾਨਾ ॥ [ਪੰਨਾ 697

4) ਖੂਲੇ ਕਪਟ ਧਪਟ ਬੁਝਿ ਤ੍ਰਿਸਨਾ,
ਜੀਵਉ ਪੇਖਿ ਦਰਸਾਰੀ ॥ [ਪੰਨਾ 1120

ਉਪਰੋਕਤ ਨੰਬਰ 4 ਵਿੱਚ ''ਕਪਟ ਧਪਟ'' ਨੂੰ ਕੋਈ ''ਕਪੱਟ ਧਪੱਟ'' ਨਹੀਂ ਉਚਾਰਦਾ। ਇਸੇ ਤਰ੍ਹਾਂ ''ਕਪਟੀ' ਸ਼ਬਦ ਨੂੰ ''ਕਪੱਟੀ' ਕੋਈ ਨਹੀਂ ਬੋਲਦਾ। ਪਿੰਗਲ ਅਨੁਸਾਰ ਅੱਧਕ ਦੀ ਵਰਤੋਂ ਨਾਲ ਦੋ ਮਾਤਰਾਂ ਹਨ। ਬੇ-ਲੋੜੀ ਵਰਤੋਂ ਕਾਵਿ-ਪਿੰਗਲ ਦੀ ਉਲੰਘਣਾ ਦਾ ਦੋਸ਼ੀ ਬਣਾ ਦਿੰਦੀ ਹੈ।

ਸੋ, ਗੁਰਬਾਣੀ ਵਿੱਚ ਮੂਲ ਸ਼ਬਦ ਦੇ ਕੇ ਉਸ ਦੇ ਵੱਖ ਵੱਖ ਰੂਪ ਤੇ ਅਰਥ ਦਿੱਤੇ ਗਏ ਹਨ ਪਰ ਉਚਾਰਣ ਸਭ ਦਾ ਸਮਾਨ ਹੀ ਹੈ।ਪ੍ਰਚਲਤ ਸ਼ੁੱਧ ਉਚਾਰਨ ਨਾਲ ਝਟ ਹੀ ਸ਼ਬਦ ਦਾ ਅਰਥ ਬੋਧ ਹੋ ਜਾਂਦਾ ਹੈ। ਅਉਖੇ ਹੋ ਕੇ ਰੁਖੇ ਉਚਾਰਨ ਦਾ ਕੀ ਲਾਭ? 'ਪਾਵਹਗੇ, ਜਾਵਹਗੇ' ਨੂੰ 'ਪਾਵਾਂਗੇ, ਜਾਵਾਂਗੇ' ਉਚਾਰਨਾ ਹਾਸੋ ਹੀਣਾ ਜਿਹਾ ਲਗਦਾ ਹੈ।



# ਦੋ ਮਾਤ੍ਰਿਕ ਸ਼ਬਦ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਭੰਡਾਰ ਵਿਚ ਕੁਝ ਅਜਿਹੇ ਸ਼ਬਦ ਹਨ ਜਿਨ੍ਹਾਂ ਨੂੰ ਹੋੜਾ ਤੇ ਔਂਕੜ ਦੋਵੇਂ ਮਾਤਰਾਂ ਲਗੀਆਂ ਹੋਈਆਂ ਹਨ। ਕਾਵਿ ਦਾ ਸੰਤੁਲਨ ਤੇ ਪਾਠ-ਚਾਲ ਕਾਇਮ ਰਖਣ ਲਈ, ਕਿਧਰੇ ਮਾਤਰਾ ਵਧ ਤੇ ਕਿਤੇ ਘੱਟ ਹੁੰਦੀ ਹੈ। ਅਜਿਹੇ ਦੋ-ਮਾਤ੍ਰਿਕ ਸ਼ਬਦਾਂ ਨੂੰ ਵੇਖ ਕੇ ਸਾਧਾਰਨ ਪਾਠਕ ਸੋਚ-ਸਾਗਰ ਵਿਚ ਡੁਬ ਜਾਂਦੇ ਹਨ ਕਿ ਉਹ ਔਂਕੜ ਵਾਲਾ ਉਚਾਰਨ ਕਰਨ ਜਾਂ ਹੋੜੇ ਵਾਲਾ?

ਗੁਰੂ ਪਾਤਿਸ਼ਾਹ ਜੀ ਨੇ ਕਾਵਿ-ਕਲਾ ਨਿਰੂਪਣ ਕਰਨ ਵਿਚ ਕਮਾਲ ਕਰ ਦਿਤਾ ਹੈ। ਸ਼ਬਦ ਦਾ ਮੂਲ ਸਰੂਪ ਵੀ ਕਾਇਮ ਰਖਿਆ ਹੈ ਅਤੇ ਕਾਵਿ ਚਾਲ ਦੀ ਪੂਰਤੀ ਲਈ ਲਘੂ ਜਾਂ ਦੀਰਘ ਮਾਤਰਾ ਦਾ ਪ੍ਰਯੋਗ ਕਰਨ ਦੀ ਸੋਝੀ ਵੀ ਬਖ਼ਸ਼ੀ ਹੈ। ਲੋੜ ਹੈ ਪਾਠ ਅਭਿਆਸ ਦੀ। ਕੁਝ ਚੋਣਵੇਂ ਸ਼ਬਦ ਪਾਠਕਾਂ ਦੀ ਗਿਆਤ ਲਈ ਹੇਠ ਦਿਤੇ ਜਾਂਦੇ ਹਨ:-

| *ਪੰਨਾ ਸ੍ਰੀ ਗੁ. ਗ੍ਰੰ. ਸ.* | *ਦੋ ਮਾਤਰੇ ਸ਼ਬਦ* | *ਸ਼ੁੱਧ ਉਚਾਰਨ* |
|---|---|---|
| 21 | ਲੋੁਭਾਨੁ | ਲੁਭਾਨੁ |
| 25 | ਮਿਆਨੋੁ | ਮਿਆਨੋ |
| ,, | ਜਹਾਨੋੁ | ਜਹਾਨੋ |
| ,, | ਪਰਵਾਨੋੁ | ਪਰਵਾਨੋ |
| 104 | ਗੋੁਪਾਲਾ | ਗੁਪਾਲਾ |
| 135 | ਸੋੁਹੰਦਾ | ਸੁਹੰਦਾ |
| 190 | ਗੋੁਪਾਲਾ | ਗੁਪਾਲਾ |
| 213 | ਓੁਹੀ | ਓਹੀ |
| 300 | ਲੋੁਕਾਈ | ਲੁਕਾਈ |
| 429 | ਏਕੋੁ | ਏਕੋ |
| 438 | ਨਾਮੋੁ | ਨਾਮੋ |
| 454 | ਮਾਨੋਰਥੋੁ | ਮਾਨੋਰਥੋ |
| 487 | ਮੋੁਹਿ | ਮੁਹਿ |
| 581 | ਸੋੁਹਾਗਣੀ | ਸੁਹਾਗਣੀ |
| 668 | ਲੋੁਚਾਨੀ | ਲੁਚਾਨੀ |
| 699 | ਓੁਮਾਹਾ | ਉਮਾਹਾ |
| ,, | ਤੋੁਲਾਹਾ | ਤੁਲਾਹਾ |
| 744 | ਡੋੁਲਾਇਆ | ਡੁਲਾਇਆ |
| 783 | ਜੋੁਨੀਆ | ਜੁਨੀਆ |

| ਪੰਨਾ ਸ੍ਰੀ ਗੁ. ਗ੍ਰੰ. ਸ. | ਦੋ ਮਾਤਰੇ ਸ਼ਬਦ | ਸ਼ੁੱਧ ਉਚਾਰਨ |
|---|---|---|
| 786 | ਲੋੁਭਾਇ | ਲੁਭਾਇ |
| 793 | ਬਿਬੇਕੋੁ | ਬਿਬੇਕੋ |
| 863 | ਨਾਮੋੁ | ਨਾਮੋ |
| 863 | ਗੋੁਬਿੰਦੁ | ਗੋਬਿੰਦੁ |
| 890 | ਗੋੁਪਾਲਾ | ਗੁਪਾਲਾ |
| 891 | ਗੋੁਸਾਈ | ਗੁਸਾਈ |
| 913 | ਲੋੁਭਾਨਾ | ਲੁਭਾਨਾ |
| 914 | ਦੋੁਰਾਏ | ਦੁਰਾਏ |
| 932 | ਤੋੁਲਾਵੈ | ਤੁਲਾਵੈ |
| 984 | ਹੋੁਈ | ਹੁਈ |
| 1086 | ਮੋੁਲਿ, ਅਮੋੁਲੁ | ਮੋਲਿ ਅਮੋਲੁ |
| 1097 | ਲੋੁਭਾਈਆ | ਲੁਭਾਈਆ |
| 1097 | ਗੋੁਸਾਈਆ | ਗੁਸਾਈਆ |
| 1098 | ਬੋੁਲਾਇਆ | ਬੁਲਾਇਆ |
| 1120 | ਭੋੁਗਵੈ | ਭੁਗਵੈ |
| 1120 | ਭੋੁਗਵਤ | ਭੁਗਵਤ |
| 1122 | ਅੰਚਲੋੁ | ਅੰਚਲੋ |
| 1123 | ਸੁਖ ਸਾਗਰੋੁ | ਸੁਖ ਸਾਗਰੋ |
| 1129 | ਭੋੁਲਾਇਆ | ਭੁਲਾਇਆ |
| 1156 | ਮੋੁਨਿ | ਮੋਨਿ |
| 1157 | ਦੀਨੋੁ | ਦੀਨੋ |
| 1163 | ਸੋੁਇਨ | ਸੁਇਨ |
| 1190 | ਕੋੁਟਵਾਰੀ | ਕੁਟਵਾਰੀ |
| 1196 | ਜੋੁ | ਜੁ |
| ” | ਗੋੁਬਿੰਦੇ | ਗੁਬਿੰਦੇ |
| 1197 | ਲੋੁਕਾਨੀ | ਲੁਕਾਨੀ |
| 1201 | ਜਗਦੀਸੋੁਰਾ | ਜਗਦੀਸੁਰਾ |
| 1202 | ਓੁਨਿ, ਬੋੁਲਾਨ | ਓਨਿ, ਬੁਲਾਨ |
| 1203 | ਓੁਹੁ | ਓਹੁ |
| 1205 | ਓੁਇ | ਓਇ |
| 1210 | ਸੋੁਹਾਗਨਿ | ਸੁਹਾਗਨਿ |
| ” | ਲੋੁਕਾਨੀ | ਲੁਕਾਨੀ |
| 1218 | ਸੋੁਹਾਵੈ | ਸੁਹਾਵੈ |
| 1292 | ਸੋੁ | ਸੁ |
| 1292 | ਜੋੁਨੀਆ | ਜੁਨੀਆ |
| 1292 | ਲੋੁਭਾਇ | ਲੁਭਾਇ |
| 1292 | ਏਕੋੁ | ਏਕੋ |
| 1292 | ਬਿਬੇਕੋੁ | ਬਿਬੇਕੋ |

| | | |
|---|---|---|
| 1337 | ਪਛੋਤਾਵੈ | ਪਛੋਤਾਵੈ |
| 1382 | ਭਯੋ | ਭਯੋ |

ਡਾ. ਹਰਕੀਰਤ ਸਿੰਘ ਦੋ ਮਾਤ੍ਰਿਕ ਸ਼ਬਦਾਂ ਦੇ ਉਚਾਰਨ ਬਾਰੇ ਆਪਣੀ ਪੁਸਤਕ ''ਗੁਰਬਾਣੀ ਦੀ ਭਾਸ਼ਾ ਤੇ ਵਿਆਕਰਣ'' (1997) ਦੇ ਪੰਨਾ 101 ਉਤੇ ਇਉਂ ਲਿਖਦੇ ਹਨ:-

''ਗੁਰਬਾਣੀ ਦੇ ਕੁਝ ਸ਼ਬਦਾਂ ਵਿੱਚ ਇੱਕੋ ਅੱਖਰ ਨੂੰ ਦੋ-ਦੋ ਲਗਾਂ ਲੱਗੀਆਂ ਮਿਲਦੀਆਂ ਹਨ, ਜਿਵੇਂ: 'ਲੋੁਭਾਨੁ', 'ਗੋੁਪਾਲ', 'ਗੋੁਵਿੰਦ' ਆਦਿ ਵਿੱਚ। ਅਜਿਹੇ ਸ਼ਬਦ ਸਿਰਫ ਹੋੜੇ ਤੇ ਔਕੜ ਵਾਲੇ ਹੀ ਮਿਲਦੇ ਹਨ, ਅਤੇ ਇਹ ਸੰਗੀਤ ਦੀ ਲੋੜ ਅਨੁਸਾਰ ਇੰਝ ਲਿਖੇ ਗਏ ਹਨ। ਉਦਾਹਰਨ ਲਈ 'ਲੋੁਭਾਨੁ' ਤੋਂ ਭਾਵ ਹੈ ਕਿ ਇਸ ਸ਼ਬਦ ਤੋਂ ਪਹਿਲੇ ਉਚਾਰ-ਖੰਡ 'ਲੋੁ-' ਦਾ ਉਚਾਰਨ ਇੰਵ ਕਰਨਾ ਹੈ ਕਿ 'ਲ' ਨੂੰ ਲੱਗੀ ਮਾਤਰਾ ਦਾ ਲਮਕਾਅ ਹੋੜੇ ਤੇ ਔਕੜ ਦੇ ਵਿਚਾਲੇ ਦਾ ਹੋਵੇ। ਇਸ ਨੂੰ ਡੇਢ੍ਹ ਮਾਤਰਾ ਦਾ ਉਚਾਰਨ ਮੰਨਿਆ ਜਾਂਦਾ ਹੈ। ਕਿਉਂਕਿ ਗੁਰਬਾਣੀ ਰਾਗਾਂ ਅਨੁਸਾਰ ਲਿਖੀ ਗਈ ਹੈ, ਇਸ ਕਰਕੇ ਰਾਗ ਅਥਵਾ ਸੰਗੀਤ ਦੀਆਂ ਪਾਬੰਦੀਆਂ ਦਾ ਧਿਆਨ ਰੱਖਣਾ ਲਾਜ਼ਮੀ ਸੀ।''

ਪ੍ਰੋਫੈਸਰ ਸਾਹਿਬ ਸਿੰਘ ਜੀ ਦੇ ਰਚਿਤ ਗੁਰਬਾਣੀ ਵਿਆਕਰਣ ਵਿਚ (ˇ) (_) ਦੇ ਸਿਰਲੇਖ ਹੇਠਾਂ ਦੋਹਾਂ ਮਾਤ੍ਰਾਂ ਦੇ ਪ੍ਰਯੋਗ ਬਾਰੇ ਇਉਂ ਅੰਕਿਤ ਹੈ:-

(_) ਵਾਲੇ ਅੱਖਰ ਦੀ ਇਕ ਮਾਤ੍ਰਾ ਹੁੰਦੀ ਹੈ ਅਤੇ (ˇ) ਵਾਲੇ ਅੱਖਰ ਦੀਆਂ ਦੋ। ਕਦੇ ਇਕ ਮਾਤ੍ਰਿਕ ਨੂੰ 'ਦੁ-ਮਾਤ੍ਰਿਕ' ਬਨਾਣਾ ਪੈ ਜਾਂਦਾ ਹੈ ਅਤੇ ਕਦੇ 'ਦੁ-ਮਾਤ੍ਰਿਕ' ਨੂੰ 'ਇਕ-ਮਾਤ੍ਰਿਕ'।

ਸੁਘੜ ਪਾਠੀ ਪਾਠ ਦੀ ਸਹੀ ਚਾਲ ਕਾਇਮ ਰਖਣ ਹਿਤ ਸੁਭਾਵਿਕ ਹੀ ਠੀਕ ਉਚਾਰਨ ਕਰਦੇ ਹਨ। ਪ੍ਰੋ. ਸਾਹਿਬ ਸਿੰਘ ਨੇ ਇਸ ਭੇਦ ਨੂੰ ਸੌਖੀ ਸ਼ੈਲੀ ਵਿੱਚ ਠੀਕ ਸਮਝਾਇਆ ਹੈ।

ਅਜਿਹੀ ਹਾਲਤ ਵਿਚ ਉਸ ਲਫਜ਼ ਦਾ ਅਸਲੀ ਸਰੂਪ ਭੀ ਪਾਠਕਾਂ ਦੀ ਦ੍ਰਿਸ਼ਟੀਗੋਚਰ ਰਖਣ ਵਾਸਤੇ ਦੋਵੇਂ ਹੀ ਮਾਤ੍ਰਾਂ ਵਰਤੀਆਂ ਮਿਲਦੀਆਂ ਹਨ।

ਅਜਿਹੇ ਵੀਚਾਰ ਇਸ ਲੇਖ ਦੇ ਆਰੰਭ ਵਿਚ ਅੰਕਿਤ ਹਨ।



# ਗੁਰਬਾਣੀ ਵਿੱਚ ਅੰਕਿਤ ਬਿੰਦੀਆਂ ਵਾਲੇ ਸ਼ਬਦਾਂ ਦੀ ਕ੍ਰਮਵਾਰ ਸੂਚੀ

## (ੳ)

| | | | |
|---|---|---|---|
| 1 | ਊਂਹਾ-216,345,376,1147, 1161,1162,1195, 1216,1298,1340 | 10 | ਊਂਧ-108,1148,1306 |
| | | 11 | ਊਂਧੈ-504,1245,158, 1411 |
| 2 | ਊਂਘੈ- 1289 | 12 | ਊਂਧੋ- 225 |
| 3 | ਊਂਘ- 146, 1414 | 13 | ਊਂਧਉ- 1126 |
| 4 | ਊਂਚੈ- 1364 | 14 | ਊਂਧਊ- 939 |
| 5 | ਉਚਰਾਂ-1239 | 15 | ਉਤਭੁਜਾਂ- 467 |
| 6 | ਊਡਾਂ- 1257,1295 | 16 | ਉਜਾਨਾਂ- 482 |
| 7 | ਊਡੀਂ- 635 | 17 | ਉਂਨ- 1379 |
| 8 | ਊਂਡੀ-1275 | 18 | ਊਂਨਮੋ- 897 |
| 9 | ਊਂਦਰ- 905 | 19 | ਊਂਨਵਿ- 1280 |

## (ਅ)

| | | | |
|---|---|---|---|
| 1 | ਆਇਆਂ- 52 | 15 | ਆਂਬੁ- 975 |
| 2 | ਆਇੜਿਆਂ- 1379 | 16 | ਆਂਬ- 1371 |
| 3 | ਆਂਹੋ- 1379 | 17 | ਅਜੌਂ- 710 |
| 4 | ਅਖੀਂ- 1241 | 18 | ਅਜਾਇਂ- 1369 |
| 5 | ਆਖਾਂ-1042 | 19 | ਅਜਾਂਈ- 1160 |
| 6 | ਅਖਾਂ- (2)1241 | 20 | ਅਰਾਪਉਂ- 1237 |
| 7 | ਆਖੀਂ- 1383 | 21 | ਅਰਧਾਂਭਾ- 1337 |
| 8 | ਅਖੜੀਆਂ- 577 | 22 | ਆਂਵ- 41, 75 |
| 9 | ਆਂਗਣਿ- 452 | 23 | ਆਂਵੈ- 385 |
| 10 | ਆਂਗਣਿ- 452 | 24 | ਆਵੈਂ- 1310 |
| 11 | ਆਂਗਨਿ-93,1018,372 | 25 | ਅਵਰੀਤਾਂ- 765 |
| 12 | ਅਘਾਂਈ- 386 | 26 | ਅਵਰੇਂ- 1163 |
| 13 | ਅਘਨਾਂ-1388 | 27 | ਅਜਾਂਹੀ- 1190 |
| 14 | ਆਂਚ- 531, 1366 | 28 | ਆਂਜੈ- 831 |

| | | | |
|---|---|---|---|
| 29 | ਆਂਦਾ- 623 | 38 | ਆਂਧੀ- 331 |
| 30 | ਆਂਵਹਿ- 842 | 39 | ਆਂਨੀ- 372 |
| 31 | ਆਂਵਦਾ- 1246 | 40 | ਆਪਣਾਂ-555 (2) |
| 32 | ਆਂਟ- 663 | 41 | ਆਂਧੇ- 402 |
| 33 | ਆਂਡਾ- 1002 | 42 | ਆਨਾਨਾਂ- 339 |
| 34 | ਆਂਡੋ- 987 | 43 | ਅਣਹੋਂਦੀ- 900 |
| 37 | ਅੰਧਿਆਂ- 647 | 44 | ਅੰਧੀ- 362 |

(ੲ)

| | | | |
|---|---|---|---|
| 1 | ਏਂਹ- 1365 | 7 | ਇਛਾਂ- 46 |
| 2 | ਇੰਹ- 1124,1267,1367 | 8. | ਇੰਛਤ- 1404 |
| 3 | ਈਹਾਂ-978,1137,1195,1340 | 9 | ਈਟ- 1196 |
| 4 | ਇਕਾਂਤ-1301 | 10 | ਇੰਦ੍ਰੀ- 658 |
| 5 | ਇਕਾਂਤਿ- 938 | 11 | ਇਸਨਾਨਾਂ- 201 |
| 6 | ਇਕਾਂਤੀ- 1003,1180 | | |

(ਸ)

| | | | |
|---|---|---|---|
| 1 | ਸਿੰਉ- 220 | 16 | ਸੀਗਾਰ- 1343 |
| 2 | ਸਉਂਦੀ- 356 | 17 | ਸੀਂਗਾਰ- 1277 |
| 3 | ਸਾਂਈ-11,89,323,365, 397,517,578,631,706, 707,770,1375(2), 1378(2),1374,1380(2), 1381(2),1397,1416, | 18 | ਸੀਂਗਾਰਾ- 1165 |
| | | 19 | ਸੀਂਗਾਰੋ- 372 |
| | | 20 | ਸਗਲੰੀ- 356 |
| | | 21 | ਸੁਵੈਂ- 30 |
| | | 22 | ਸਾਕਤਾਂ- 1284 |
| 4 | ਸਾਂਈਐ- 132 | 23 | ਸਿਕਦਾਰਾਂ- 1288 |
| 5 | ਸੈਂਸਾਰਾ- 602 | 24 | ਸਖੀਂ- 37 |
| 6 | ਸੁਖਾਂਦੀ- 77 | 25 | ਸਿਖਾਂ- 317, 967 |
| 7 | ਸੀਂਗਾਰੀ- 439 | 26 | ਸੇਖਾਂ- 1191 |
| 8 | ਸਾਂਗਾ- 16 | 27 | ਸਲਾਹੰੀ- 1344 |
| 9 | ਸਾਂਗੁ- 422,736 | 28 | ਸਮਾਨਾਂ-691(2) |
| 10 | ਸ੍ਵਾਂਗੁ- 655 | 29 | ਸਹਾਂ- 1381 |
| 11 | ਸਾਂਗੀ- 358,667 | 30 | ਸਾਹਾਂ- 44,417 |
| 12 | ਸ੍ਵਾਂਗੀ- 1145 | 31 | ਸਾਂਹਾਂ- 1426 |
| 13 | ਸਾਂਗੈ- 1152 | 32 | ਸਾਂਚੈ- 338 |
| 14 | ਸੀਂਗੁ- 718 | 33 | ਸਚਾਵਾਂ- 1383 |
| 15 | ਸੰੀਗਾਰ- 1271 | 34 | ਸਜਾਂਈ- 1225 |

| | | | |
|---|---|---|---|
| 35 | ਸਾਂਝ- 590,794,1141 | 46 | ਸਕੰਉ- 1274 |
| 36 | ਸਾਂਝੀ- 562 | 47 | ਸਾਂਕਹਿ- 993 |
| 37 | ਸਾਂਠਿ- 1363 | 48 | ਸਾਂਕਲ- 329 |
| 38 | ਸਾਂਠੇ- 625 | 49 | ਸੰਤੋਖੀਆਂ- 6361279,1288 |
| 39 | ਸਾਂਡੀ- 718 | 50 | ਸੰਤੋਖਈਂ- 466 |
| 40 | ਸਾਂਤਿ-47,66,86,96,98(2) 104(2),105(2),106,118, 120,158,159,191,194, 200,210,249,250,262, 295,300,326,361(2), 378,389,424(2),430, 441,446,457,460,491, 538,543,544,551571, 572,591(2),594,607(2), 617,618,622,639,653, 664(2),665,672,697, 707,714,717,732,741 ਤੋਂ 806,811,813(2),814, 819(2),820,822,826, 829,831,835,842,847, 851,855,860,862,925, 928,929,916,917,947, 950,985,1016,1049(2), 1055,1092,1122,1132, 1173,1176,1178,1184, 1195,1198,1219,1220, 1221,1225,1234,1239, 1241,1244,1251,1258, 1283,1298,1300(2), 1301,1316,1317,1320, 1378,1409 | 51 | ਸਾਂਢੈ- 875 |
| | | 52 | ਸੇਤਜਾਂਹ- 467 |
| | | 53 | ਸੇਖਾਂ- 141 |
| | | 54 | ਸਭਨਾਂ- 1191 |
| | | 55 | ਸਾਂਧਿਆ- 329,390 |
| | | 56 | ਸਿਧਾਂਤੁ- 1157 |
| | | 57 | ਸੌਧੇ- 1387 |
| | | 58 | ਸਾਨਿਹਾਂ- 1203 |
| | | 59 | ਸਨਾਤੰੀ- 1256 |
| | | 60 | ਸੁਨਾਂ- 1303 |
| | | 61 | ਸਿਫਤੰੀ- 1241 |
| | | 62 | ਸਬਦੀਂ- 1331 |
| | | 63 | ਸਭਨਾਂ- 855,1261,1284 1426 |
| | | 64 | ਸਮਾਹਾਂ- 1235 |
| | | 65 | ਸਮਾਂਹੀ- 1412 |
| | | 66 | ਸਮਾਂਹਿ- 1419 |
| | | 67 | ਸਮੂਹਾਂ- 1225 |
| | | 68 | ਸਮਾਧਾਂ- 1257 |
| | | 69 | ਸਮਾਵਾਂ- 1171 |
| | | 70 | ਸਮਾਨਾਂ-1161 |
| | | 71 | ਸਮਾਨਾਂ-475,691,858,1075 |
| | | 72 | ਸੰਮਾਲੇਹਾਂ- 579 |
| 41 | ਸਾਂਤੈ- 343 | 73 | ਸਰਾਂ- 467 |
| 42 | ਸਾਂਦਿ- 629,630 | 74 | ਸਰਸਉਂ- 1377 |
| 43 | ਸੰਤਜਨਾਂ- 109 | 75 | ਸੁਰੰਤੀ- 1243 |
| 44 | ਸੰਤਾਂ-56,629,708,709, 718,961 | 76 | ਸਰਨਾਂ- 692 |
| | | 77 | ਸਰਨਾਂਹੀ- 691 |
| 45 | ਸੋਹਾਂ- 1425 | 78 | ਸਰਬਾਂਗੈ- 1210 |

| 79 | ਸੂਲਾਂ- 1382 | 82 | ਸਾਂਵਲੈ- 727 |
|---|---|---|---|
| 80 | ਸਲਾਂਹੀ- 1344 | 83 | ਸਾਂਵਲੀਓ- 988 |
| 81 | ਸੁਲਤਾਨਾਂ- 1290 | 84 | ਸੀਵਾਂ- 659 |

(ਹ)

| 1 | ਹਾਂ-84 ਵਾਰੀ 409ਤੋਂ411 | 14 | ਹੋਂਦੀ- 900 |
|---|---|---|---|
| 2 | ਹੁੰ-1385(2) | 15 | ਹੋਂਦੈ- 309 |
| 3 | ਹੈਂ- 988 | 16 | ਹੋਂਦਾ- 1289 |
| 4 | ਹੰਉ-404,1278 | 17 | ਹੋਂਦਿਆਂ- 463 |
| 5 | ਹੀਉਂ- 1204 | 18 | ਹਭੀਆਂ- 557 |
| 6 | ਹਾਂਅ- 1207 | 19 | ਹੋਰਿਓ- 967 |
| 7 | ਹੀਐਂ- 1217 | 20 | ਹਰਿਹਾਂ-(18ਵਾਰੀ)1361-63 |
| 8 | ਹੋਹਿਂ- 1386 | 21 | ਹਰਿਜਨਾਂ- 321 |
| 9 | ਹਾਂਕਤੀ- 1196 | 22 | ਹਰਿਨਾਮਾਂ- 319,1298 |
| 10 | ਹੀਂਗੁ- 718 | 23 | ਹਰਣਾਂ- 1288 |
| 11 | ਹਾਂਡੀ- 718, 1368 | 24 | ਹੇਂਵ- 1274 |
| 12 | ਹਾਂਢੈ- 875 | 25 | ਹੇਂਵਹੀ- 1284 |
| 13 | ਹਾਂਢੀਐ-964 | 26 | ਹੋਂਵਾਂ- 140, 616 |

(ਕ)

| 1 | ਕਾਂ-123(2),325,1231(3) | 12 | ਕਹਾਂਹੀ- 655 |
|---|---|---|---|
| 2 | ਕਾਂਇ-718,1196,1381, 718,1369 | 13 | ਕੋਹਾਂ- 1378 |
|  |  | 14 | ਕਿੰਤੀ- 398 |
| 3 | ਕਾਇਆਂ-1256 | 15 | ਕੂਕੇਂਦਿਆਂ- 1378 |
| 4 | ਕਾਏਂ-1229, 1252 | 16 | ਕੂਕੇਂਦੀ- 1380 |
| 5 | ਕਹੰਉ- 633 | 17 | ਕਾਂਖੀ- 262,1227 |
| 6 | ਕਾਂਇਆ-17,22,95,155, 202,579,585, 634,656, 939,1136, 1359, | 18 | ਕਾਚੀਂ- 920 |
|  |  | 19 | ਕਾਂਚੁਰੀ- 1366 |
|  |  | 20 | ਕੂੰਜਾਂ- 488 |
| 7 | ਕੀਆਂ- 1290,1383 | 21 | ਕਟਾਹਾਂ- 742 |
| 8 | ਕਾਂਸੀ- 1123,1262 | 22 | ਕੁਟਬਾਂਢਲਾ- 1293 |
| 9 | ਕੁਸਮਾਂਹੀ- 1207 | 23 | ਕਾਂਠੈ- 1372 |
| 10 | ਕਹਾਂ-417(2),676,857, 1104,1154,1161,1196, 1255,1274,1361,1364, 1374,973(2), | 24 | ਕਾਂਡ- 891 |
|  |  | 25 | ਕਾਂਡੀ- 904 |
|  |  | 26 | ਕੁੰਡਾਂ- 967 |
| 11 | ਕੇਂਹ- 702 | 27 | ਕਾਂਢੀ-651 |

| | | | |
|---|---|---|---|
| 28 | ਕਾਂਢਿਆਂ- 578 | 50 | ਕਮਾਂਦੇ-653 |
| 29 | ਕਾਂਢੀਆ- 422 | 51 | ਕਾਂਯਾਂ-553 |
| 30 | ਕਾਂਢੀਐ- 54,964 | 52 | ਕਾਂਣਿ- 576 |
| 31 | ਕਾਂਢੀਅਹਿ- 319 | 53 | ਕਰਾਂ-1418 |
| 32 | ਕਾਂਢੇ- 488 | 54 | ਕਰੀਂ-627 |
| 33 | ਕਾਂਢੈ-1348 | 55 | ਕੇਂਹ-702 |
| 34 | ਕਾਂਢਕੁ- 1099 | 56 | ਕਰੇਂਹ-702 |
| 35 | ਕਾਂਤੀ- 1022 | 57 | ਕਾਰਾਂ-91 |
| 36 | ਕਤੇਬੀਂ- 1290 | 58 | ਕਰਾਂਹੀ-556 |
| 37 | ਕਦਾਂਚ-707 | 59 | ਕਰਾਂਝਾ-697 |
| 38 | ਕਦਾਂਚਹ-1354 | 60 | ਕਾਂਇ-718 |
| 39 | ਕੈਂ ਧਰਿ-371 | 61 | ਕ੍ਰਾਂਤ-929 |
| 40 | ਕਾਂਨੇ- 332 | 62 | ਕਰੇਂਦਾ-180 |
| 41 | ਕਪਾਹਾਂ- 1290 | 63 | ਕਰੇਂਦੀ-1378 |
| 42 | ਕਾਂਬ- 1371 | 64 | ਕੁਰਬਾਨਾਂ-1075 |
| 43 | ਕਾਂਬਰੀ-1369 | 65 | ਕਰਮਾਂ-1374 |
| 44 | ਕਾਂਬਲੀ-988 | 66 | ਕੁਲਾਂ-1174 |
| 45 | ਕੁਭਾਂਤੀ-345 | 67 | ਕੁਲਹਾਂ-1286 |
| 46 | ਕਾਂਮਿ-662 | 68 | ਕਾਲਂ ੀ-1378 |
| 47 | ਕਾਂਮ-202 | 69 | ਕੇਲਾਂ-1383 |
| 48 | ਕਾਮਾਂ-519,610 | 70 | ਕੁੜਿਂਈ-1412 |
| 49 | ਕਮਾਂਤਿ-1264 | | |

(ਖ)

| | | | |
|---|---|---|---|
| 1 | ਖਾਏਂ ੀ-386 | 9 | ਖਾਂਦਾ-1243 |
| 2 | ਖਾਂਹਿ-1192 | 10 | ਖਾਂਦਿਆ-523 |
| 3 | ਖਾਂਹੀ-1289 | 11 | ਖਾਂਦੀਆਂ-417 |
| 4 | ਖਟਾਂਹੀ-1347 | 12 | ਖੋਂਦ-1124 |
| 5 | ਖਾਂਡੁ-972,1377 | 13 | ਖੀਂਧਾ-656 |
| 6 | ਖੰਡਾਂ-467 | 14 | ਖਾਂਨਾਂ-727 |
| 7 | ਖਾਂਤਿ-1264 | 15 | ਖਿਨਾਂ-1169 |
| 8 | ਖੇਤਾਂਹ-467 | | |

(ਗ)

| | | | |
|---|---|---|---|
| 1 | ਗਾਂਉ-1251,1284 | 3 | ਗਾਂਇ-1136 |
| 2 | ਗਿਆਨਾਂ-556,1075 | 4 | ਗਾਈਂ-1369 |

| | | | |
|---|---|---|---|
| 5 | ਗਈਆਂ–1224 | 24 | ਗੁਣੀਆਂ–1270 |
| 6 | ਗੋੁਸਾਈਂ–386 | 25 | ਗੁੰਦਾਹੀਂ–558 |
| 7 | ਗੁਸਾਈਂ–1232,1235,1359 | 26 | ਗਨੀਂ–1180 |
| | | 27 | ਗੁਨਾਂ–656 |
| 8 | ਗਾਂਹੀ–1207 | 28 | ਗੁਨਹਾਂ–420 |
| 9 | ਗਾਂਠਿ–659,857,973 | 29 | ਗਾਮੀ–710 |
| 10 | ਗਾਂਠੀ–1251 | 30 | ਗੋਰਾਂ–488 |
| 11 | ਗਾਂਠੇ–659 | 31 | ਗੁਰਸਿਖਾਂ–96,317(2),1424 |
| 12 | ਗੋਂਡ–861–75(29 ਵਾਰ) | 32 | ਗੁਰਸਿਖੀਂ–450,590 |
| 13 | ਗਾਂਠਰੀ–1204 | 33 | ਗੁਰਹਿ–1194 |
| 14 | ਗਾਂਠੁਲੀ–1216 | 34 | ਗੁਰਪਰਸਾਦੀਂ–1088 |
| 15 | ਗਾਂਡੋ–1368 | 35 | ਗੁਰਮੁਖਾਂ–1246 |
| 16 | ਗੈਂਡਾ–1289 | 36 | ਗਲਾਂ–16,1245,1412 |
| 17 | ਗਾਂਢਾ–1348 | 37 | ਗਲੀਂ–85 |
| 18 | ਗਾਂਢੇ–1086 | 38 | ਗਲੀਆਂ–1288 |
| 19 | ਗੰਢੇਦਿਆਂ–488 | 39 | ਗਲਾਵਾਂ–317 |
| 20 | ਗਣੀਂ–1344 | 40 | ਗਾਂਵਾਂ–562 |
| 21 | ਗਿਰਾਂਇ–146 | 41 | ਗਾਂਵੈ–1259 |
| 22 | ਗੁਣੀਂ–17 | 42 | ਗਾਂਵਦੇ–316 |
| 23 | ਗਿਆਨਾਂ–503 | | |

(ਘ)

| | | | |
|---|---|---|---|
| 1 | ਘਟਾਂ–1220 | 3 | ਘਾਂਮ–709 |
| 2 | ਘਾਟੀਂ–1364 | 4 | ਘਰੀਆਂ–691 |

(ਚ)

| | | | |
|---|---|---|---|
| 1 | ਚਾਕਰਾਂ–721 | 10 | ਚੀਨਾਂ–484 |
| 2 | ਚੰਗਿਆਾਇ ੀ–518 | 11 | ਚੂੰਨਾਂ–1367 |
| 3 | ਚਾਂਗੇਦਿਆਂ–1378 | 12 | ਚਾਂਪੈ–933 |
| 4 | ਚੋਟਾਂ–1287,1380 | 13 | ਚਿਰਾਂਮੰ–1351 |
| 5 | ਚਾਂਡੂਰੁ–225 | 14 | ਚਲਾਂ–1378 |
| 6 | ਚੰਦੀਂ–727 | 15 | ਚਤੁਰਾਂਗਾ– |
| 7 | ਚਾਂਦ–1374 | 16 | ਚੜਾਂ–1257 |
| 8 | ਚਾਂਦਨਾ–1301 | 17 | ਚਵਾਂਈਐ–145 |
| 9 | ਚੰਦ੍ਰਹਾਸੁ–982 | | |

(ਛ)

| | | | |
|---|---|---|---|
| 1 | ਛਾਂਉ-1288 | 6 | ਛੀਨਾਂ-693 |
| 2 | ਛਾਂਟਿ-1224,1267 | 7 | ਛਾਂਰਹੁ-1388 |
| 3 | ਛੇਂਕ-1366 | 8 | ਛੇਰੀਂ-839 |
| 4 | ਛੋਡੇਂ-344 | 9 | ਛਾਂਵ-1257 |
| 5 | ਛਾਡੈਂ-1195 | | |

(ਜ)

| | | | |
|---|---|---|---|
| 1 | ਜਾਂ-91,92(2),317,351, 354(2),356(2),357, 358(4),378,424,448, 453,484,490,585,653, 737,792,902,1176, 1177,1189,1425 | 18 | ਜਾਂਈਆਂ-846 |
| | | 19 | ਜਾਂ ਚੈ-1292 (10ਵਾਰੀ) |
| | | 20 | ਜਾਂਣਾਂ-1378 |
| | | 21 | ਜਾਣਿਆਂ-877 |
| | | 422 | ਜਾਣੀਆਂ-1413 |
| 2 | ਜੈਂ-707 | 23 | ਜਾਂਤ-1264 |
| 3 | ਜਾਂਉ-527,727;739,827, 1202,12671286 | 24 | ਜਾਂਤਿ-1301 |
| | | 25 | ਜਾਤੰੀ-1243 |
| 4 | ਜਿਉਂ-12071294 | 26 | ਜਾਂਦਾ-118,1414 |
| 5 | ਜੀਆਂ-1238,1282 | 27 | ਜਾਂਦੇ-50,1290(2),1202, 1272,1293-94(4),1308, 1195,454,1043,548,623, 692,1180, |
| 6 | ਜੀਐਂ-864,201 | | |
| 7 | ਜੀਆ-1254 | | |
| 8 | ਜਾਂਈ-386,718,827, 868,947,1271 | 28 | ਜਨਾਂ-316(2),548,623, 692,1043,1180,1195 1202,1272,1294(3) |
| 9 | ਜਾਂਏਂ-1349 | | |
| 10 | ਜੇਂਹ-408 | | |
| 11 | ਜਹਾਂ-331,414,1204(3), 1195 | 29 | ਜਾਨਾਂ-330,338,484, 691(3),1043,1158,1161, 1210,1213,1233,1314, 1339 |
| 12 | ਜਾਂਹਿ-1205,1222, 1225(2),1272,1284, 1286,1343,1366,1377, 1414,1415,1419 | 30 | ਜਿੰਨਾਂ-556 |
| | | 31 | ਜਾਨੰਦ-1204 |
| 13 | ਜਾਂਹੀ-330,556,1287 | 32 | ਜਨਮੇਂ-1369 |
| 14 | ਜਾਹੀਂ-1267 | 33 | ਜਾਂਮੈ- |
| 15 | ਜਾਂਹਿਗਾ-1106 | 34 | ਜਨਮਾਂਤੁ-1397 |
| 16 | ਜਹਾਂਨੁ-827 | 35 | ਜਾਂਮਣੁ-1275 |
| 17 | ਜੋਂਕ-1252 | 36 | ਜੀਰਾਂਦਿ-1381 |
| | | 37 | ਜੁਲਾਂ-557,1384 |

| 38 | ਜੁਲਾਂਊ-1101 | 41 | ਜੀਵਾਂ-99,137,675,573, |
|---|---|---|---|
| 39 | ਜਲੀਦ ਾਂ-1290 | 42 | 1217,1223(2),1232,1262, |
| 40 | ਜਾਵਾਂ-1255 | | 1429 |
| | | 43 | ਜੜਾਂਈ-1426 |

(ਟ)

| 1 | ਟਾਂਡਾ-345 | 3 | ਟਾਂਡੇ-1195 |
|---|---|---|---|
| 2 | ਟਾਂਡ-333 | | |

(ਠ)

| 1 | ਠਾਂਈ-657,1075,1241 | 5 | ਠੇਂਗਾ-1368 |
|---|---|---|---|
| | 1267,1350 | 6 | ਠਾਂਢਾ-288 |
| 2 | ਠਾਂਇ-1165,1394,1236 | 7 | ਠਾਂਢਿ-256,620,1251 |
| 3 | ਠਾਂਹੀ-1207 | 8 | ਠਾਂਢੀ-610 |
| 4 | ਠਗੀਂ-1288 | | |

(ਡ)

| 1 | ਡੇਂਹੀਆ-703 | 6 | ਡਰਾਂ-1379 |
|---|---|---|---|
| 2 | ਡੀਂਹੜਾ-1382 | 7 | ਡਰਾਂਉ-63 |
| 3 | ਡਾਂਗੀਆ-1292 | 8 | ਡਰਾਂਹੀ-488 |
| 4 | ਡਾਂਡੇ-338 | 9 | ਡਾਂਵੜਾ-1292 |
| 5 | ਡਾਂਡ-815 | | |

(ਢ)

| 1 | ਢੂੰਢੀਆਂ-1383 | 3 | ਢੋਵਾਂ-561 |
|---|---|---|---|
| 2 | ਢੂਢੇਂਦੀ-1318 | | |

(ਤ)

| 1 | ਤਾਂ-44,134,162,305, 308,313,412(2),417, 418(2),422,424,440, 441,ਆਦਿ ਆਦਿ | 9 | ਤੇਂਹ-702 |
|---|---|---|---|
| | | 10 | ਤਟਾਂ-467 |
| | | 11 | ਤਿਥਾਈਂ-1348 |
| | | 12 | ਤਾਂਤੀ- |
| 2 | ਤੈਂ-92,1300(2) ਆਦਿ | 13 | ਤਾਂਨਾਂ-484 |
| 3 | ਤਿਆਗੇਂ-163 | 14 | ਤਿਨ੍ਾਂ-1384 |
| 4 | ਤਾਈਂ-1273 | 15 | ਤਪਾਂ-423 |
| 5 | ਤਹਾਂ-44,653,974,1202 | 16 | ਤਾਂਬਾ-1123,1158(2) |
| 6 | ਤਿਹਾਂ-1261,1106 | 17 | ਤਰਾਂਈ-394 |
| 7 | ਤੂਹ ਾਂ-695 | 18 | ਤਰਾਂਤਿ-1264 |
| 8 | ਤੂਹੈਂ-305 | 19 | ਤੀਰਥਾਂ-461,467 |

(ਥ)

| | | | |
|---|---|---|---|
| 1 | ਥੋਂ-1386 | 7 | ਥੀਂਦਾ-656 |
| 2 | ਥੈਂ-1275 | 8 | ਥਾਨਾਂ-1075,1208,1267 |
| 3 | ਥਾਂਈ-67,801 | 9 | ਥਾਨਾਨਾਂ-339 |
| 4 | ਥਕਾਂ-1241,1384 | 10 | ਥੀਵਾਂ-99 |
| 5 | ਥਾਂਘੀ-1367 | 11 | ਥੁੜੀਦੋ-1426 |
| 6 | ਥਿੰਤੀ-842 | | |

(ਦ)

| | | | |
|---|---|---|---|
| 1 | ਦੇਊਂ-1204,1364 | 11 | ਦੇਂਹਿ-1209 |
| 2 | ਦਸਏਂ-1367 | 12 | ਦੇਖਾਂ-659,1257 |
| 3 | ਦਸਵੈਂ-339 | 13 | ਦਝਾਂ-1378 |
| 4 | ਦੇਸਾਂਗਿਓ-1204 | 14 | ਦਾਂਤੀ-1237 |
| 5 | ਦੁਸਟਾਂ-982 | 15 | ਦੇਂਦਾ-85,349,1284,1290, 1421 |
| 6 | ਦੁਸਟਾਂ-1357 | | |
| 7 | ਦੋਸਾਂ-1379 | 16 | ਦੇਂਦੇ-138,209 |
| 8 | ਦਹੰਦਸਿ-1400 | 17 | ਦਾਨਾਂ-556,727 |
| 9 | ਦੂਹਾਂ-875,1136,1271 | 18 | ਦੂਨ ਂਆਿ-723 |
| 10 | ਦੇਂਹ-702 | 19 | ਦੀਪਾਂ-467 |
| 21 | ਦੂਰਾਏ ਂੀ-1307 | 20 | ਦੰਮਾਂ-1426 |
| 22 | ਦਰਵੇਸਾਂ-1381 | 24 | ਦੇਵਾਂ-173,1241 |
| 23 | ਦਿਵਾਨਾਂ-1161 | 25 | ਦ੍ਰਿੜਾਂ-1234 |
| | | 26 | ਦਾੜੀਆਂ-1419 |

(ਧ)

| | | | |
|---|---|---|---|
| 1 | ਧੰਉ-1387 | 7 | ਧਰੀਂ-1260 |
| 2 | ਧਿਆਂਈ-386(2),1239 | 8 | ਧਰੀਆਂ-1379 |
| 3 | ਧਿਆਂਏ-1208 | 9 | ਧਿਰਾਂ-317 |
| 4 | ਧਿਆਨਾਂ-556 | 10 | ਧਰੰਤੀ-1241 |
| 5 | ਧਿਆਨਾਨਾਂ-339 | 11 | ਧੋਵਾਂ-140 |
| 6 | ਧੁਖਾਂ-1382 | | |

(ਨ)

| | | | |
|---|---|---|---|
| 1 | ਨਾਂ-345 | 5 | ਨਾਂਈ-1241 |
| 2 | ਨਾਂਉ-350,352,1270 | 6 | ਨਾਂਏਂ-1349 |
| 3 | ਨਿਆਂਏਂ-1347 | 7 | ਨੇਂਹ-702 |
| 4 | ਨਾਂਇ-1374 | 8 | ਨਾਂਹੀ-831 |

| | | | |
|---|---|---|---|
| 9 | ਨਕੀ–590 | 21 | ਨੀਦ੍ਰਾਵਲੇ–1382 |
| 10 | ਨਾਂਗਾ–1388 | 22 | ਨਿਦੋਸਾਂ–1379 |
| 11 | ਨਾਂਗਾ–380,700 | 23 | ਨਿਭਰਾਂਤਿ–1256 |
| 12 | ਨਾਗਾਂ–1276 | 29 | ਨਾਂਵ–1220 |
| 13 | ਨਾਂਗੇ–1157।1246(2), 1365 | 24 | ਨਾਂਮਾ–330 |
| | | 25 | ਨਾਂਮਾ–1276 |
| 14 | ਨਾਂਗੋ–382,1246(2) | 26 | ਨਾਮਾਂ–657 |
| 15 | ਨਾਂਗੜਾ–582 | 27 | ਨਾਂਮੈ–1357 |
| 16 | ਨਿਗੁਸਾਂਏ–1367 | 28 | ਨਿਮਾਣੀਆਂ–1383 |
| 17 | ਨਥੀਂ–1037 | 30 | ਨਾਵੈਂ–1288 |
| 18 | ਨਾਥਾਂ–1255 | 31 | ਨੀਵਾਂ–659 |
| 19 | ਨਿੰਦਕਾਂ–316 | 32 | ਨੀਵਾਂ–1378 |
| 20 | ਨੀਂਦ–960,1274,1203, 1262,1285 | 33 | ਨਾਂੜੀ–659 |

(ਪ)

| | | | |
|---|---|---|---|
| 1 | ਪੈਂ–1252 | 18 | ਪੰਚਾਂ–1348 |
| 2 | ਪਾਂਉ–1202 | 19 | ਪਾਂਚਉ–341,337,344, 1368,1430(4) |
| 3 | ਪਾਂਇ–22,1189 | | |
| 4 | ਪਇਆਂ–617 | 20 | ਪਾਂਚ–484,872,873(3), 972,999,1136,1161,1426 |
| 5 | ਪਾਈਂ–386,1160,1207, 1378 | | |
| | | 21 | ਪਾਂਚੈ–343 |
| 6 | ਪਾਂਈ–1160,1207, 1273(2) | 22 | ਪਛਾਨਾਂ–484 |
| | | 23 | ਪੂਛਾਂ–562 |
| 7 | ਪਾਂਏ–1208 | 24 | ਪਠਾਈਂ–1273 |
| 8 | ਪਾਂਹਿ–1419,1424 | 25 | ਪਾਂਡੇ–355,970,653, 874,875,(2),1290(3) |
| 9 | ਪਹਿਲਾਂ–788 | | |
| 10 | ਪਵਾਂ–136 | 26 | ਪੰਡਿਤਾਂ–1241 |
| 11 | ਪਹਿਚਾਨਾਂ–1158 | 27 | ਪਾਂਤਿ–374,659,972 |
| 12 | ਪਾਂਹੀ–1207,1226 | 28 | ਪੁਤਰਾਂ–967 |
| 13 | ਪਕੀਆਂ–1382 | 29 | ਪੁਤੰੀ–143 |
| 14 | ਪਾਂਖ–204 | 30 | ਪੀਤਾਂਬਰ–1165 |
| 15 | ਪੰਖੀਆਂ–1381 | 31 | ਪਤੀਣੀਆਂ–1378 |
| 16 | ਪਰਗਿੰ–1309 | 32 | ਪਾਂਥ–1137 |
| 17 | ਪਾਂਚ–337,972 | 33 | ਪਰਧਾਨਾਂ–556 |

| | | | |
|---|---|---|---|
| 34 | ਪਲੀਆਂ-1380 | 41 | ਪਰਵਾਨਾਂ-1213 |
| 35 | ਪਾਂਨ-1208 | 42 | ਪਰੀਵਾਂ-99 |
| 36 | ਪਾਨਾਂ-1075 | 43 | ਪੀਰਾਂ-1422 |
| 37 | ਪਾਪਾਂ-91 | 44 | ਪੀਵਾਂ-99,573,1107 |
| 38 | ਪੁਰਾਨਾਂ-484,655,691,1043 | 45 | ਪਲੀਆਂ-1380 |
| | | 46 | ਪਾਂਵਨ-1357 |
| 39 | ਪੁਰਖਾਂ-315 | 47 | ਪਾਂਵਨਹ-1357 |
| 40 | ਪ੍ਰਾਨਾਨਾਂ-339 | 48 | ਪੇਕਾਂਬਰ-358, 897 |

(ਫ)

| | | | |
|---|---|---|---|
| 1 | ਫਾਂਸ-1359 | 4 | ਫਾਂਕਿਓ-657,671 |
| 2 | ਫਾਂਸਾ-659 | 5 | ਫਕੀਰਾਂ-1383 |
| 3 | ਫਾਂਸਿ-3901 | 6 | ਫਾਂਧੀ-1288 |
| 7 | ਫਾਂਧਿਓ-634 | 9 | ਫਲਾਂਨਦ-1204 |
| 8 | ਫਿਰਾਂ-1241,1423 | | |

(ਬ)

| | | | |
|---|---|---|---|
| 1 | ਬਸੈਂ-1195 | 20 | ਬਾਂਚੇ-352 |
| 2 | ਬਾਂਸ-1372 | 21 | ਬਾਂਛ-1230 |
| 3 | ਬਾਂਸੁ-1365 | 22 | ਬਾਂਛੈ-675,977,135,863,1151,1208,1266 |
| 4 | ਬਾਂਗ-1374 | | |
| 5 | ਬਾਂਸੋ-1360 | 23 | ਬਾਂਛਉ-544 |
| 6 | ਬੈਸ੍ਵਾਂਤਰਹ-1355 | 24 | ਬਾਂਛਾਂਈ-1207 |
| 7 | ਬਾਹੜੀਆਂ-488 | 25 | ਬਾਂਛਹੁ,1283,1304 |
| 8 | ਬਾਂਹ-704,1279,447(2) | 26 | ਬਾਂਛਹਿ-1312,1324 |
| 9 | ਬਹੀਆਂ-1194 | 27 | ਬਾਂਛਤ-80,378,497,624,614,820,827,929,1120,1205,1204,1219,1218 |
| 10 | ਬਾਂਕੀ-575 | | |
| 11 | ਬਖਾਨਾਂ-1161 | | |
| 12 | ਬਗਾਂ-585 | 28 | ਬਾਜਾਂ-1288 |
| 13 | ਬਾਂਗ-1158,1191 | 29 | ਬਿਜਉਰੀਆਂ-1379 |
| 14 | ਬਾਂਗਾ-790 | 30 | ਬਿਜੁਲੀਆਂ-488 |
| 15 | ਬਾਂਗਾਂ-1084 | 31 | ਬਾਂਝਾ-697 |
| 16 | ਬਿਗਸਾਂਤ-254 | 32 | ਬਡਭਾਗਾਂੀ-1267 |
| 17 | ਬਿਗਸਾਂਤਉ-352 | 33 | ਬਾਂਢੇ-1137 |
| 18 | ਬਚਨਾਂਤਿ-1298 | 34 | ਬੀਣਾਂ-1355 |
| 19 | ਬਾਂਚਿਆ-484 | 35 | ਬੇਦਾਂ-1277 |

| | | | |
|---|---|---|---|
| 36 | ਬੇਂਦੀ–1243 | 52 | ਬਾਂਧਵ–988,1356,1357 |
| 37 | ਬਾਂਧਾ–412 | 53 | ਬਾਂਧਵਹ–1354,1360 |
| 38 | ਬੰਧਾਂ–1257 | 54 | ਬੁਧੀਂ–1289 |
| 39 | ਬਾਂਧਿ–343,971,657,870, | 55 | ਬਾਨਾਂ–1158 |
| | 871,1252 | 56 | ਬਪੁੜੇਂ–1280 |
| 40 | ਬਾਂਧਿਆ– | 57 | ਬਾਬੀਂਹਾ–1283 |
| | 93,383,390,588, 916 | 58 | ਬ੍ਰਹਮਾਂ–992 |
| 41 | ਬਾਂਧਿਓ–680 | 59 | ਬਰਨਾਂ–727 |
| 42 | ਬਾਂਧਹਿ– | 60 | ਬਰਾਂਬਰੀਂ–970 |
| 43 | ਬਾਂਧੀਅਹਿ–418 | 61 | ਬਿਗਸ਼ਾਂਤਉ– |
| 44 | ਬਾਂਧੀ–331,339,1252, | 62 | ਬਿਰਾਂਨਾ–875 |
| | 1374,1387 | 63 | ਬਿਰਖਾਂ–467 |
| 45 | ਬਾਂਧੇ–392,403,658, | 64 | ਬਿਰਖੀਂ–1274 |
| | 692,857,885,108, | 65 | ਬਿਰਾਂਦਰਾਂ–721 |
| | 1364, | 66 | ਬੁਰਿਆਈਆਂ–315 |
| 46 | ਬਾਂਧੈ–1127,1329, | 67 | ਬਿਲਲਾਂਤੀ–1183 |
| | 1252(2) | 68 | ਬਿਲਾਂਬਾ–345 |
| 47 | ਬਾਂਧਉ–1189 | 69 | ਬੀਨਾਂ–727 |
| 48 | ਬਾਂਧੋ–1187 | 70 | ਬਲੇਂਡਾ–332 |
| 49 | ਬਾਂਧਹੁ–1171,1253 | 71 | ਬੋਲੀਂ–96 |
| 50 | ਬਾਂਧਨਿ–728 | 72 | ਬਾਂਵਾਂਗਿ–1394 |
| 51 | ਬਾਂਧਿਆ– | 73 | ਬਾਂਧਵ–1356 |

(ਭ)

| | | | |
|---|---|---|---|
| 1 | ਭਉਂ–1387 | 11 | ਭਾਂਡ–815 |
| 2 | ਭਾਈ–417 | 12 | ਭਾਂਡਾ–332,721,8,729, |
| 3 | ਭਾਂਇ–1365,1372 | | 741,1411,1291 |
| 4 | ਭਈਂ–1272 | 13 | ਭਾਂਡਸਾਲ–595 |
| 5 | ਭਾਈਆਂ–1383 | 14 | ਭਾਂਡੇ–62,338,432,449, |
| 6 | ਭਏਂ–894 | | 466,475,551,1128,1253 |
| 7 | ਭਗਤਾਂ–109,410,695, | 15 | ਭਾਂਡੈ–504,814,158 |
| | 1246 | | (4 ਸ਼ਬਦ ਹੋਰ ਪੰਨਿਆਂ ਤੇ) |
| 8 | ਭਗਤੀਂ–108 | | 729, |
| 9 | ਭਾਗਾਂ–1277 | 16 | ਭੋਂਡੀ–1330 |
| 10 | ਭਾਂਗਾ–721,1377 | 17 | ਭਤੀਜੀਂ–306 |

| | | | |
|---|---|---|---|
| 18 | ਭਾਂਤ-1180 | 24 | ਭੀਨਾਂ-332 |
| 19 | ਭਾਂਤਨ-1306 | 25 | ਭਾਂਭੀਰੀ-624 |
| 20 | ਭਾਂਤਿ-204,296,391, 1200,1203,1236,1246, 1264,1272,1301,1306, 1302,1314,1334,1358, 1389,1430 | 26 | ਭਰਾਂਤਿ-47,1174,1264 |
| | | 27 | ਭ੍ਰਾਂਤਿ-814,1407 |
| | | 28 | ਭਰਾਂਦਿ-1380 |
| | | 29 | ਭਰਮਾਂ-1348 |
| 21 | ਭਾਂਤੀ-487 | 30 | ਭੁਲਿਆਂ-1421,135 |
| 22 | ਭਾਂਤੀਂ-350,1224 | 31 | ਭਾਵਾਂ-1108 |
| 23 | ਭਾਂਤੇ-1209 | 32 | ਭਾਵੀਂ-1425 |


(ਮ)


| | | | |
|---|---|---|---|
| 1 | ਮੈਂ-1380 | 20 | ਮਾਂਗਹਿ-970,1015, 1254,1315,1324 |
| 2 | ਮਾਏਂ-1139 | | |
| 3 | ਮੂਏਂ-332 | 21 | ਮਾਂਗਤ-222,330 |
| 4 | ਮਹਾਂ-316,1387,1229, 1359 | 22 | ਮਾਂਗਤੁ-203,349 |
| | | 23 | ਮਾਂਗਨ਼-1302 |
| 5 | ਮਹਾਂਤ-295,683 | 24 | ਮਾਂਗਨਿ-1215,1321 |
| 6 | ਮਾਂਹਿ-571,1280 | 25 | ਮੇਘਾਂ-467 |
| 7 | ਮਾਂਹੀ-57,658,1207,1374 | 26 | ਮੁਘਨਾਂ-1387 |
| 8 | ਮੇਂਹ-702 | 27 | ਮਚਾਂਗਵਾ-1384 |
| 9 | ਮੇਰਾਂ-467 | 28 | ਮਛੀਆਂ-1279 |
| 10 | ਮੁਕੀਆਂ-1378 | 29 | ਮੁਛਾਂ-1380 |
| 11 | ਮੰਗਾਂ-1101 | 30 | ਮਾਂਜਿ-476 |
| 12 | ਮਾਂਗਾ-19,1373 | 31 | ਮਾਂਜੀਐ-56,639 |
| 13 | ਮਾਂਗਉ-99,656(5), 682(2),692,1163,1203, 1265,1308(2),1329(2) | 32 | ਮਾਂਜੈ-688 |
| | | 33 | ਮਾਂਜਸਿ-656 |
| | | 34 | ਮਾਂਜਾਰ-1160 |
| 14 | ਮਾਂਗਿਆ-330 | 35 | ਮਾਂਝ-109,133,218 |
| 15 | ਮਾਂਗੀ-417,1344 | 36 | ਮਾਂਝਾਂ-1379 |
| 16 | ਮਾਂਗੀਐ-1373 | 37 | ਮਿਠੀਆਂ-1379 |
| 17 | ਮਾਂਗੈ-317,657,394,979, 1286,988,1155,1209, 1214,1223,1226,1301 | 38 | ਮਾਂਡਿਓ-1105 |
| | | 39 | ਮੁਡੀਂਏ-856 |
| 18 | ਮਾਂਗੁ-1298 | 40 | ਮਾਂਡੀਅਲੇ-972 |
| 19 | ਮਾਂਗਹ-1116 | 41 | ਮਾਂਡੈ-1195 |

| | | | |
|---|---|---|---|
| 42 | ਮੇਂਡੁਕ-484(2) | 59 | ਮੰਨਿਆਂ-1422 |
| 43 | ਮੰਡਲਾਂ-467 | 60 | ਮਾਂਨਈ-1375 |
| 44 | ਮਾਣਸਾਂ-1241 | 61 | ਮਮਈ-721 |
| 45 | ਮੁਣਸਾਂ-580 | 62 | ਮਰਾਂ-1248 |
| 46 | ਮਤਾਂਤ-254 | 63 | ਮੀਰਾਂ-724 |
| 47 | ਮਤਾਂਤੁ-249 | 64 | ਮੀਂਰਾ-478 |
| 48 | ਮਤਾਂਤ-296 | 65 | ਮਲਨਾਂ-656 |
| 49 | ਮਤੀਂ-1344 | 66 | ਮਾਲਾਂ-1356 |
| 50 | ਮਿਤ੍ਰਾਂ-1410 | 67 | ਮਾਲੀਂ-1237 |
| 51 | ਮੰਦ ਭਾਗੀਆਂ-985 | 68 | ਮਾਂਲੀਹ-1382 |
| 52 | ਮਾਂਦਲੁ-1091,1370 | 69 | ਮਿਲਾਂ-584 |
| 53 | ਮਾਂਧਾਤਾ-1390 | 70 | ਮਿਲਿਆਂ-1263,1296 |
| 54 | ਮਨਾਂ-1303 | 71 | ਮੇਲੀਂ-1372 |
| 55 | ਮਾਂਨ-1208 | 72 | ਮੁਲਾਂ-1158(3),1159(2), 1165,1166,1169,1245,1374 |
| 56 | ਮਨੀਂ-727 | 73 | ਮਲਾਇਕਾਂ-83 |
| 57 | ਮਾਨਾਂ-484,1075,1213, 1210,1539 | 74 | ਮਲੇਛਾਂ-471 |
| 58 | ਮਾਨਾਨਾਂ-340 | | |

(ਯ)

| | |
|---|---|
| 1 | ਯਾਰਾਂ-727 |

(ਰ)

| | | | |
|---|---|---|---|
| 1 | ਰਉਂ-869,1387 | 14 | ਰੁਖੀਂ-1274 |
| 2 | ਰਸੀਆਂ-1279 | 15 | ਰਾਂਗੇ-1172 |
| 3 | ਰਸਨਾਂ-1298 | 16 | ਰੋਂਦੇ-1287 |
| 4 | ਰਲੀਆਂ-576 | 17 | ਰਾਂਮ-1264 |
| 5 | ਰਹਾਂ-660,936,1330 | 18 | ਰਾਂਗਾ-1222 |
| 6 | ਰੂਹਾਂ-1232,1277,1333,1383 | 19 | ਰਾਂਗਾਂ-1424 |
| 7 | ਰਹੀਮਾਂ-727 | 20 | ਰਾਂਗਨਿ ਰਾਂਗਉ-485 |
| 8 | ਰੋਂਹਿ-1287 | 21 | ਰਾਂਡ-544,583,763 |
| 9 | ਰੋਕੀਆਂ-1288 | 22 | ਰਾਂਬੀ-659 |
| 10 | ਰੂਪੀਂ- | 23 | ਰੁਚਾਂਗੈ-1210 |
| 11 | ਰੁਕਮਾਂਗਦ-1394 | 24 | ਰਾਗਾਂ ੀ-1240 |
| 12 | ਰਖਾਂ-1249 | 25 | ਰਾਂਗੀ-1267 |
| 13 | ਰੁਖਾਂ-1381 | 26 | ਰਾਂਗਾ-985 |

(ਲ)

| | | | |
|---|---|---|---|
| 1 | ਲਾਈਆਂ-13 | 7 | ਲੋਕਾਂ-832,1285 |
| 2 | ਲਾਇੰ-386 | 8 | ਲਿਖਾਂਹੀ-1207 |
| 3 | ਲੋਆਂ-4 | 9 | ਲੋਭਾਂਗੈ-1210 |
| 4 | ਲਾਂਮੀ-497 | 10 | ਲਾਂਬੇ-1315,1371 |
| 5 | ਲਏਹਾਂ-579 | 11 | ਲਹਾਂ-1412, 1426 |
| 6 | ਲਾਹਾਂ-742 | | |

(ਵ)

| | | | |
|---|---|---|---|
| 1 | ਵਾਂਢੀ-25 | 11 | ਵਿਹੂਣੀ-1102 |
| 2 | ਵਾਂਗੀ-99 | 12 | ਵੈਸਾਖੀਂ-1108 |
| 3 | ਵਡਿਆਈਆਂ-145,349 | 13 | ਵਰਨਾ-1169 |
| 4 | ਵਰਸਾਨੰ-199 | 14 | ਵੇਦੰੀ-1240 |
| 5 | ਵਾਂਗੂ-201,405 | 15 | ਵਿਖਾਂ-1246 |
| 6 | ਵਾਂਢੀਆ-422 | 16 | ਵੇਖਾਂ-1257 |
| 7 | ਵਲਾਇੰ-386 | 17 | ਵਡੀਆਂ-1378 |
| 8 | ਵਰਭੰਡਾਂਹ-467 | 18 | ਵਾਰਾਂ-1410 |
| 9 | ਵੰਵਾਂ-577 | 19 | ਵਿਕਾਂਦੜੇ-426 |
| 10 | ਵਾਚਾਂਈ-773 | | |



# ਅਲੰਕਾਰ

ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ (ਦੂਜੀ ਜਿਲਦ ਕ੍ਰਿਤ ਭਾਈ ਵੀਰ ਸਿੰਘ ਜੀ) ਦੇ ਪੰਨਾ 410 ਉੱਤੇ 'ਅਲੰਕਾਰ' ਬਾਰੇ ਸੰਖੇਪ ਵੇਰਵਾ ਇਉਂ ਅੰਕਿਤ ਕੀਤਾ ਗਿਆ ਹੈ:-

''ਓਇ ਜੁ ਬੀਚ ਹਮ ਤੁਮ ਕਛੁ ਹੋਤੇ
ਤਿਨ ਕੀ ਬਾਤ ਬਿਲਾਨੀ ॥
ਅਲੰਕਾਰ ਮਿਲਿ ਥੈਲੀ ਹੋਈ ਹੈ
ਤਾ ਤੇ ਕਨਿਕ ਵਖਾਨੀ ॥੩॥ [ਪੰਨਾ 672

ਅਲੰਕਾਰ 'ਅਲੰਕਾਰ' ਸ਼ਬਦ 'ਅਲ' ਧਾਤੂ ਤੋਂ ਬਣਿਆ ਹੈ, ਇਸ ਦੇ ਅਰਥ ਹਨ- ਭੂਸ਼ਿਤ ਕਰਨਾ, ਸਜਾਉਣਾ, ਗਹਿਣੇ ਪਾਉਣਾ। ਸ਼ਬਦ ਤੇ ਅਰਥ ਦੇ ਵਰਣਨ ਕਰਨ ਦੀ ਉਹ ਨੀਤੀ ਜੋ ਕਾਵਿ ਦੀ ਸ਼ੋਭਾ ਵਧਾਵੇ।

'ਅਲੰਕਾਰ' ਪਦ ਵਿੱਚ 'ਅਲਮ੍' ਅਤੇ 'ਕਾਰ' ਦੋ ਸ਼ਬਦ ਹਨ। 'ਅਲਮ੍' ਦੇ ਮੁਖ ਅਰਥ ਹਨ- ਭੂਸ਼ਣ, ਪਰਯਾਪਤ, ਪੂਰਣ। ਇਸ ਲਈ 'ਅਲੰਕਾਰ' ਦੇ ਮੁਖ ਰੂਪ ਵਿੱਚ ਦੋ ਅਰਥ ਮੰਨੇ ਗਏ ਹਨ:-

1- ਉਹ ਸ਼ਬਦ-ਯੋਜਨਾ ਜਾਂ ਵਰਣਨ ਨੀਤੀ ਜਿਸ ਨਾਲ ਵਾਕ ਵਿੱਚ ਵਿਸ਼ੇਸ਼ ਚਮਤਕਾਰ ਜਾਂ ਰੌਚਕਤਾ ਆ ਜਾਏ।

2- ਉਹ ਵਰਣਨ ਢੰਗ ਜੋ ਰਚਨਾ ਦੇ ਸੁਹੱਪਣ ਵਿੱਚ ਵਾਧਾ ਕਰੇ।

ਜਿਸ ਤਰ੍ਹਾਂ ਗਹਿਣੇ ਕਿਸੇ ਇਸਤਰੀ ਦੀ ਸੁੰਦਰਤਾ ਵਧੇਰੇ ਪ੍ਰਤੀਤ ਕਰਾਉਂਦੇ ਹਨ ਇਸੇ ਤਰ੍ਹਾਂ ਅਲੰਕਾਰ ਕਾਵਿ ਦੀ ਖ਼ੂਬਸੂਰਤੀ ਵਿੱਚ ਵਾਧਾ ਕਰਦੇ ਹਨ।

ਅਲੰਕਾਰ ਕਵਿਤਾ ਦਾ ਗਹਿਣਾ ਹਨ। ਇਨ੍ਹਾਂ ਦੁਆਰਾ ਪ੍ਰਗਟਾਉ ਵਿੱਚ ਸਪਸ਼ਟਤਾ, ਭਾਵ ਵਿਚ ਇਕਾਗਰਤਾ ਅਤੇ ਪ੍ਰਭਾਵਸ਼ੀਲਤਾ ਅਤੇ ਭਾਸ਼ਾ ਵਿੱਚ ਸੁੰਦਰਤਾ ਆ ਜਾਂਦੀ ਹੈ। ਕਿਸੇ ਵੀ ਰਚਨਾ ਵਿੱਚ 'ਸ਼ਬਦ' ਅਤੇ 'ਅਰਥ' ਗੁਣ ਹੁੰਦੇ ਹਨ। ਕਾਵਿ ਵਿੱਚ ਸ਼ਬਦ ਸਾਧਨ ਅਤੇ ਅਰਥ ਸਾਧਨ-ਯੋਗ ਹੁੰਦਾ ਹੈ। ਕਿਧਰੇ ਸ਼ਬਦ ਵਿੱਚ ਵਿਸ਼ੇਸ਼ ਚਮਤਕਾਰ ਦਿਖਾਈ ਦਿੰਦਾ ਹੈ ਕਿਧਰੇ ਅਰਥ

ਵਿੱਚ। ਕਿਤੇ ਕਿਤੇ ਸ਼ਬਦ ਅਤੇ ਅਰਥ ਦੋਹਾਂ ਵਿੱਚ। ਇਸ ਲਿਹਾਜ਼ ਨਾਲ ਅਲੰਕਾਰਾਂ ਨੂੰ ਤਿੰਨ ਭਾਗਾਂ ਵਿੱਚ ਵੰਡਿਆ ਗਿਆ ਹੈ।

(ੳ) ਸ਼ਬਦ ਅਲੰਕਾਰ– ਜਿਥੇ ਸ਼ਬਦਾਂ ਵਿੱਚ ਚਮਤਕਾਰ ਪਾਇਆ ਜਾਵੇ। ਯਥਾ :–
ਅਨੁਪ੍ਰਾਸ, ਵਕ੍ਰੋਕਿ, ਯਮਕ ਆਦਿ। ਇਸ ਦੇ ਮੁੱਖ ਭੇਦ ਦਸ ਹਨ।

(ਅ) ਅਰਥ ਅਲੰਕਾਰ– ਜਿਥੇ ਸ਼ਬਦਾਂ ਦੇ ਅਰਥਾਂ ਵਿੱਚ ਵਿਲੱਖਣਤਾ ਪਾਈ ਜਾਵੇ, ਜਿਵੇਂ:–
ਉਪਮਾ, ਰੂਪਕ, ਉਤਪ੍ਰੇਕਸ਼ਾ, ਅਤਿਸ਼ਯੋਕਤਿ, ਵਯਤਿਰੇਕ ਆਦਿ। ਇਸ ਦੇ ਮੁਖ ਭੇਦ ਸੌ ਦੇ ਕਰੀਬ ਹਨ।

(ੲ) ਉਦਭਾ ਅਲੰਕਾਰ (ਉਭਯ ਅਲੰਕਾਰ)– ਜਿਥੇ ਇਕ ਤੋਂ ਅਧਿਕ ਅਲੰਕਾਰ ਵਰਤੇ ਜਾਣ। ਇਸ ਦੇ ਦੋ ਭੇਦ ਹਨ:–

(i) ਮੰਕਰ ਅਲੰਕਾਰ–ਜਿਥੇ ਦੋ ਜਾਂ ਦੋ ਤੋਂ ਵਧੇਰੇ ਅਲੰਕਾਰ ਦੁੱਧ ਅਤੇ ਪਾਣੀ ਵਾਂਗ ਮਿਲੇ ਹੋਏ ਹੋਣ। ਜਿਵੇਂ:–

ਕਬੀਰ ਸਾਕਤ ਸੰਗੁ ਨ ਕੀਜੀਐ
ਦੂਰਹਿ ਜਾਈਐ ਭਾਗਿ ॥
ਬਾਸਨੁ ਕਾਰੋ ਪਰਸੀਐ
ਤਉ ਕਛੁ ਲਾਗੈ ਦਾਗੁ ॥੧੩੧॥ [ਪੰ 1371

(ii) ਸੰਸ੍ਰਿਖਿ ਅਲੰਕਾਰ– ਜਿਥੇ ਅਨੇਕ ਅਲੰਕਾਰ ਮਿਲੇ ਹੋਏ ਵੀ ਵਖ ਵਖ ਭਾਸਣ। ਜਿਵੇਂ:–

ਖੀਰ ਸਮਾਨਿ ਸਾਗੁ ਮੈ ਪਾਇਆ
ਗੁਨ ਗਾਵਤ ਰੈਨਿ ਬਿਹਾਨੀ॥ . . . ॥੨॥[ਪੰ 1105

ਇਸ ਉਦਾਹਰਣ ਵਿੱਚ 'ਸਮਾਨਿ' ਅਤੇ 'ਸਾਗ' ਸ਼ਬਦਾਂ ਵਿੱਚ 'ਗੁਨ' ਅਤੇ 'ਗਾਵਤ' ਸ਼ਬਦਾਂ ਵਿੱਚ ਅਨੁਪ੍ਰਾਸ ਅਲੰਕਾਰ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਸਾਹਿਤ ਦਾ ਅਗਾਧ ਸਮੁੰਦਰ ਹੈ। ਇਸ ਦਾ ਕਾਵਿ ਅਲੰਕਾਰਾਂ ਦੁਆਰਾ ਭਲੀ ਭਾਂਤ ਭੂਸ਼ਿਤ ਹੈ। (ਵਿਸਥਾਰ ਲਈ ਵੇਖੋ, ਗੁਰੁਸ਼ਬਦਾਲੰਕਾਰ, ਭਾਈ ਕਾਨ੍ਹ ਸਿੰਘ, ਅੰਮ੍ਰਿਤਸਰ, 1924 ਈ:)

[ਸੰਸ . अलंकार : (ਅਲੰਕਾਰ:) ਸਜਾਵਟ, ਆਭੂਸ਼ਣ, ਗਹਿਣੇ।

ਅਲੰਕਾਰਾਂ ਨੂੰ ਕਾਵਿ–ਵਿਧਾਨ ਦਾ ਇਕ ਮਹੱਤਵਪੂਰਨ ਅੰਗ ਮੰਨਿਆ ਗਿਆ ਹੈ। ਇਹ ਜਿਥੇ ਕਾਵਿ ਦਾ ਸੁਹਜ ਹਨ ਉਥੇ

ਰਸ ਦਾ ਇਕ ਮਾਧਿਅਮ ਵੀ ਸਮਝੇ ਜਾਂਦੇ ਹਨ। ਇਹ ਵੀਚਾਰਾਂ ਨੂੰ ਪ੍ਰਗਟਾਉਣ ਦਾ ਇਕ ਚਮਤਕਾਰੀ ਵਸੀਲਾ ਹਨ, ਸਾਰੇ ਰੂਪਾਂ ਵਿੱਚ ਅਲੰਕਾਰ ਕਾਵਿ ਸ਼ੈਲੀ ਦਾ ਇਕ ਪ੍ਰਧਾਨ ਅੰਗ ਬਣ ਜਾਂਦੇ ਹਨ। ਗੁਰੂ ਸਾਹਿਬ ਜੀ ਦਾ ਉਦੇਸ਼ ਸ੍ਰਿਸ਼ਟੀ ਦੇ ਉਧਾਰ ਲਈ ਰਬੀ ਬਾਣੀ ਰਾਹੀਂ ਪ੍ਰਾਪਤ ਹੋਏ ਵੀਚਾਰਾਂ ਦਾ ਪ੍ਰਗਟਾਅ ਕਰਨਾ ਹੈ ਪਰ ਵੀਚਾਰਾਂ ਦੀ ਸਪਸ਼ਟਤਾ ਲਈ ਅਲੰਕਾਰ ਨੂੰ ਬਿਆਨਣਾ ਨਿਰੀ ਸ਼ੋਭਾ ਨਹੀਂ ਸਗੋਂ ਕਾਵਿ ਦਾ ਇਕ ਸਾਰਥਕ ਭਾਗ ਬਣ ਗਏ ਹਨ ਕਿਉਂਕਿ ਅਧਿਆਤਮਵਾਦੀ ਤੇ ਰਹੱਸਵਾਦੀ ਖੇਤਰ ਦੀ ਸ਼ਬਦਾਵਲੀ ਸੂਖਮ ਹੁੰਦੀ ਹੈ। ਉਸ ਸ਼ਬਦਾਵਲੀ ਨੂੰ ਸਾਰਥਕ ਰੂਪ ਦੇਣ ਲਈ ਅਲੰਕਾਰਾਂ ਦੀ ਵਰਤੋਂ ਅਵੱਸ਼ ਕਰਨੀ ਪੈਂਦੀ ਹੈ। ਅਲੰਕਾਰ ਕਵੀ ਗੁਰੂ ਤੇ ਸਿਖ ਸ੍ਰੋਤੇ ਵਿਚਕਾਰ ਸੰਪਰਕ ਪੈਦਾ ਕਰਨ ਲਈ ਥੰਮ ਰੂਪ ਹਨ। ਜਿਵੇਂ:-

1) ਖੇਤਿ ਸਰੀਰ ਜੋ ਬੀਜੀਐ,
ਸੋ ਅੰਤਿ ਖਲੋਆ ਆਇ ॥ [ਪੰਨਾ 1107

2) ਜਨਮੁ ਰਤਨੁ ਜਿਨੀ ਖਟਿਆ,
ਭਲੇ ਸੇ ਵਣਜਾਰੇ ॥ [ਪੰਨਾ 919

3) ਪਥਰ ਪਾਪ ਬਹੁ ਲਦਿਆ,
ਕਿਉ ਤਰੀਐ ਤਾਰੀ ॥ [ਪੰਨਾ 509

ਇਹ ਅਲੰਕਾਰ ਉਪਮਾ ਦਾ ਉਪਮਾਨ ਵਿਦਿਆ ਇਕ ਰੂਪ ਹੋਣਾ ਹੈ।

## ਦ੍ਰਿਸਟਾਂਤ ਅਲੰਕਾਰਾਂ ਦੇ ਨਮੂੰਨੇ

ੳ) ਜਿਉ ਪੁਰਖੈ ਘਰਿ ਭਗਤੀ ਨਾਰਿ ਹੈ,
ਅਤਿ ਲੋਚੈ ਭਗਤੀ ਭਾਇ ॥
ਬਹੁ ਰਸ ਸਾਲਣੇ ਸਵਾਰਦੀ,
ਖਟ ਰਸ ਮੀਠੇ ਪਾਇ ॥
ਤਿਉ ਬਾਣੀ ਭਗਤ ਸਲਾਹਦੇ
ਹਰਿਨਾਮੈ ਚਿਤੁ ਲਾਇ ॥ [ਪੰਨਾ 1413

ਅ) ਜਿਉ ਜਲ ਊਪਰਿ ਫੇਨੁ ਬੁਦ ਬੁਦਾ
ਤੈਸਾ ਇਹੁ ਸੰਸਾਰਾ ॥ [ਪੰਨਾ 1257

ੲ) ਮਨਮੁਖ ਕਰਮ ਕਰੇ ਬਹੁਤੁ ਅਭਿਮਾਨਾ ॥
ਬਗ ਜਿਉ ਲਾਇ ਬਹੈ ਨਿਤ ਧਿਆਨਾ ॥
ਜਮਿ ਪਕੜਿਆ ਤਬ ਹੀ ਪਛੁਤਾਨਾ ॥ [ਪੰਨਾ 230

ਉਪਰੋਕਤ ਪੰਕਤੀਆਂ ਵਿੱਚ ਸਮਾਨ ਅਰਥਾਂ ਨੂੰ ਸਪਸ਼ਟ ਕੀਤਾ ਹੈ। ''ਜਗਤ ਜਲੰਦਾ ਰਖ ਲੈਂ'' ਦੀ ਪੁਕਾਰ ਮਨੁੱਖ ਮਾਤਰ ਦੀ

ਕਲਿਆਣ ਲਈ ਹੈ। ਮਨੁੱਖ ਸੰਵੇਦਨਾ ਨੂੰ ਟੁੰਬਣ ਵਾਲੇ ਬਿੰਬਾਂ ਦੀ ਮਾਨਤਾ ਅਖੋਂ ਓਹਲੇ ਨਹੀਂ ਕੀਤੀ ਜਾ ਸਕਦੀ:-

ਬਾਬੀਹਾ ਖਿਨੁ ਖਿਨੁ ਬਿਲਲਾਇ ॥
ਬਿਨੁ ਪਿਰ ਦੇਖੇ ਨੀਂਦ ਨ ਪਾਇ ॥ [ਪੰਨਾ 1262

ਊਂਨਵਿ ਊਂਨਵਿ ਆਇਆ ਵਰਸੈ ਨੀਰੁ ਨਿਪੰਗੁ ॥
ਨਾਨਕ ਦੁਖੁ ਲਾਗਾ ਤਿਨ੍ ਕਾਮਣੀ,
ਜਿਨ੍ ਕੰਤੈ ਸਿਉ ਮਨਿ ਭੰਗੁ ॥ [ਪੰਨਾ 1280

ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਇ ॥
ਮਨਮੁਖ ਜਨਮ ਬਿਰਥਾ ਗਇਆ,
ਕਿਆ ਮੁਹੁ ਦੇਸੀ ਜਾਇ ॥੩॥ [ਪੰਨਾ 314

ਸ੍ਰੀ ਗੁਰੂ ਅਮਰਦਾਸ ਜੀ ਨੇ ਅਲੰਕਾਰ ਦਾ ਪ੍ਰਯੋਗ ਸਹਜ ਰੂਪ ਵਿੱਚ ਕੀਤਾ ਹੈ:-

1) ਕਾਗਉ ਹੋਇ ਨਾ ਊਜਲਾ
ਲੋਹੇ ਨਾਵ ਨ ਪਾਰੁ ॥ [ਪੰਨਾ 1089

2) ਕਾਪੜ ਜਿਵੈ ਪਛੋੜੀਐ,
ਘੜੀ ਮੁਹਤ ਘੜਿਆਲੁ ॥ [ਪੰਨਾ 1088

3) ਚੜਿ ਬੋਹਿਥੈ ਚਾਲਸਉ ਸਾਗਰੁ ਲਹਰੀ ਦੇਇ ॥
ਠਾਕ ਨ ਸਚੈ ਬੋਹਿਥੈ ਜੇ ਗੁਰੁ ਧੀਰਕ ਦੇਇ ॥ [ਪੰਨਾ 1087

ਗੁਰਬਾਣੀ ਵਿੱਚ ਅਨਗਿਣਤ ਅਲੰਕਾਰ ਦਰਜ ਹਨ ਜੋ ਨਵੇਕਲੀ ਪੁਸਤਕ ਦਾ ਵਿਸ਼ਾ ਹਨ। ਸੋ, ਪਾਠਕਾਂ ਦੀ ਜਾਣਕਾਰੀ ਲਈ ਨਮੂੰਨੇ ਮਾਤਰ ਕੁਝ ਅਲੰਕਾਰ ਪੇਸ਼ ਕੀਤੇ ਹਨ।



# ਮੁਹਾਵਰੇ

ਮੁਹਾਵਰਾ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸਦੇ ਅਰਥ ਹਨ ਬੋਲ-ਚਾਲ ਦੀ ਕਿਰਿਆ। ਜਿਥੇ ਪੰਜਾਬੀ ਵਿੱਚ, ਇਹਨਾਂ ਦੀ ਭਰਪੂਰ ਵਰਤੋਂ ਕੀਤੀ ਜਾਂਦੀ ਹੈ, ਉਥੇ ਗੁਰਬਾਣੀ ਵਿੱਚ ਅਤੇ ਵਿਸ਼ੇਸ਼ ਕਰਕੇ ਭਾਈ ਸਾਹਿਬ ਗੁਰਦਾਸ ਜੀ ਦੀਆਂ ਵਾਰਾਂ ਤੇ ਕਬਿਤ, ਮੁਹਾਵਰਿਆਂ ਦੀ ਸ਼ਬਦਾਵਲੀ ਨਾਲ ਗੁੰਦੇ ਪਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅੰਕਿਤ ਅਨੇਕਾਂ ਪੰਕਤੀਆਂ ਵਿੱਚ ਮੁਹਾਵਰਿਆਂ ਦੇ ਦਰਸ਼ਨ ਹੁੰਦੇ ਹਨ, ਜਿਵੇਂ:-

1) ਆਪੇ ਬੀਜਿ ਆਪੇ ਹੀ ਖਾਹੁ ॥ [ਪੰਨਾ 4

2) ਆਈ ਪੰਥੀ ਸਗਲ ਜਮਾਤੀ,
ਮਨਿ ਜੀਤੈ ਜਗੁ ਜੀਤੁ ॥ [ਪੰਨਾ 6

3) ਫਾਹੀ ਸੁਰਤਿ ਮਲੂਕੀ ਵੇਸੁ ॥ [ਪੰਨਾ 24

4) ਜਹ ਕਰਣੀ ਤਹ ਪੂਰੀ ਮਤਿ ॥
ਕਰਣੀ ਬਾਝਹੁ ਘਟੇ ਘਟਿ ॥ [ਪੰਨਾ 25

5) ਮਨਮੁਖਿ ਅੰਧੁ ਨ ਚੇਤਈ, ਡੂਬਿ ਮੁਏ ਬਿਨੁ ਪਾਣੀ ॥ [ਪੰਨਾ 31

6) ਮਿਠਾ ਕਰਿ ਕੈ ਖਾਇਆ, ਕਉੜਾ ਉਪਜਿਆ ਸਾਦੁ॥ [ਪੰਨਾ 50

7) ਹਕੁ ਪਰਾਇਆ ਨਾਨਕਾ, ਉਸੁ ਸੂਅਰ ਉਸੁ ਗਾਇ ॥ [ਪੰਨਾ 141
(ਪਰਾਇਆ ਹਕ ਮਾਰਨਾ ਉਸ (ਭਾਵ ਮੁਸਲਮਾਣ ਲਈ) ਸੂਅਰ ਦਾ ਮਾਸ ਅਤੇ ਹਿੰਦੂ ਲਈ ਗਊ ਦਾ ਮਾਸ ਖਾਣ ਤੁਲ ਹੈ)

8) ਜਿਥੈ ਬੋਲਣਿ ਹਾਰੀਐ, ਤਿਥੈ ਚੰਗੀ ਚੁਪ ॥ [ਪੰਨਾ 149

9) ਖੋਟੇ ਕਉ ਖਰਾ ਕਹੈ, ਖਰੇ ਸਾਰ ਨ ਜਾਣੈ ॥
ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ ॥ [ਪੰਨਾ 229
(ਕਲਜੁਗ ਦੀ ਇਹ ਅਸਚਰਜਤਾ ਹੈ ਕਿ ਅੰਧੇ ਭਾਵ ਅਗਿਆਨੀ ਮਨੁੱਖ ਨੂੰ ਲੋਕ ਲਾਇਕ, ਪਾਰਖੂ (ਸਿਆਣਾ) ਸਮਝਦੇ ਹਨ)।

10) ਸੂਰੁ ਕਿ ਸਨਮੁਖ ਰਨ ਤੇ ਡਰਪੈ,
ਸਤੀ ਕਿ ਸਾਂਚੇ ਭਾਡੇ ॥ [ਪੰਨਾ 338

11) ਐਸਾ ਕੰਮੁ ਮੂਲੇ ਨ ਕੀਚੈ, ਜਿਤੁ ਅੰਤਿ ਪਛੋਤਾਈਐ ॥ [ਪੰਨਾ 918
(ਉਕਾ ਨਹੀਂ ਕਰਨਾ ਚਾਹੀਦਾ)

12) ਜਬ ਨਾਚੀ ਤਬ ਘੂਘਟੁ ਕੈਸਾ? ਮਟੁਕੀ ਫੋੜਿ ਨਿਰਾਰੀ ॥[ਪੰ 1112
(ਲੋਕ ਲਾਜ ਦੀ ਮਟਕੀ ਭੰਨ ਕੇ ਵਖਰੇ ਹੋਣਾ ਪੈਂਦਾ ਹੈ)

13) ਦਿਵਸ ਚਾਰਿ ਕੀ ਕਰਹੁ ਸਾਹਿਬੀ, (ਚੰਦ ਦਿਨਾ ਦੀ ਬਾਦਸ਼ਾਹੀ)
ਜੈਸੇ ਬਨ ਹਰ ਪਾਤ ॥ [ਪੰਨਾ 1251

14) ਕਬੀਰ ਸਾਚਾ ਸਤਿਗੁਰ ਕਿਆ ਕਰੈ,

ਅੰਧੇ ਏਕ ਨ ਲਾਗਈ, ਜਿਉ ਬਾਂਸੁ ਬਜਾਈਐ ਫੂਕ ॥[ਪੰਨਾ 1372

15) ਫਰੀਦਾ ਜੇ ਤੂ ਅਕਲਿ ਲਤੀਫੁ, ਕਾਲੇ ਲਿਖੁ ਨ ਲੇਖ ॥
ਆਪਨੜੇ ਗਿਰੀਵਾਨ ਮਹਿ, ਸਿਰੁ ਨੀਵਾਂ ਕਰਿ ਦੇਖੁ ॥[ਪੰਨਾ 1378
(ਆਪਣੇ ਅਵਗੁਣਾਂ ਵਲ ਝਾਤ ਮਾਰ)

16) ਕਾਚੀ ਸਰਸਉ ਪੇਲਿ ਕੈ, ਨਾ ਖਲਿ ਭਈ ਨ ਤੇਲੁ॥ਪੰਨਾ 1377
(ਕਚਿਆਂ ਨਾਲ ਖੇਡਣ ਦਾ ਨਤੀਜਾ)

17) ਫਰੀਦਾ ਬਾਰਿ ਪਰਾਇਐ ਬੈਸਣਾ, ਸਾਂਈ ਮੁਝੈ ਨ ਦੇਹਿ ॥
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ॥ [ਪੰਨਾ 1380
(ਪਰਾਏ ਦਰਵਾਜੇ ਤੇ, ਪਰਾਈ ਮੁਥਾਜੀ ਕਰਨੀ)

18) ਫਰੀਦਾ ਪੰਖ ਪਰਾਹੁਣੀ, ਦੁਨੀ ਸੁਹਾਵਾ ਬਾਗੁ ॥
ਨਉਬਤਿ ਵਜੀ ਸੁਬਹ ਸਿਉ, ਚਲਣ ਕਾ ਕਰਿ ਸਾਜੁ॥[ਪੰਨਾ 1382

19) ਕਾਹੇ ਕੀ ਕੁਸਲਾਤ, ਹਾਥਿ ਦੀਪ ਕੂਏ ਪਰੇ ॥ [ਪੰਨਾ 1376

20) ਅੰਤਰਿ ਬਹਿ ਕੈ ਕਰਮ ਕਮਾਵੈ,
ਸੋ ਚਹੁ ਕੁੰਡੀ ਜਾਣੀਐ ॥ [ਪੰਨਾ 138

21) ਅੰਧਾ ਆਗੂ ਜੇ ਥੀਐ, ਕਿਉ ਪਾਧਰੁ ਜਾਣੈ ॥ [ਪੰਨਾ 767

22) ਸਚੇ ਸੁਣਿਆ ਕੰਨ ਦੇ ਧੀਰਕ ਦੇਵੈ ਸਹਜਿ ਸੁਭਾਇ॥[ਪੰਨਾ 1281

23) ਕਉਡੀ ਕਉਡੀ ਕਉ ਖਾਕੁ ਸਿਰਿ ਛਾਨੈ ॥ [ਪੰਨਾ 899
(ਭਟਕਦੇ ਫਿਰਦੇ)

24) ਸੋ ਗਿਰਹੀ ਕਾ ਗੰਗਾ ਨੀਰੁ ॥ [ਪੰਨਾ 952

25) ਕਹਾ ਸੁ ਪਾਨ ਤੰਬੋਲੀ ਹਰਮਾ, ਹੋਈਆ ਛਾਈ ਮਾਈ॥ [ਪੰਨਾ 417

26) ਜਿਨਿ ਸੀਤਾ ਆਦੀ ਡਉਰੂ ਵਾਇ ॥ (ਗਜ ਵਜ ਕੇ) [ਪੰਨਾ 954

27) ਆਵਤ ਜਾਤ ਨਾਕ ਸਰ ਹੋਈ ॥ [ਪੰਨਾ 871

28) ਕਹਾ ਸੁ ਭਾਈ ਮੀਤ ਹੈ, ਦੇਖੁ ਨੈਨ ਪਸਾਰਿ॥ [ਪੰਨਾ 808

29) ਮੁਹਲਤਿ ਪੁਨੀ ਪਾਈ ਭਰੀ, ਜਾਨੀਅੜਾ ਘਤਿ ਚਲਾਇਆ॥[ਪੰ 578

30) ਮਲਕਲ ਮਉਤ ਜਾ ਆਵਸੀ, ਸਭ ਦਰਵਾਜੇ ਭੰਨਿ ॥ [ਪੰਨਾ 1383

31) ਮੰਦਰਿ ਸੋਵਹਿ ਪਟੰਬਰ ਤਾਨਿ॥

32) ਸੁਣਿ ਸੁਣਿ ਕਾਮ ਗਹੇਲੀਏ,
ਕਿਆ ਚਲਹਿ ਬਾਹ ਲੁਡਾਇ ॥ [ਪੰਨਾ 37

33) ਬਲਦੀ ਅੰਦਰਿ ਤੇਲੁ ਦੁਬਿਧਾ ਘਤਿਆ ॥ [ਪੰਨਾ 1289



# ਅੰਤਕਾ

ਸਿੱਖ ਕੌਮ ਵਿੱਚ ਗੁਰਮਤਿ ਰਹਿਣੀ-ਬਹਿਣੀ ਵਾਲੇ ਅਜਿਹੇ ਸਿਖ ਹੋਏ ਜੋ ਸਤਿਗੁਰਾਂ ਦਾ ਦਰਸ਼ਨ ਕਰਨ ਮਗਰੋਂ ਅਮੋਲਕ ਬਚਨ ਵੀ ਕਰਦੇ ਰਹੇ। ਭਾਵੇਂ ਉਹ ਬਚਨ ਵਿਰਸਾ ਰੂਪ ਵਿੱਚ ਅਜ ਵੀ ਸਾਡੇ ਪਾਸ ਮੌਜੂਦ ਹਨ, ਪਰ ਅਸੀਂ ਆਪਣੇ ਪਿਉ ਦਾਦੇ ਦੇ ਖ਼ਜ਼ਾਨੇ ਨੂੰ ਆਤਮਿਕ ਨੈਣਾਂ ਨਾਲ ਵੇਖਣ ਦਾ ਜਤਨ ਹੀ ਨਹੀਂ ਕਰਦੇ। ਮਹਿਮਾ ਪ੍ਰਕਾਸ਼ ਜੋ ਸੰਮਤ 1830-33 ਵਿੱਚ ਲਿਖਿਆ ਗਿਆ, ਸਾਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨ ਦੀ ਇਉਂ ਪ੍ਰੇਰਨਾ ਦਿੰਦਾ ਹੈ:-

''ਸਿਖਾਂ ਨੇ ਪੂਛਾ ਜੋ ਅਬ ਦਰਸ਼ਨ ਕਹਾਂ ਕਰਹਿ? ਸਤਿਗੁਰ ਦੀਨ ਦਿਆਲ ਬਚਨ ਕੀਆ ਜੋ ਦਸ ਸਰੂਪ ਹਮਾਰੇ ਪੂਰਨ ਭਏ, ਅਬ ਮੇਰੀ ਜਗ੍ਹਾ ਗੁਰੂ ਗਰੰਥ ਸਾਹਿਬ ਕੋ ਜਾਨਨਾ। ਜਿਸ ਨੇ ਮੇਰੇ ਸੇ ਬਾਤ ਕਰਨੀ ਹੋਇ ਤੋ ਆਦਿ ਗੁਰੂ ਗਰੰਥ ਸਾਹਿਬ ਕਾ ਪਾਠ ਕਰਨਾ, ਮੇਰੇ ਸੇ ਬਾਤ ਹੋਵੇਗੀ।''

ਦਰਸਨ ਖ਼ਾਲਸੇ ਕਾ
ਪੂਜਾ ਅਕਾਲ ਪੁਰਖ ਕੀ
ਅਤੇ ਪਰਚਾ ਸ਼ਬਦ ਕਾ
ਇਹ ਦਸਮ ਪਾਤਿਸ਼ਾਹ ਜੀ ਦੇ ਅੰਤਮ ਬਚਨ ਸਨ।

ਕਈ ਆਲੋਚਕ ਕਹਿੰਦੇ ਹਨ- ''ਸ੍ਰੀ ਗੁਰੂ ਗ੍ਰੰਥ ਸਾਹਿਬ ਆਪ ਨਹੀਂ ਬੋਲਦੇ। ਆਪ ਪਾਠ ਪੜ੍ਹੇ ਹੋਵੀਏ ਤਾਂ ਪਾਠ ਭੀ ਕਰ ਲਵੀਏ ਨਹੀਂ ਤਾਂ ਕੋਈ ਪੜ੍ਹ ਕੇ ਸੁਣਾਵੈ ਤਾਂ ਕੁਝ ਸਮਝ ਆ ਸਕਦੀ ਹੈ। ਫਿਰ ਬਾਣੀ ਕਿਸ ਤਰ੍ਹਾਂ ਗੁਰੂ ਹੋਈ?

ਬਾਣੀ ਕਿਸੇ ਮਨੁੱਖ ਦੀ ਨਹੀਂ, ਕਰਤਾਰੀ ਮੰਡਲ ਚੋਂ ਉਤਰੀ ਤੇ ਗੁਰੂ ਸਾਹਿਬਾਨ ਦੇ ਪਵਿਤਰ ਹਿਰਦੇ ਵਿਚ ਇਸਦਾ ਪ੍ਰਕਾਸ਼ ਹੋਇਆ। ਗੁਰਬਾਣੀ ਨੂੰ ਪੜ੍ਹਕੇ ਸੁਣਾਉਣ ਵਾਲਾ ਜਾਂ ਵਿਆਖਿਆ ਕਰਨ ਵਾਲਾ ਸਾਡਾ ਗੁਰੂ ਨਹੀਂ ਹੋ ਸਕਦਾ। ਜਿਵੇਂ ਕਿਸੇ ਇਸਤਰੀ ਦੇ ਪਤੀ ਦੀ ਡਾਕ ਰਾਹੀਂ ਆਈ ਪਤ੍ਰਿਕਾ ਨੂੰ ਪੜ੍ਹ ਕੇ ਸੁਣਾਉਣ ਵਾਲਾ ਉਸ ਦਾ ਪਤੀ ਨਹੀਂ ਬਣ ਜਾਂਦਾ, ਇਸੇ ਤਰ੍ਹਾਂ ਗੁਰਬਾਣੀ ਦੁਆਰਾ ਗੁਰ-ਉਪਦੇਸ਼ ਕਰਨ ਵਾਲਾ ਸਿਖ ਕਥਾ-ਵਾਚਕ ਜਾਂ ਗਿਆਨੀ ਤਾਂ ਹੋ ਸਕਦਾ ਹੈ, ਪਰ ਗੁਰੂ ਨਹੀਂ ਬਣ ਸਕਦਾ। ਕਈ ਪਾਠਕ ਪੁਛਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ

ਜੀ ਦਸਾਂ ਸਤਿਗੁਰਾਂ ਦੇ ਆਤਮਿਕ ਸਰੂਪ ਹਨ ਪਰ ਛੇਵੇਂ, ਸਤਵੇਂ, ਅਠਵੇਂ ਤੇ ਦਸਵੇਂ ਗੁਰੂ ਦੀ ਬਾਣੀ ਤਾਂ ਇਸ ਵਿਚ ਦਰਜ ਹੀ ਨਹੀਂ, ਇਹ ਕੀ ਗਲ ਬਣੀ?

ਗੁਰੂ ਪਿਆਰਿਓ !

ਜਿਨ੍ਹਾਂ ਸਤਿਗੁਰਾਂ ਨੇ ਬਾਣੀ ਉਚਾਰਨ ਨਹੀਂ ਕੀਤੀ ਉਨ੍ਹਾਂ ਨੇ ਜੋ ਕੁਝ ਕੀਤਾ, ਕਰਤਾ ਪੁਰਖ ਜੀ ਦੇ ਹੁਕਮ ਵਿਚ ਕੀਤਾ। ਦਸਮੇਸ਼ ਪਿਤਾ ਜੀ ਨੇ ਬਹੁਤ ਬਾਣੀ ਉਚਾਰਨ ਕੀਤੀ, ਦਮਦਮਾ (ਸਾਬੋ ਕੀ ਤਲਵੰਡੀ) ਦੇ ਅਸਥਾਨ ਤੇ ਆਤਮਿਕ ਅਨੁਭਵ ਦੁਆਰਾ ਉਚਾਰਨ ਕਰਕੇ ਭਾਈ ਮਨੀ ਸਿੰਘ ਜੀ ਤੋਂ ਲਿਖਵਾਈ। ਗੁਰੂ ਰਬੀ-ਜੋਤਿ ਹੈ, ''ਗੁਰੁ ਕਰਤਾ ਗੁਰੁ ਕਰਣੈਜੋਗੁ।। ਗੁਰੁ ਪਰਮੇਸਰੁ ਹੈ ਭੀ ਹੋਗੁ'' (ਪੰਨਾ 864) ਹੈ। ਜਿਨ੍ਹਾਂ ਸਤਿਗੁਰੂਆਂ ਨੇ ਬਾਣੀ ਨਹੀਂ ਉਚਾਰਣ ਕੀਤੀ, ਉਨ੍ਹਾਂ ਆਪਣੀ ਮਰਜ਼ੀ ਨਹੀਂ ਵਰਤੀ, ਜੋ ਕੁਝ ਹੋਇਆ ਓਹ ਵਾਹਿਗੁਰੂ ਜੀ ਦੀ ਰਜ਼ਾ ਵਿੱਚ ਹੋਇਆ। ਗੁਰਬਾਣੀ ਦੇ ਹੁਕਮ ਨੂੰ ਮੁਖ ਰਖਦੇ ਹੋਏ ਫੁਰਮਾਇਆ:

ਹਉ ਆਪਹੁ ਬੋਲ ਨ ਜਾਣਦਾ
ਮੈ ਕਹਿਆ ਸਭੁ ਹੁਕਮਾਉ ਜੀਉ ॥ [ਪੰਨਾ 763

ਗੁਰਬਾਣੀ ਦਾ ਸਤਿਕਾਰ ਕਰਨਾ, ਪਰਚਾਰ ਕਰਨਾ, ਗੁਰ ਬਚਨਾ ਤੇ ਅਮਲ ਕਰਦੇ ਹੋਏ ਸਮਾਜਿਕ-ਸੁਧਾਰ ਕਰਨਾ ਹਰੇਕ ਗੁਰਸਿਖ ਦਾ ਜੀਵਨ-ਉਦੇਸ਼ ਹੋਣਾ ਚਾਹੀਦਾ ਹੈ।

ਸਤਿਗੁਰਾਂ ਨੇ ਸਿਖ ਕੌਮ ਤੇ ਵਡਾ ਉਪਕਾਰ ਕੀਤਾ। ਗੁਰਬਾਣੀ ਨੂੰ ਸੁਰਖਿਅਤ ਰਖਣ ਲਈ ਕਿਤਨੀ ਘਾਲਣਾ ਕੀਤੀ। ਪੰਚਮ ਪਾਤਿਸ਼ਾਹ ਜੀ ਨੇ ਵਿਸ਼ੇਸ਼ ਤੌਰ ਤੇ ''ਆਦਿ ਗ੍ਰੰਥ'' ਸਰੂਪ ਦੀ ਸੰਪਾਦਨਾ ਗੁਰਮੁਖੀ ਅਖਰਾਂ ਵਿੱਚ ਭਾ. ਸ. ਗੁਰਦਾਸ ਜੀ ਜੋ ਗੁਰਮਤਿ ਦੇ ਮਹਾਨ ਵਿਦਵਾਨ ਸਨ, ਪਾਸੋਂ ਆਪਣੀ ਛਤਰ-ਛਾਇਆ ਹੇਠ ਕਰਵਾਈ। ਸ਼ਬਦਾਂਤਿਕ ਲਗਾ ਮਾਤਰਾਂ ਦੇ ਨਿਯਮਾਂ ਅਨੁਸਾਰ ਸਮਗਰ ਬਾਣੀ ਨੂੰ ਅੰਕਿਤ ਕਰਵਾਇਆ।

ਇਹਨਾਂ ਨਿਯਮਾਂ ਦਾ ਵਿਸਥਾਰ ਪਿਛੇ ਆ ਚੁਕਾ ਹੈ। ਗੁਰਬਾਣੀ ਵਿਚ ਸਿਹਾਰੀ ਤੇ ਔਂਕੜ ਦੀ ਬਹੁਤ ਵਰਤੋਂ ਕੀਤੀ ਗਈ ਹੈ ਕਿਉਂਕਿ ਸਿਹਾਰੀ ਸਬੰਧ ਪ੍ਰਗਟ ਕਰਦੀ ਹੈ ਅਤੇ ਔਂਕੜ ਇਕ ਵਚਨ ਨਾਵਾਂ ਦੀ ਜਾਣਕਾਰੀ ਦੇਂਦਾ ਹੈ। ਲਾਂ (ੇ) ਆਮ ਤੌਰ ਤੇ ਸਿਹਾਰੀ ਦੀ ਥਾਂ ਵਰਤੀ ਗਈ ਹੈ, ਕਿਉਂਕਿ ਕਾਵਿਕ ਮਾਤਰਾ ਦੇ ਪ੍ਰਬੰਧ ਨੂੰ ਕਾਇਮ ਰਖਣਾ ਜਰੂਰੀ ਹੁੰਦਾ ਹੈ। ''ਰਹਾਉ'' ਵਾਲੀਆਂ ਪੰਕਤੀਆਂ ਵਿਚ ਆਮ ਤੌਰ ਤੇ ਸਾਰੇ ਸ਼ਬਦ

ਦਾ ਸਾਰੰਸ਼ ਅੰਕਿਤ ਹੁੰਦਾ ਹੈ। ਕਈ ਸ਼ਬਦਾਂ ਵਿਚ ਇਕ ਤੋਂ ਵੱਧ ਰਹਾਉ ਹਨ। ਵਿਸ਼ੇ ਵਸਤੂ ਅਨੁਸਾਰ ਭਾਵਕ-ਵੰਡ ਕਰਨ ਲਈ ਇਉਂ ਕਰਨਾ ਵੀ ਲਾਹੇਵੰਦਾ ਹੈ।

ਗੁਰਬਾਣੀ ਵਿਚ ਪੁਰਾਤਨ ਪੰਜਾਬੀ, ਸੰਤ ਭਾਸ਼ਾ ਪ੍ਰਾਕਿਰਤ ਅਤੇ ਹਿੰਦੀ ਦੀ ਕਾਫ਼ੀ ਵਰਤੋਂ ਕੀਤੀ ਗਈ ਹੈ। ਇਸ ਤੋਂ ਇਲਾਵਾ ਸੰਸਕ੍ਰਿਤ ਅਤੇ ਭਾਰਤ ਦੀਆਂ ਪ੍ਰਾਂਤਕ ਬੋਲੀਆਂ ਦੀ ਸ਼ਬਦਾਵਲੀ ਦੇ ਦਰਸ਼ਨ ਹੁੰਦੇ ਹਨ। ਅਰਬੀ ਤੇ ਫ਼ਾਰਸੀ ਸ਼ਬਦਾਂ ਦਾ ਪ੍ਰਯੋਗ ਗੁਜਰਾਤੀ, ਮਰਾਠੀ, ਸਿੰਧੀ, ਮੁਲਤਾਨੀ, ਪੋਠੋਹਾਰੀ ਆਦਿ ਬੋਲੀਆਂ ਦਾ ਸਮੂਹਕ ਦੀਦਾਰ ਵੀ ਗੁਰਬਾਣੀ ਚੋਂ ਹੁੰਦਾ ਹੈ। ਗੁਰਦੇਵ ਜੀ ਦੇ ਅੰਮ੍ਰਿਤ ਬਚਨ ਹਨ:-

ਖਤ੍ਰੀ ਬ੍ਰਾਹਮਣ ਸੂਦ ਵੈਸ
ਉਪਦੇਸੁ ਚਹੁ ਵਰਨਾ ਕਉ ਸਾਝਾ ॥ [ਪੰਨਾ 747

ਧੁਰੋਂ ਆਈ ਬਾਣੀ ਦਾ ਗਿਆਨ ਇਕ ਫਿਰਕੇ ਲਈ ਨਹੀਂ, ਸਾਰੀ ਮਾਨਵਤਾ ਲਈ ਹੈ। ਸਿੱਖ ਇਤਿਹਾਸ ਵਿਚ ਬਾਣੀ ਦਾ ਸ਼ੁੱਧ ਉਚਾਰਨ ਤੇ ਵੀਚਾਰਨ ਬਾਰੇ ਕਈ ਸਾਖੀਆਂ ਦੇ ਦਰਸ਼ਨ ਹੁੰਦੇ ਹਨ।

ਬਾਬਾ ਬੁਢਾ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਪਾਸੋਂ ਸਿਖੀ ਰਹਿਤ ਤੇ ਚਾਨਣ ਪਾਉਣ ਬਾਰੇ ਬੇਨਤੀ ਕੀਤੀ ਤਾਂ ਸਤਿਗੁਰੂ ਜੀ ਨੇ ਫੁਰਮਾਇਆ:-

ੳ) ਗੁਰੂ ਵਾਕ ਜਿਨ ਦ੍ਰਿੜ ਕਰ ਮਾਨੇ,
ਸੋ ਮਮ ਪਯਾਰੋ ਸਿਖ ਮਹਾਨੇ ॥
ਪ੍ਰਭੂ ਸਰੂਪ ਰਿਦੇ ਮੋ ਧਾਰੋ ॥
ਗੁਰਬਾਣੀ ਕੋ ਰਿਦੈ ਬਿਚਾਰੋ॥

[ਗੁਰ ਪ੍ਰਤਾਪ ਸੂਰਜ ਰਾਸਿ 1-64

ਅ) ਜਿਮ ਨਿਸਦਿਨ ਘਰ ਕਾਜ ਸੁਧਾਰੇ,
ਤਯਾਗਹੁ ਕਬਹੁੰ ਨ ਲਾਗਹਿ ਪਯਾਰੇ।
ਤਥਾ ਪਯਾਰ ਕਰਹੁ ਗੁਰਬਾਣੀ।
ਪਠਨ ਸੁਨਨ ਕੀਜਹਿ ਰੁਚਿ ਠਾਨੀ।
ਧਰਯੋ ਅਰਥ ਜੋ ਸ਼ਬਦ ਮਝਾਰਾ।
ਬਾਰ ਬਾਰ ਉਰ ਕਰਹੁ ਵਿਚਾਰਾ।

ਗਲ ਕੀ ਸ਼ੁੱਧ ਪਾਠ ਉਚਾਰਨ, ਅਰਥ-ਬੋਧ ਨਾਲ ਮਨ ਇਕਾਗਰ ਤੇ ਪਵਿਤਰ ਹੁੰਦਾ ਹੈ। ਜੋ ਜੀਵਨ-ਸੇਧਾਂ ਮਿਲਦੀਆਂ ਹਨ, ਉਨ੍ਹਾਂ ਦੀ ਕਮਾਈ ਕਰਨ ਨਾਲ ਪਰਮ-ਪਦ ਪ੍ਰਾਪਤ ਹੁੰਦਾ ਹੈ।

ਗੁਰਬਾਣੀ ਦਾ ਪਾਠ ਮਨ ਦੀ ਸ਼ੁੱਧੀ ਲਈ ਕਰਨਾ ਹੈ। ਰਸਮੀ ਕ੍ਰਿਆ ਵਾਂਗੂੰ ਇਸਨੂੰ ਅਪਨਾਉਣਾ ਕੋਈ ਚੰਗੀ ਗਲ ਨਹੀਂ।

ਇਹ ਗੱਲ ਪਲੇ ਬੰਨ੍ਹ ਲਵੋ ਕਿ ਜਿਵੇਂ ਗੁਲਾਬ ਤੇ ਚੰਬੇਲੀ

ਆਦਿ ਫੁਲਾਂ ਵਿੱਚ ਸੁਗੰਧੀ ਹੁੰਦੀ ਹੈ, ਉਸੇ ਤਰ੍ਹਾਂ ਗੁਰਬਾਣੀ ਵਿੱਚ ਸਤਿਗੁਰਾਂ ਦੀ ਆਤਮਾ ਤੇ ਆਤਮਿਕ ਕਰਣੀ ਦੀ ਸੁਗੰਧੀ ਦਾ ਰੱਸ ਮੌਜੂਦ ਹੈ।

ਜਿਹੜਾ ਜਗਿਆਸੂ ਗੁਰਬਾਣੀ ਨੂੰ ਸਚੇ ਦਿਲੋਂ ਸਮਝੇ, ਉਸ ਦੇ ਹਿਰਦੇ ਵਿਚ ਜਿਥੇ ਨਾਮ ਦਾ ਪਰਵੇਸ਼ ਹੋ ਜਾਂਦਾ ਹੈ ਉਥੇ ਨਿਜ ਘਰ ਵਿਚ ਵਾਸਾ ਵੀ ਹੋ ਜਾਂਦਾ ਹੈ:-

ਬਾਣੀ ਬਿਰਲਉ ਬੀਚਾਰਸੀ,
ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾ ਪੁਰਖ ਕੀ,
ਨਿਜ ਘਰਿ ਵਾਸਾ ਹੋਇ ॥ [ਪੰਨਾ 935

ਗੁਰਬਾਣੀ ਵੀਚਾਰ ਲਈ ਜਾਗਰੂਕਤਾ ਲਿਆਉਣ ਦਾ ਪਰਚਾਰ ਜਿਸ ਪੱਧਰ ਤੇ ਹੋਣਾ ਚਾਹੀਦਾ ਸੀ, ਨਹੀਂ ਹੋਇਆ। ਇਸ ਬਾਰੇ ਕੁਝ ਢਾਹ ਸਾਨੂੰ ਆਪਣੇ ਘਰੋਂ ਹੀ ਲਗਦੀ ਰਹੀ, ਜਿਵੇਂ ਕਿ:-

ਤਵਾਰੀਖ ਗੁਰੂ ਖ਼ਾਲਸਾ (ਕ੍ਰਿਤ ਗਿ. ਗਿਆਨ ਸਿੰਘ) ਹਿੱਸਾ ਪਹਿਲਾ (ਦੂਜੀ ਵਾਰ 1970) ਪ੍ਰਕਾਸ਼ਕ ਭਾਸ਼ਾ ਵਿਭਾਗ, ਪਟਿਆਲਾ, ਪੰਨਾ 444 ਤੇ ਅੰਕਿਤ ਹੈ:-

''ਇਕ ਦਿਨ ਸੰਗਤ ਵਿਚ ਭਾਈ ਦਰਗਾਹੀ ਤੇ ਭੰਡਾਰੀ ਆਦਿਕ ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ ! ਗੁਰੂ ਕੇ ਸਿੱਖ ਗੁਰੂ ਕੀ ਬਾਣੀ ਪਰ ਚਰਚਾ ਕਰਦੇ ਰਹਿੰਦੇ ਹਨ ਕੋਈ ਕੁਛ ਕਹਿੰਦਾ ਹੈ ਤੇ ਕੋਈ ਕੁਛ ਕਹਿੰਦਾ ਹੈ, ਜੇਕਰ ਆਪ ਅਰਥ ਲਿਖ ਦਿਓ ਯਾ ਟੀਕਾ ਲਿਖਾਓ ਤਾਂ ਇਕ ਤਾਂ ਸੁਖਾਲਾ ਸਮਝ ਪਵੇ ਦੂਜਾ ਵਾਦ-ਵਿਵਾਦ ਮਿੱਟ ਜਾਏ। ਗੁਰੂ ਨੇ ਬਚਨ ਕੀਤਾ ਭਾਈ ਸਿੱਖੋ ! ਸਾਡੇ ਵੱਡੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਪਾਸ ਵੀ ਇੱਕ ਵਾਰੀ ਸਿੱਖਾਂ ਨੇ ਏਹੋ ਪ੍ਰਸ਼ਨ ਕੀਤਾ ਸੀ ਤਾਂ ਉਨ੍ਹਾਂ ਨੇ ਉਤਰ ਦਿੱਤਾ ਸੀ ਕਿ ਗੁਰੂ ਨਾਨਕ ਪਾਰਬ੍ਰਹਮ ਦੀ ਬਾਣੀ ਦਾ ਅਰਥ ਬੇਅੰਤ ਹੈ, ਸਾਰਾ ਅਰਥ ਕਹਿਣ ਨੂੰ ਕੋਈ ਸਮੱਰਥ ਨਹੀਂ, ਏਹ ਬਾਣੀ ਕਾਮਧੇਨ ਹੈ, ਸਿੱਖਾਂ ਦੀ ਬੁਧੀ ਤੇ ਕਾਮਨਾ ਅਨੁਸਾਰ ਫਲ ਤੇ ਅਰਥ ਦੇਵੇਗੀ। ਸੋ, ਏਸ ਦਾ ਅਰਥ ਯਾ ਟੀਕਾ ਸਿੱਖਾਂ ਦੀ ਜ਼ਬਾਨ ਪਰ ਰਹੇਗਾ। ਏਸ ਬਾਣੀ ਦਾ ਟੀਕਾ ਨਹੀਂ ਹੋ ਸਕਦਾ, ਕਿਉਂਕਿ ਟੀਕਾ ਓਸੇ ਬਾਣੀ ਦਾ ਹੁੰਦਾ ਹੈ ਜੋ ਵਿਆਕਰਣ ਅਨੁਸਾਰ ਬਾਣੀ ਹੋਵੇ, ਪਰੰਤੂ ਇਹ ਤਾਂ ਸੁਤੰਤਰ ਅਨੁਭਵ ਰੂਪ ਈਸ਼ਵਰੀ ਬਾਣੀ ਹੈ ਏਹ ਤਾਂ ਜਿਕੁਰ ਛੜੀਂਦੇ ਛੜੀਂਦੇ ਚਾਵਲ ਉਜਲ ਹੋ ਜਾਂਦੇ ਹਨ ਓਸੇ ਤਰ੍ਹਾਂ

ਗੁਰਸਿੱਖ ਚਰਚਾ ਕਰਦੇ-ਕਰਦੇ ਅਰਥ ਸਮਝਣ ਜੋਗ ਹੋ ਜਾਣਗੇ। ਤਾਂ ਤੇ ਗੁਰਬਾਣੀ ਦੀ ਚਰਚਾ ਹੀ ਕਲਯਾਣਕਾਰੀ ਹੈ।''

ਜੇ ਗਿਆਨੀ ਜੀ ਜੀਉਂਦੇ ਹੁੰਦੇ ਤਾਂ ਵਿਦਵਾਨਾਂ ਨੇ ਉਨ੍ਹਾਂ ਦੇ ਗਲ ਪੈ ਜਾਣਾ ਸੀ ਕਿਉਂਕਿ ਗੁਰਬਾਣੀ ਦਾ ਸਰੂਪ ਵਿਆਕਰਣਿਕ ਨੇਮਾਂ ਅਨੁਸਾਰ ਹੈ। ਪਹਿਲੀ ਗਲ ਕਿ ਪੁਰਾਤਨ ਸੰਪ੍ਰਦਾਈ ਗਿਆਨੀਆਂ ਅੰਦਰ ਅੰਨ੍ਹੀ ਸ਼ਰਧਾ ਸੀ। ਫਿਰ ਦੂਜੀ ਗਲ ਕਥਾ ਕਰਨ ਸਮੇਂ ਉਹ ਇਕ ਪੰਗਤੀ ਤੇ ਕਈ ਕਈ ਅਰਥ ਕਰਦੇ ਸਨ ਜਿਸ ਨੂੰ ਅਜਕਲ ਕੋਈ ਜਗਿਆਸੂ ਪਸੰਦ ਨਹੀਂ ਕਰਦਾ।

ਪਹਿਲਾਂ ਸੰਪ੍ਰਦਾਈ ਵਿਦਵਾਨ ਗੁਰਬਾਣੀ ਦੀ ਕਥਾ ਕਰਨ ਸਮੇਂ ਉਪਰੋਕਤ ਵੀਚਾਰਾਂ ਦਾ ਪ੍ਰਚਾਰ ਕਰਦੇ ਰਹੇ ਪਰ ਹੁਣ ਤਾਂ ਦਮਦਮੀ ਟਕਸਾਲ, ਟਕਸਾਲ ਸੰਤ ਅਮੀਰ ਸਿੰਘ ਜੀ ਸਤੋ ਗਲੀ ਅੰਮ੍ਰਿਤਸਰ, ਭਾ . ਵੀਰ ਸਿੰਘ ਜੀ ਆਦਿ ਗੁਰਬਾਣੀ ਦੇ ਕਈ ਸਟੀਕ ਪ੍ਰਕਾਸ਼ਤ ਕਰਵਾ ਚੁਕੇ ਹਨ। ਜਿਸ ਦੇ ਫਲਸਰੂਪ ਉਪਰੋਕਤ ਲਿਖੀ ਵੀਚਾਰ ਦਾ ਕੋਈ ਆਧਾਰ ਹੀ ਨਹੀਂ ਰਹਿੰਦਾ।

ਗੁਰੂ ਪਿਆਰਿਓ ! ਵਿਆਕਰਣ ਦੇ ਕਈ ਲਾਭ ਹਨ:-

1- ਸਾਨੂੰ ਗੁਰਬਾਣੀ ਦਾ ਪਾਠ ਕਰਕੇ ਬੋਲੀ ਦੇ ਰੂਪਾਂ, ਨੇਮਾਂ ਦਾ ਪਤਾ ਲਗਦਾ ਹੈ।

2- ਬੋਲੀ ਦੀ ਬਣਤਰ ਦਾ ਗਿਆਨ ਹੁੰਦਾ ਹੈ।

3- ਸ਼ਬਦ-ਉਚਾਰਨਾਂ ਦੀ ਸ਼ੁੱਧੀ ਅਸ਼ੁੱਧੀ ਬਾਰੇ ਜਾਣਕਾਰੀ ਪ੍ਰਾਪਤ ਹੁੰਦੀ ਹੈ।

4- ਇਕ ਵਚਨ, ਬਹੁਵਚਨ ਨਾਵਾਂ, ਪੜਨਾਵਾਂ, ਵਿਸ਼ੇਸ਼ਣਾਂ ਅਤੇ ਵਿਸ਼ੇਸ਼ ਕਰਕੇ ਕਾਰਕਾਂ ਦੀ ਵਰਤੋਂ ਬਾਰੇ ਸੋਝੀ ਆਉਂਦੀ ਹੈ।

5- ਗੁਰਬਾਣੀ ਦਾ ਅਧਿਐਨ ਕਰਕੇ, ਪ੍ਰਚਾਰ ਕਰਕੇ, ਗੁਰੂ ਘਰ ਚੋਂ ਜੋ ਆਸੀਸ ਮਿਲਦੀ ਹੈ, ਉਹ ਅਮੋਲਕ ਹੈ।

ਸੋ, ਸ਼੍ਰੋ . ਗੁ . ਪ੍ਰ . ਕਮੇਟੀ, ਅੰਮ੍ਰਿਤਸਰ ਅਤੇ ਹੋਰ ਸਿੱਖ ਸੰਸਥਾਵਾਂ ਨੂੰ ਚਾਹੀਦਾ ਹੈ ਕਿ ਉਹ ਨਿਰਾ ਗੁਰਦੁਆਰਾ ਬਿਲਡਿੰਗਾਂ ਨੂੰ ਸੰਗਮਰਮਰੀ ਪਦਾਰਥ ਨਾਲ ਪੱਕਾ ਕਰਨ ਵਲ ਹੀ ਨਾ ਲਗੇ ਰਹਿਣ, ਉਹ ਸ਼ਹਿਰਾਂ ਤੇ ਪਿੰਡਾਂ ਵਿੱਚ ਪਾਠੀਆਂ, ਗ੍ਰੰਥੀਆਂ, ਰਾਗੀਆਂ ਅਤੇ ਪ੍ਰੇਮੀਆਂ ਲਈ ''ਗੁਰਬਾਣੀ ਸ਼ੁੱਧ ਪਾਠ ਸਿਖਿਆ ਕੇਂਦਰ'' ਖੋਲਣ ਤਾਂ ਜੋ ਗੁਰਮਤਿ ਪ੍ਰਚਾਰ ਹਿਤ ਅਤੇ ਸਿਖੀ ਜੀਵਨ ਵਿਚ ਲੋੜੀਂਦਾ ਸੁਧਾਰ ਹੋ ਸਕੇ।

ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫਤਿਹ।

## ਗਿ. ਹਰਿਬੰਸ ਸਿੰਘ ਰਚਿਤ ਪੁਸਤਕਾਂ ਦੀ ਸੂਚੀ

## ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ (ਤੁਲਨਾਮਿਕ ਅਧਿਐਨ) 14 ਭਾਗਾਂ ਵਿੱਚ

੧) ਜਪੁ ਨਿਰਣੈ (ਸਟੀਕ)
੨) ਨਵੀਨ ਗੁਰਬਾਣੀ ਨਿਤਨੇਮ (ਸਟੀਕ)
੩) ਚੰਡੀ ਕੀ ਵਾਰ ਨਿਰਣੈ (ਸਟੀਕ)
੪) ਗੁਰਮਤਿ ਬੈਰਾਗ ਦਰਸ਼ਨ
੫) ਅਕਾਲ ਉਸਤਤਿ ਦਰਸ਼ਨ
੬) ਗੁਰਮਤਿ ਪ੍ਰਚਾਰ ਕਿਨ੍ਹਾਂ ਲੀਹਾਂ ਤੇ?
੭) ਗੁਰਮਤਿ ਅਰਦਾਸਿ ਫ਼ਿਲਾਸਫ਼ੀ
੮) ਸਿਧ ਗੋਸਟਿ ਨਿਰਣੈ
੯) ਬਾਰਹਮਾਹਾ ਦਰਪਣ
੧੦) ਮੌਤ ਕੀ ਹੈ?
੧੧) ਬਾਣੀ ਸ਼ੇਖ ਫਰੀਦ ਜੀ ਸਟੀਕ
੧੨) ਅਨੰਦ ਪਰਮਾਰਥ (ਇਕ ਅਧਿਆਤਮਿਕ ਅਧਿਐਨ)
੧੩) ਸੁਖਮਨੀ ਦਰਸ਼ਨ (ਸੰਕਲਪ ਤੇ ਸਿਧਾਂਤ)
੧੪) ਜੈਤਸਰੀ ਕੀ ਵਾਰ ਨਿਰਣੈ (ਸਟੀਕ)
੧੫) ਨਿਰਬਾਣ ਕੀਰਤਨੁ
੧੬) ਆਸਾ ਕੀ ਵਾਰ ਨਿਰਣੈ (ਸਟੀਕ)
੧੭) ਸਮਰਥ ਗੁਰੂ
੧੮) ਵੈਰਾਗ ਲਹਿਰਾਂ ਤੇ ਸਫਲ ਜੀਵਨ
੧੯) ਨਾਮ ਦਰਸ਼ਨ
੨੦) ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਟੀਕ
੨੧) ਸਲੋਕ ਸਹਸਕ੍ਰਿਤੀ ਤੇ ਗਾਥਾ ਸਟੀਕ
੨੨) ਗੁਰਬਾਣੀ ਪਾਠ ਪਰੰਪਰਾ ਨਿਰਣੈ
੨੩) ਕੜ੍ਹਾਹ ਪ੍ਰਸ਼ਾਦ ਮਰਯਾਦਾ ਨਿਰਣੈ (ਇਤਿਹਾਸਕ ਖੋਜ)
੨੪) ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ (ਸਟੀਕ)
੨੫) ਜੀਵਨ ਗਾਥਾ ਸੰਤ ਬਾਬਾ ਅਜੀਤ ਸਿੰਘ ਜੀ (ਨੱਥਲਪੁਰ ਵਾਲੇ)
੨੬) ਰਾਮਕਲੀ ਕੀ ਵਾਰ ਮਹਲਾ ੫ ਸਟੀਕ (ਤੁਲਨਾਤਮਿਕ ਅਧਿਐਨ)
੨੭) ਨਵੀਨ ਗੁਰਬਾਣੀ ਵਿਆਕਰਣ(ਸਰਲ ਨੇਮਾਂ ਤੇ ਸ਼ੁੱਧ ਉਚਾਰਨ ਸੇਧਾਂ ਸਹਿਤ)
੨੮) ਅੰਮ੍ਰਿਤ ਫਿਲਾਸਫੀ
੨੯) ਸ੍ਰੀ ਦਸਮ ਗ੍ਰੰਥ ਦਰਪਣ
੩੦) ਗੁਰਮਤਿ ਜੀਵਨ ਫ਼ਿਲਾਸਫ਼ੀ (ਜੀਵਨ ਕੀ ਹੈ?)
੩੧) ਸਲੋਕ ਭਗਤ ਕਬੀਰ ਜੀਉ ਕੇ (ਸਟੀਕ)
੩੨) ਸਵਈਏ ਸ੍ਰੀ ਮੁਖਬਾਕ੍ ਮਹਲਾ ੫ ਅਤੇ ਭੱਟਾਂ ਦੇ ਸਵਈਏ (ਸਟੀਕ)
੩੩) ਗੁਰਬਾਣੀ ਸੰਖਿਆ ਬੋਧ ਕੋਸ਼
੩੪) ਜਾਪੁ ਸਾਹਿਬ ਸਟੀਕ
੩੫) ਅੰਮ੍ਰਿਤ ਨਿਤਨੇਮ ਸਟੀਕ (ਗੁਟਕਾ)
੩੬) ਜੀਵਨ ਗਾਥਾ ਦਸ ਗੁਰੂ ਸਾਹਿਬਾਨ (2 ਭਾਗਾਂ ਵਿੱਚ)

**ਗੁਰਬਾਣੀ ਸੇਵਾ ਪ੍ਰਕਾਸ਼ਨ,** ਪਟਿਆਲਾ-੧੪੭੦੦੧